# ਤਰਕਸ਼ੀਲ

ਜੁਲਾਈ 1999

10/-

* ਡਾ. ਸੁਰਜੀਤ ਸਿੰਘ ਢਿੱਲੋਂ
ਨਾਲ ਮੁਲਾਕਾਤ
* Y-2K ਪ੍ਰਾਬਲਮ
* ਸ਼ਹੀਦ ਭਗਤ ਸਿੰਘ
ਦੀ ਜੇਲ੍ਹ ਨੋਟ ਬੁੱਕ ਵਿਚੋਂ
* ਢੱਕੀ ਵਾਲਾ ਬਾਬਾ
ਵਿਸ਼ੇਸ਼ ਰਿਪੋਰਟ
* ਲਾਟਾਂ ਵਾਲਾ ਬਾਬਾ
* ਆਟੇ ਦਾ ਕਰੰਟ

- ਮਾਰਸ ਗਲੋਬਲ ਸਰਵੇਅਰ ਸਪੇਸਕਰਾਫਟ
ਵਲੋਂ ਲਈਆਂ ਗਈਆਂ ਮੰਗਲ ਗ੍ਰਹਿ ਦੀਆਂ ਤਸਵੀਰਾਂ

# ਇਜਾਜ਼ਤ

## Permission

ਮੈਂ ਹੇਮ ਰਾਜ ਸਟੈਨੋ, ਮਾਲਕ ਅਤੇ ਪ੍ਰਕਾਸ਼ਕ 'ਤਰਕਸ਼ੀਲ' ਸਟਾਲਿਨਜੀਤ ਸਿੰਘ (ਪਿੰਡ ਤੇ ਡਾਕਖਾਨਾ ਡੋਡ, ਜਿਲ੍ਹਾ ਫ਼ਰੀਦਕੋਟ) ਨੂੰ ਤਰਕਸ਼ੀਲ ਦੇ ਸਾਰੇ ਅੰਕਾਂ ਦੀਆਂ ਪੀ.ਡੀ.ਐੱਫ. ਫਾਈਲਾਂ ਬਣਾ ਕੇ ਆਨ-ਲਾਈਨ ਪਾਉਣ ਦੀ ਇਜਾਜ਼ਤ ਦਿੰਦਾ ਹਾਂ। ਇਹ ਇਜਾਜ਼ਤ ਤਰਕਸ਼ੀਲ ਦੇ ਅੰਕਾਂ ਦੀਆਂ ਸਿਰਫ ਪੀ.ਡੀ.ਐੱਫ. ਫਾਈਲਾਂ ਬਣਾ ਕੇ ਆਨ-ਲਾਈਨ ਪਾਉਣ ਲਈ ਹੀ ਹੈ। ਤਰਕਸ਼ੀਲ ਦੀ ਸਮਗਰੀ ਦੇ ਕਾਪੀਰਾਈਟ ਅਤੇ ਹੋਰ ਸਾਰੇ ਹੱਕ ਤਰਕਸ਼ੀਲ ਸੋਸਾਇਟੀ ਪੰਜਾਬ ਦੇ ਹਨ।

I Hem Raj Steno, owner and publisher of Tarksheel, hereby grant permission to Stalinjit Singh (V.P.O. Doad, Distt. Faridkot) to upload online all issues of Tarksheel in PDF format. This permission is only for uploading issues online in PDF format. The copyright and all other rights for Tarksheel's content remains with Tarksheel Society Punjab (Regd).

ਦਸਤਖ਼ਤ – Signature ..........................

ਪਤਾ – Address : Tarksheel Bhawan

Tarksheel Chowk, Sanghera Bypass

BARNALA-148101 (Punjab)

ਮਿਤੀ - Date : 14-10-2022

## ਤਤਕਰਾ



ਧਰਮ ਅਧਾਰਿਤ ਪਾਰਟੀਆਂ ਦੀ ਇਹ ਹੋਣੀ ਹੈ ਕ੍ਰਿ ਉਹਨਾਂ ਨੂੰ ਜੀਵਤ ਰਹਿਣ ਲਈ ਅਤੇ ਵਧਣ-ਫੁੱਲਣ ਲਈ ਕਿਸੇ ਦੁਸ਼ਮਣ ਦੀ ਸਦੀਵੀ ਲੋੜ ਹੁੰਦੀ ਹੈ, ਜਿਸ ਵਿਰੁੱਧ ਨਿਰੰਤਰ 'ਧਰਮ-ਯੁੱਧ' ਛੇੜਿਆ ਜਾ ਸਕੇ ਇਹ 'ਧਰਮ-ਯੁੱਧ' ਇਹਨਾਂ ਪਾਰਟੀਆਂ ਦੇ ਅੰਦਰ 'ਧਰਮ' ਦੀ ਰਾਖੀ ਦੇ ਭਰਮ ਹੇਠ ਪਲਣ ਵਾਲੇ ਜਨੂੰਨੀ ਪੈਦਾ ਕਰ ਦਿੰਦਾ ਹੈ । ਉਹ ਸਾਹਮਣੇ ਦਿਸਦੇ 'ਦੁਸ਼ਮਣ' ਵਿਰੁੱਧ ਲੜਦੇ ਹਨ ਅਤੇ ਆਪਣੇ 'ਧਰਮ' ਦੇ ਰਖਵਾਲੇ ਹੋਣ ਦਾ ਭਰਮ ਪਾਲਦੇ ਹਨ । ਇਹਨਾਂ 'ਸੂਰਮਿਆਂ' ਦਾ ਇਕ ਸਾਂਝਾ ਲੱਛਣ ਇਹ ਹੁੰਦਾ ਹੈ ਕਿ ਉਹ ਆਪਣੇ ਹੀ ਧਰਮ ਦੇ ਮਾਨਵ-ਹਿਤੈਸ਼ੀ ਮੂਲ-ਅਧਾਰਾਂ ਨੂੰ ਤਜ-ਤਿਆਗ ਕੇ ਕੇਵਲ ਮਾਨਸ-ਖਾਣੇ ਜਨੂੰਨੀ ਬਣਕੇ ਰਹਿ ਜਾਂਦੇ ਹਨ । ਜੇ ਇਤਿਹਾਸ ਦੇ ਕਿਸੇ ਮੋੜ ਉੱਤੇ ਪੁਹੰਚ ਕੇ ਦੁਸ਼ਮਣ ਦੀ ਹੋਂਦ ਨਾ ਰਹੇ ਤਾਂ ਇਹ ਜਨੂੰਨੀ ਟੋਲਾ ਜਾਂ ਤਾਂ ਕਿਸੇ ਨਵੇਂ-ਦੁਸ਼ਮਣ ਦੀ ਤਲਾਸ਼ ਕਰਦਾ ਹੈ ਜਾਂ ਫਿਰ ਆਪਣੀ ਹੀ ਪਾਰਟੀ ਵਿਚਲੇ 'ਨਰਮ-ਦਲੀਆਂ' ਨੂੰ ਆਪਣੇ ਰਾਹ ਦੇ ਰੋੜ੍ਹਾ ਸਮਝਕੇ ਉਹਨਾਂ ਨੂੰ ਹੀ ਨਿਸ਼ਾਨਾ ਬਣਾ ਲੈਂਦਾ ਹੈ ਜਾਂ ਫੇਰ ਇਹ ਦੋਵੇਂ ਗੱਲਾਂ ਨਾਲੋ-ਨਾਲ ਕਰਦਾ ਹੈ ।

*ਗੀਤ*

## ਤਰਕਸ਼ੀਲ ਚਰਖਾ

ਸ਼ਆਵਾ ਚਰਖਾ ਤਰਕਾਂ ਦਾ, ਬੱਲੇ ਚਰਖਾ ਤਰਕਾਂ ਦੀ
ਕੱਤਾਂ ਪ੍ਰੀਤਾਂ ਨਾਲ ਚਰਖਾ ਤਰਕਾਂ ਦਾ,
ਸ਼ਆਵਾ ਚਰਖਾ....................................... ।
ਇਹ ਚਰਖੇ ਨੇ ਤੰਦ ਖਿਲਾਰੀ, ਫੋਲੇ ਖੁੰਜੇ ਖੱਲਾਂ ।
ਸਾਧ-ਸਿਆਣੇ, ਪੰਡਤ ਜੋਤਿਸੀ, ਡਰਦੇ ਕਰ-ਕਰ ਗੱਲਾਂ ।
ਸਾਡੇ ਪਖੰਡ ਪ੍ਰਪੰਜ ਨੂੰ ਕਰਦਾ, ਨੰਗਾ ਭਰੇ ਬਜ਼ਾਰ,
ਚਰਖਾ ਤਰਕਾਂ ................................ ।
ਇਹ ਚਰਖੇ ਦੀ ਘੂਕ ਸੁਣੀ ਜਦ, ਡਰ ਗਏ ਮੁਲਾਂ, ਇਸਾਈ,
ਲੋਕਾਂ ਨਾਲ ਚਲਾਕੀ ਕਰਦਾ, ਫੜਲਿਆ ਬਾਬਾ ਸਾਂਈ,
ਹਵਾਲਾ ਕਾਂਡ ਵਿੱਚ ਚੰਦਰਾ ਸਵਾਮੀ, ਫਸ ਗਿਆ ਵਿੱਚ ਹਵਾਲਾਤ,
ਚਰਖਾ ਤਰਕਾਂ ਦਾਂ ............................ ।
ਇਹ ਚਰਖੇ ਤੇ ਪੂਣੀਆਂ ਕੱਤ-ਕੱਤ ਐਸਾ ਸੂਤ ਬਣਾਈਏ,
ਕਿਰਤਾਂ ਦੇ ਲੋਟੂ ਭਿਵਚਰੀਆਂ ਦੇ ਗਲ ਵਿੱਚ ਫੰਦਾ ਪਾਈਏ,
ਜਣਾ ਖਣਾ ਪਾਕੇ ਭਗਵਾਂ ਚੋਲਾ ਬਣ ਜਾਂਦਾ ਅਵਤਾਰ,
ਚਰਖਾ ਤਰਕਾਂ ................................ ।
ਇਸ ਚਰਖੇ ਦਾ ਤੱਕਲਾ ਤਿੱਖਾ ਚਲਦਾ ਘੂੰ-ਘੂੰ ਬੋਲੇ ।
ਜਾਤ-ਪਾਤ ਦਾ ਭੇਦ ਮਿਟਾਵੇ, ਸਭ ਦੇ ਦਰਦ ਫਰੋਲੇ ।
ਕਪਟੀ ਲੀਡਰਾਂ, ਕਪਟੀ ਅਫਸਰਾਂ ਨੂੰ ਬਖ਼ਸ਼ੇ ਨਾ ਕਿਸੇ ਵੀ ਹਾਲ।
ਚਰਖਾ ਤਰਕਾਂ ਦਾ ..................................... ।
ਇਹ ਚਰਖਾ ਰਲ ਸਾਇੰਸ ਬਣਾਇਆ ਵਿੱਚ ਤਰਕਾਂ ਦੀਆਂ ਮੇਖਾਂ,
ਪਿੰਡ-ਪਿੰਡ ਜਾਕੇ ਗਲੀ-ਗਲੀ ਵਿੱਚ ਮੈਂ ਚਰਖੇ ਨੂੰ ਵੇਚਾਂ ।
ਤੁਸੀਂ ਵੀ ਰਲਕੇ ਕੱਤੋ ਚਰਖਾ-ਕੱਤੋ ਨਾਲ ਜਲਾਲ ।
ਚਰਖਾ ਤਰਕਾਂ ਦਾ ......... ਸ਼ਆਵਾ..............ਬੱਲੇ......।

**ਬਲਦੇਵ ਜਲਾਲ** (ਸਰਹਿੰਦ ਮੰਡੀ)

## ਲਾਈਫ ਮੈਂਬਰਸ਼ਿਪ

*548.* ਸ੍ਰੀ ਸੰਦੀਪ ਮਹੇ ਪੁਤਰ ਸ੍ਰੀ ਬਿਸ਼ਨ ਦਾਸ
ਮਹੱਲਾ ਸਰੀਫ ਪੂਰਾ, ਮਕਾਨ ਨ B 37/95
ਬੂਟਾ ਮੰਡੀ, ਜਲੰਧਰ ਸ਼ਹਿਰ — 500.00

*549.* ਸ੍ਰੀ ਰਾਜਿੰਦਰ ਜੈਈ (ਮੈਨੇਜਰ ਕਮਰਸ਼ੀਅਲ)
ਸਾਬੀਨਾ ਵੂਲਨ ਮਿਲ ਲਿਮਟਡ, ਲੁਧਿਆਣਾ — 500.00

*550.* ਸ੍ਰੀ ਹਰਜੀਤ ਨਾਗਰਾ
ਮਾਲਵਾ ਟੈਂਟ ਹਾਊਸ ਕੰਗ ਮਾਰਕਿਟ
ਪਿੰਡ ਡਾ. ਖਮਾਣੋਂ, ਫਤਿਹਗੜ੍ਹ ਸਾਹਿਬ — 500.00

*551.* ਸ੍ਰੀ ਸੁਰਿੰਦਰ ਪਾਲ ਵਿਰਦੀ
ਪੁਤਰ ਸ੍ਰੀ ਤਰਸੇਮ ਲਾਲ ਵਿਰਦੀ
ਪਿੰਡ ਡਾ. ਕੋਟ ਗਰੇਵਾਲ (ਜਲੰਧਰ) — 500.00

*552.* ਮਾਸਟਰ ਸ਼ੰਕਰ ਦਾਸ
ਪਿੰਡ ਡਾ. ਜੰਡਿਆਲਾ
ਵਰਾਸਤਾ-ਬੰਗਾ (ਨਵਾਂਸ਼ਹਿਰ) — 500.00

**ਲੁਧਿਆਣਾ ਇਕਾਈ ਦੇ ਸਕੱਤਰ ਸਾਥੀ ਚਮਕੌਰ ਸਿੰਘ ਦਾ ਵਿਆਹ ਹਰਮਿੰਦਰ ਕੌਰ ਨਾਲ ਧਾਰਮਿਕ ਰਸਮਾਂ ਅਤੇ ਦਾਜ ਤੋਂ ਰਹਿਤ ਸਧਾਰਣ ਢੰਗ ਨਾਲ ਹੋਇਆ । ਇਸ ਖੁਸ਼ੀ ਦੇ ਮੌਕੇ ਸਾਥੀ ਚਮਕੌਰ ਸਿੰਘ ਨੇ ਸੁਸਾਇਟੀ ਨੂੰ 500 ਰੁਪਏ ਸਹਾਇਤਾ ਦਿੱਤੀ।**




## ਤਰਕਸ਼ੀਲ

*ਮੁੱਖ ਸੰਪਾਦਕ (ਆਨਰੇਰੀ) :*
ਰਜਿੰਦਰਪਾਲ ਸਿੰਘ (ਡਾ.)

*ਸੰਪਾਦਕੀ ਬੋਰਡ (ਆਨਰੇਰੀ)*
ਅਵਤਾਰ ਗੋਂਦਾਰਾ
ਵਿਜ਼ੇ ਬੰਬੇਲੀ
ਰਾਮ.ਸਵਰਨ ਸਿੰਘ
ਸੁਖਦੇਵ ਫ਼ਗਵਾੜਾ

*ਮੁੱਖ ਪ੍ਰਬੰਧਕ (ਆਨਰੇਰੀ) :*
ਦਲਵੀਰ ਕਟਾਣੀ
0161-833868

**ਸੰਪਰਕ ਰਚਨਾਵਾਂ ਤੇ ਚੰਦੇ ਭੇਜਣ ਲਈ**
ਪਤਾ 1. ਦਫ਼ਤਰ ਤਰਕਸ਼ੀਲ ਨੇੜੇ ਬੱਸ ਅੱਡਾ, (ਟਾਂਗਾ ਸਟੈਂਡ ਦੇ ਨਾਲ) ਲੁਧਿਆਣਾ (ਪੰਜਾਬ)
ਫੋਨ : 0161-425961
2. ਜਸਵੰਤ ਜੀਰਖ, ਜ.ਸਕੱਤਰ
ਫੋਨ : 0161-460794

**ਚੰਦੇ :** ਲਾਈਫ : 500 ਰੁਪਏ
ਸਲਾਨਾ : 50 ਰੁਪਏ,
ਵਿਦੇਸ਼ : 6 ਪੌਂਡ ਜਾਂ, 10 ਡਾਲਰ (ਅਮਰੀਕਨ)

ਮਾਲਕ ਅਤੇ ਪ੍ਰਕਾਸ਼ਕ ਸ੍ਰੀ ਅਵਤਾਰ ਗੋਂਦਾਰਾ ਨੇ **ਐਵਰੀ ਪ੍ਰਿਟਰਜ਼, ਅੱਡਾ ਹੋਸ਼ਿਆਰਪੁਰ, ਜਲੰਧਰ** ਤੋਂ ਕੰਪੋਜ਼ਿਗ ਅਤੇ ਪ੍ਰਿਟਿੰਗ ਕਰਵਾ ਕੇ ਜ਼ਿਲ੍ਹਾ ਕਚਹਿਰੀਆਂ, ਫਰੀਦਕੋਟ ਤੋਂ ਪ੍ਰਕਾਸ਼ਿਤ ਕੀਤਾ ।

ਇਹ ਮੈਗਜੀਨ ਡਾਇਰੈਕਟਰ ਸਿਖਿਆ ਵਿਭਾਗ ਪੰਜਾਬ (ਚੰਡੀਗੜ) ਦੇ ਹੁਕਮ ਨੰ.4/93 ਐਡੀਟਰ (ਪੰਜਾਬ) ਚੰਡੀਗੜ 17.1.94 ਅਧੀਨ ਰਾਜ ਦੀਆਂ ਸਾਰੀਆ ਵਿਦਿਅਕ ਸੰਸਥਾਵਾਂ ਲਈ ਪ੍ਰਵਾਨ ਹੈ ।

*ਵਿਦੇਸ਼ੀਆਂ ਲਈ ਸੂਚਨਾ*
ਵਿਦੇਸ਼ਾਂ ਤੋਂ ਮੈਗਜ਼ੀਨ ਲਈ ਚੰਦੇ/ਸਹਾਇਤਾ ਭੇਜਣ ਵਾਲੇ ਮਿੱਤਰ ਚੈੱਕ/ਡਰਾਫਟ ਜਾਂ ਪੋਸਟਲ ਆਰਡਰਾਂ ਤੇ ਤਰਕਸ਼ੀਨ ਮੈਗਜ਼ੀਨ ਜਾਂ ਤਰਕਸ਼ੀਲ ਸੁਸਾਇਟੀ ਪੰਜਾਬ (ਰਜਿ.) ਲੁਧਿਆਣਾ ਲਿਖ ਕੇ ਭੇਜਣ


## ਸੰਪਾਦਕੀ

ਵਿਗਿਆਨਕ ਸੋਚ ਦੇ ਉਲਟ ਧਰਮ ਦਾ ਇੱਕ ਪ੍ਰਮੁੱਖ ਲੱਛਣ ਕੱਟੜ ਹੋਣਾ ਹੁੰਦਾ ਹੈ । ਧਾਰਮਿਕ ਲੋਕ ਸਿਰਫ਼ ਆਪਣੇ ਵਿਚਾਰਾਂ ਨੂੰ ਹੀ ਠੀਕ ਸਮਝਦੇ ਹਨ ਤੇ ਵਿਰੋਧੀ ਵਿਚਾਰਾਂ ਨੂੰ ਬਿਲਕੁਲ ਹੀ ਬਰਦਾਸ਼ਤ ਨਹੀਂ ਕਰਦੇ । ਅਕਸਰ ਹੀ ਉਹ ਵਿਰੋਧੀ ਵਿਚਾਰਾਂ ਵਾਲਿਆਂ ਨੂੰ ਧਰਮ ਵਿੱਚੋਂ ਬੇਦਖਲ, ਦੇਸ਼ ਨਿਕਾਲਾ, ਕੈਦ, ਤਸੀਹੇ ਤੇ ਮੌਤ ਤੱਕ ਦੀ ਸਜ਼ਾ ਦੇ ਦਿੰਦੇ ਹਨ । ਹੈਰਾਨੀ ਦੀ ਗੱਲ ਹੈ ਕਿ ਇਹ ਕੱਟੜਵਾਦ ਸਿਰਫ ਧਰਮ ਤੱਕ ਹੀ ਸੀਮਤ ਨਹੀਂ ਹੈ । ਸਗੋਂ ਇਹ ਕੱਟੜਵਾਦ ਕਈ ਜਮਹੂਰੀ ਸੰਸਥਾਵਾਂ ਵਿੱਚ ਵੀ ਆ ਜਾਂਦਾ ਹੈ । ਇੱਥੇ ਧਾਰਮਿਕ ਗ੍ਰੰਥਾਂ ਦੀ ਥਾਂ ਤੇ ਸਭਾ, ਪਾਰਟੀ ਜਾਂ ਦੇਸ਼ ਦਾ ਸਵਿੰਧਾਨ ਪਵਿੱਤਰਤਾ ਤੱਕ ਦਾ ਦਰਜਾ ਅਖਤਿਆਰ ਕਰ ਜਾਂਦਾ ਹੈ । ਵੱਡੇ ਆਗੂਆਂ ਦੇ ਬਿਆਨ ਜਾਂ ਵਿਚਾਰ ਧਾਰਮਿਕ ਪ੍ਰਵਚਨਾਂ ਵਾਂਗ ਪ੍ਰਵਾਨੇ ਜਾਂਦੇ ਹਨ । ਵਿਰੋਧੀ ਵਿਚਾਰ ਘੱਟ ਗਿਣਤੀ ਵਿੱਚ ਹੋਣ ਤਾਂ ਉਨ੍ਹਾਂ ਨੂੰ ਬੁਰੀ ਤਰ੍ਹਾਂ ਦਬਾ ਦਿੱਤਾ ਜਾਂਦਾ ਹੈ । ਇੰਜ ਜਮਹੂਰੀਅਤ ਦੀ ਅਸਲੀ ਭਾਵਨਾ ਦਾ ਗਲਾ ਘੁੱਟਿਆ ਜਾਂਦਾ ਹੈ। ਅਜਿਹਾ ਰੂਸ ਵਿੱਚ ਸਰਕਾਰ ਤੇ ਪਾਰਟੀ ਦੋਹਾਂ ਪੱਧਰਾਂ ਉੱਪਰ ਵੱਡੀ ਪੱਧਰ ਤੇ ਹੋਇਆ । ਭਾਰਤ ਸਮੇਤ ਦੂਸਰੇ ਦੇਸ਼ਾਂ ਦੀਆਂ ਪਾਰਟੀਆਂ ਤੇ ਹੋਰ ਜਥੇਬੰਦੀਆਂ ਵਿੱਚ ਅਜਿਹੇ ਰੁਝਾਨ ਅਕਸਰ ਵੇਖਣ ਵਿੱਚ ਆਉਂਦੇ ਹਨ । ਪਾਰਟੀਆਂ ਜਾਂ ਜਥੇਬੰਦੀਆਂ ਵਿੱਚ ਫੁੱਟ, ਬੇਦਖਲੀ ਤੇ ਅਜਿਹੀਆ ਹੋਰ ਘਟਨਾਵਾਂ ਧਿਆਨ ਮੰਗਦੀਆਂ ਹਨ । ਵਿਗਿਆਨਕ ਸੋਚ ਵਾਲੀਆਂ ਤਰਕ ਆਧਾਰਿਤ ਜਮਹੂਰੀ ਜਥੇਬੰਦੀਆਂ ਜਦੋਂ ਅਜਿਹੇ ਸੰਕਟ ਦੇ ਸਾਹਮਣੇ ਹੁੰਦੀਆਂ ਹਨ ਤਾਂ ਹੈਰਾਨੀ ਹੁੰਦੀ ਹੈ ਕਿ ਵਿਗਿਆਨਕ ਸੋਚ ਵਾਲਿਆਂ ਵਿੱਚ ਹਉਮੈਂ, ਲਾਲਚ, ਨਾਪਸੰਦੀ, ਸਵਾਰਥ, ਆਤਮਮੁਖਤਾ ਜਾਂ ਅਜਿਹੇ ਹੋਰ ਗੈਰ ਤਰਕਸ਼ੀਲ, ਗੈਰ ਵਿਗਿਆਨਕ ਰੁਝਾਨ ਕਿੱਥੋਂ ਆ ਗਏ ਹਨ । ਕੀ ਇਹ ਮਨੁੱਖੀ ਸੁਭਾਅ ਦੇ ਜਰੂਰੀ ਅੰਗ ਹਨ ਕਿ ਹਰ ਨਵੀਂ ਲਹਿਰ/ਨਵੇਂ ਵਿਚਾਰਾਂ ਨੇ ਵੀ ਕੁਝ ਸਮੇਂ ਬਾਅਦ ਸੰਸਥਾ ਰੂਪ ਵਿੱਚ ਧਰਮ ਵਾਲੀਆਂ ਅਲਾਮਤਾਂ ਦਾ ਸ਼ਿਕਾਰ ਹੀ ਹੋ ਜਾਣਾ ਹੁੰਦਾ ਹੈ । ਅਜਿਹੀਆਂ ਅਲਾਮਤਾਂ ਸਥਿਤੀਆਂ ਬਾਰੇ ਅੰਦਰਖਾਤੇ ਨਿੱਜੀ ਮਹਿਫਲਾਂ ਵਿੱਚ ਅਕਸਰ ਚਰਚਾ ਚਲਦੀ ਰਹਿੰਦੀ ਹੈ । ਪਰ ਇਸ ਬਾਰੇ ਗੰਭੀਰ ਵਿਚਾਰ ਵਟਾਂਦਰਾ ਘੱਟ ਕੀਤਾ ਜਾਂਦਾ ਹੈ । ਫੁੱਟ ਜਾਂ ਝਗੜੇ ਦੇ ਤਤਕਾਲਿਕ ਕਾਰਣ ਤਾਂ ਅਕਸਰ ਸਿਧਾਂਤਬੱਧ ਕਰ ਲਏ ਜਾਂਦੇ ਹਨ ਪਰ ਅਸਲੀ ਕਾਰਣ ਨਜ਼ਰਅੰਦਾਜ ਹੋ ਜਾਂਦੇ ਹਨ । ਜਮਹੂਰੀ ਸੰਸਥਾਵਾਂ ਨੂੰ ਧਾਰਮਿਕ ਕੱਟੜਵਾਦ ਤੋਂ ਬਚਾਉਣ ਲਈ ਇਹ ਜਰੂਰੀ ਹੈ ਕਿ ਘੱਟ ਗਿਣਤੀ ਵਿਰੋਧੀ ਵਿਚਾਰਾਂ ਨੂੰ ਵੀ ਪ੍ਰਵਾਨਿਆ ਜਾਵੇ । ਸਬੰਧਿਤ ਮਸਲੇ ਤੇ ਨਿਰੰਤਰ ਬਹਿਸ ਚਲਾਈ ਜਾਵੇ ਪਰ ਅਜਿਹੀ ਬਹਿਸ ਵਿੱਚ ਨਿਜੀ ਪੱਧਰ ਦੀ ਦੂਸ਼ਣ ਬਾਜੀ ਨੂੰ ਛੱਡ ਕੇ ਵਿਚਾਰਾਂ/ਸਿਧਾਤਾਂ ਨੂੰ ਵੀ ਕੱਟੜਤਾ ਨਾਲ ਲਾਗੂ ਕਰਨ ਦੀ ਬਜਾਏ ਨਵੇਂ ਯਥਾਰਥ ਭਾਵ ਬਦਲੀਆਂ ਬਾਹਰਮੁਖੀ ਹਾਲਤਾਂ ਵਿੱਚ ਸਿਧਾਤਾਂ ਬਾਰੇ ਵੀ ਖੁਲ੍ਹਦਿਲੀ ਨਾਲ ਪੁਨਰ ਵਿਚਾਰ ਕਰ ਲੈਣੇ ਚਾਹੀਦੇ ਹਨ ਕਿਉਂਕਿ ਸਿਧਾਂਤ ਜਾਂ ਨਿਯਮ ਮਨੁੱਖ ਖਾਤਰ ਹਨ, ਮਨੁੱਖ ਸਿਧਾਤਾਂ ਖ਼ਾਤਰ ਨਹੀ ਹਨ । ਪਰ ਲੰਮੇ ਮਨੁੱਖੀ ਵਿਕਾਸੀ ਅਮਲ ਦੌਰਾਨ ਸਿੱਧ ਕੀਤੇ ਗਏ ਸਿਧਾਤਾਂ/ਨਿਯਮਾਂ ਨਿੱਜੀ ਸਹੂਲਤ ਜਾਂ ਧੜੇਬੰਦੀ ਖਾਤਿਰ ਤੋੜਨਾ ਮਰੋੜਨਾ ਵੀ ਠੀਕ ਨਹੀਂ ਹੈ ਦੋਹਾਂ ਦਰਮਿਆਨ ਸੰਤੁਲਨ ਸਿਰਜ ਕੇ ਇਸ ਸਬੰਧੀ ਖੁੱਲ੍ਹੇ ਮਨ ਨਾਲ ਵਿਚਾਰ ਕਰਨ ਦੀ ਲੋੜ ਹੈ ।

*ਮੁਲਾਕਾਤ*

# ਪ੍ਰਾਣੀ ਵਿਗਿਆਨ ਮੇਰੀ ਮਜਬੂਰੀ ਨਹੀਂ ਸ਼ੌਕ ਸੀ

- ਪ੍ਰੋ. ਢਿਲੋਂ

[ ਪੰਜਾਬੀ ਦੀ ਵਿਗਿਆਨਕ ਵਾਰਤਕ ਦੇ ਸ਼ੌਕੀਨਾਂ ਲਈ ਡਾ. ਸੁਰਜੀਤ ਸਿੰਘ ਢਿਲੋ ਕੋਈ ਉਪਰਾ ਨਾਂ ਨਹੀਂ ਹੈ । ਜੀਵ-ਵਿਗਿਆਨਕ ਵਿਸ਼ਿਆਂ ਉਪਰ ਖਾਸ ਕਰਕੇ ਜੀਵ ਵਿਕਾਸ ਅਤੇ ਮਨੁੱਖੀ ਵਿਵਹਾਰ ਦੇ ਜੀਵ ਵਿਗਿਆਨਕ ਅਧਾਰਾਂ ਬਾਰੇ ਉਨ੍ਹਾਂ ਦੇ ਲੇਖ ਪੰਜਾਬੀ ਟ੍ਰਿਬਿਊਨ ਅਤੇ ਹੋਰ ਮਿਆਰੀ ਅਖਬਾਰਾਂ - ਰਿਸਾਲਿਆਂ ਵਿਚ ਅਕਸਰ ਛੱਪਦੇ ਰਹਿੰਦੇ ਹਨ । 6 ਮਈ 1932 ਨੂੰ ਜਨਮੇ ਡਾ. ਢਿਲੋਂ ਟੈਨਿਸ ਖੇਡਣ ਅਤੇ ਸਾਈਕਲ ਚਲਾਉਣ ਦੇ ਸ਼ੌਕੀਨ ਹੋਣ ਕਰਕੇ ਨੌਜੁਆਨਾਂ ਵਰਗੀ ਦਿਖ ਰਖਦੇ ਹਨ । ਪ੍ਰਾਣੀ ਵਿਗਿਆਨ ਵਿੱਚ ਐਮ.ਐਸ.ਸੀ. ਅਤੇ ਪੀ. ਐਚ.ਡੀ. ਕਰਨ ਤੋਂ ਬਾਅਦ ਪੰਜਾਬੀ ਯੁਨੀਵਰਸਿਟੀ ਪਟਿਆਲਾ ਵਿਖੇ ਅਧਿਆਪਨ ਕਰਨ ਲੱਗੇ, ਇਥੋਂ ਹੀ ਉਹ ਸੇਵਾ-ਮੁਕਤ ਹੋਏ । ਭਾਰਤ ਵਲੋਂ ਐਂਟਾਰਟਿੱਕਾ ਗਏ ਖੋਜੀ ਦਲ ਦੇ ਮੈਂਬਰ ਸਨ । ਅੱਜ ਕੱਲ ਉਹ ਇਕ ਵਿਗਿਆਨਕ ਰਿਸਾਲੇ ਦੇ ਸੰਪਾਦਕ ਹਨ । ਡਾਂ. ਢਿਲੋਂ ਨਾਲ ਮੁੱਖ ਸੰਪਾਦਕ ਦੁਆਰਾ ਕੀਤੀ ਗਈ ਇੰਟਰਵਿਊ ਨੂੰ ਪਾਠਕਾਂ ਨਾਲ ਸਾਂਝੀ ਕਰਨ ਲਈ, ਸੰਪਾਦਕੀ ਬੋਰਡ ਖੁਸ਼ੀ ਮਹਿਸੂਸ ਕਰ ਰਿਹਾ ਹੈ।

*- ਅਦਾਰਾ ਤਰਕਸ਼ੀਲ]*

*? ਡਾਂ. ਸਾਹਿਬ ਤੁਸੀ ਸਾਨੂੰ ਆਪਣੇ ਪਰਿਵਾਰਕ ਪਿਛੋਕੜ ਬਾਰੇ ਜਾਣਕਾਰੀ ਦਿਉ ।*

– ਸਾਡਾ ਪਿੰਡ ਟੱਲੇਵਾਲ ਜਿਲਾਂ ਸੰਗਰੂਰ ਸੀ, ਪਰਿਵਾਰਕ ਪਿਛੋਕੜ ਪੈਂਡੂ ਖੇਤੀਬਾਰੀ ਵਾਲਾ ਸੀ ਪਰ ਮੇਰੇ ਪਿਤਾ ਜੀ ਪੁਲੀਸ ਵਿਚ ਸਨ, ਮੈਂ ਘਰ ਵਿਚ ਇੱਕਲਾ ਹੀ ਸੀ ।

*? ਤੁਸੀਂ ਸਾਨੂੰ ਸਿੱਖਿਆ ਪ੍ਰਾਪਤੀ ਬਾਰੇ ਦੱਸੋ, ਕੀ ਤੁਹਾਡੀ ਪੜ੍ਹਾਈ ਪੰਜਾਬੀ ਮਧਿਅਮ ਸਕੂਲਾਂ ਵਿੱਚ ਹੋਈ ਸੀ ।*

– ਚੌਥੀ ਤੱਕ ਟੱਲੇਵਾਲ ਪੜ੍ਹਿਆ, ਪੰਜਵੀ ਬਰਨਾਲੇ ਤੋਂ ਕੀਤੀ, ਅੰਗਰੇਜੀ ਦੀ ਏ.ਬੀ.ਸੀ. ਪਹਿਲੀ ਵਾਰ ਪੰਜਵੀ ਵਿਚ ਹੀ ਪੜੀ ਸੀ । ਸਰਕਾਰੀ ਕਾਲਿਜ ਲੁਧਿਆਣੇ ਤੋਂ ਬੀ ਐਸ. ਸੀ. ਕੀਤੀ, ਅਲੀਗੜ੍ਹ ਯੂਨੀਵਰਸਿਟੀ ਤੋਂ ਐਸ.ਐਸ. ਕੀਤੀ ।

*? ਢਿਲੋਂ ਸਾਹਿਬ ਇਹ ਅਲੀਗੜ੍ਹ ਵਾਲਾ ਚੱਕਰ ਕਿਵੇਂ ਪਿਆ ।*

–ਅਸਲ ਵਿਚ ਇਸਦੇ ਕਈ ਕਾਰਨ ਸਨ, ਮੈਨੂੰ ਸਾਹਿਤ ਨਾਲ ਮੁੱਢ ਤੋ ਹੀ ਬ ੜਾ ਲਗਾਓ ਸੀ, ਉਰਦੂ ਸਾਹਿਤ ਨਾਲ ਖਾਸ ਪਿਆਰ ਸੀ, ਰੀਫਾਂਈਡ ਭਾਵਨਾਵਾਂ ਦਾ ਪ੍ਰਗਟਾਵਾ ਉਰਦੂ ਜੁਬਾਨ ਵਿੱਚ ਬਹੁਤ ਅੱਛਾ ਹੋਇਆ ਮਿਲਦਾ ਹੈ । ਅਲੀਗੜ੍ਹ, ਉਰਦੂ ਤਹਿਜੀਬ ਦਾ ਮਰਕਜ਼ ਸੀ । ਕੁਲ ਦੇਸ਼ ਦੀ ਵੰਡ ਸਮੇਂ ਵੀ ਮਨ ਉੱਤੇ ਪ੍ਰਭਾਵ ਪਿਆ ਕਿ ਮੁਸਲਮਾਨ ਕਲਚਰ ਨੂੰ ਜਾਣਿਆ ਜਾਵੇ। ਵੈਸੇ ਵੀ ਅਲੀਗੜ੍ਹ ਦਾ ਚੰਗਾ ਨਾਂ ਸੀ ।

*? ਪ੍ਰਾਣੀ ਵਿਗਿਆਨ ਤੁਹਾਡੀ ਆਪਣੀ ਚੋਣ ਸੀ ਜਾਂ ਕਿਸੇ ਮਜਬੂਰੀ ਅਧੀਨ ਇਸ ਪਾਸੇ ਵੱਲ ਆਏ ?*

–ਪ੍ਰਾਣੀ ਵਿਗਿਆਨ ਮੇਰੀ ਆਪਣੀ ਚੋਣ ਸੀ । ਉਸ ਸਮੇਂ ਲੁਧਿਆਣੇ ਵਿਚ ਸੀ. ਐਮ. ਸੀ. (ਮੈਡੀਕਲ ਕਾਲਜ) ਨਵਾਂ੦ਨਵਾਂ ਚਾਲੂ ਹੋਇਆ ਸੀ, ਮੇਰੇ ਬਹੁਤੇ ਜਮਾਤੀ ਡਾਕਟਰੀ ਕਰਨ ਲਈ ਇਥੇ ਦਾਖਲ ਹੋ ਗਏ । ਮੇਰਾ ਰੁਝਾਨ ਜੀਵਨ ਦੀ ਗੁੰਝਲਾਂ ਨੂੰ ਜਾਨਣ ਦਾ ਸੀ, ਮੈਂ ਜੀਵਨ ਦੇ ਰਹੱਸ ਜਾਣਨੇ ਚਾਹੁੰਦਾ ਸੀ, ਇਸ ਕਰਕੇ ਮੈਂ ਐਮ. ਐਸ. ਸੀ. ਜੂਆਲੋਜੀ ਕਰਨੀ ਸ਼ੁਰੂ ਕੀਤੀ । ਮੈਂ ਆਈ. ਪੀ. ਐਸ. ਲਈ ਪਾਸ ਹੋਇਆ ਸੀ ਪਰ ਮੇਰੇ ਸ਼ੋਕ ਨੇ ਮੈਨੂੰ ਉਧਰ ਨਹੀਂ ਜਾਣ ਦਿੱਤਾ । ਇਉਂ ਪ੍ਰਾਣੀ ਵਿਗਿਆਨ ਮੇਰੀ ਰੁਚੀ ਸੀ ।

*? ਉਹ ਕਿਹੜੀ ਘੜੀ ਜਾਂ ਸਮਾਂ ਸੀ, ਜਦੋਂ ਤੁਹਾਨੂੰ ਪਹਿਲੀ ਵਾਰ ਲੱਗਿਆ ਕਿ ਇਹ ਜਗਤ-ਪਸਾਰਾ ਜੀਵ - ਵਿਕਾਸ ਦਾ ਸਿੱਟਾ ਹੈ। ਭਾਵ ਇਹ ਸੰਸਾਰ ਕਿਸੇ ਦੈਵੀ-ਸ਼ਕਤੀ ਨੇ ਨਹੀਂ ਸਿਰਜਿਆ।*

–ਸਕੂਲ ਟਾਇਮ ਵਿਚ ਹੋਰ ਬੱਚਿਆ ਵਾਂਗ ਸ਼ਰਧਾ ਸੀ ਪਰ ਕਿਤੇ ਧੁਰ ਅੰਦਰ ਜਾਨਣ ਦੀ ਰੀਝ ਸੀ । ਮਨ ਵਿਚ ਪ੍ਰਸ਼ਨ ਪੈਦਾ ਹੁੰਦੇ ਰਹਿੰਦੇ ਸੀ – ਨਵੀਆਂ ਸ਼ੰਕਾਵਾਂ ਉਠਦੀਆਂ ਸਨ । ਸਾਡੇ ਸਮੇਂ ਕਾਲਜ ਵਿੱਚ ਪ੍ਰਸ਼ਨ ਪੁੱਛਣ ਦਾ ਮਾਹੋਲ ਸੀ । ਸੱਚ ਪੁਛੋ ਤਾਂ ਪ੍ਰਸ਼ਨ ਪੁੱਛਣ ਵਾਲੇ ਨੂੰ ਇਜ਼ਤ ਦੀ ਨਿਗਾਹ ਨਾਲ ਵੇਖਿਆ ਜਾਂਦਾ ਸੀ । ਕਾਲਜ-ਯੂਨੀਵਰਸਿਟੀ ਵਿਚ ਸਾਹਿਤ ਨਾਲ ਲਿਲਕ ਵੀ ਬਰਕਰਾਰ ਰਹੀ । ਚੌਥੀ ਜਮਾਤ ਵਿਚ ਨਾਨਕ ਸਿੰਘ ਦੀ 'ਕਾਗਤਾਂ ਦੀ ਬੇੜੀ' ਪੜ੍ਹ ਲਈ ਸੀ । ਪ੍ਰੀਤ ਲੜੀ ਦੇ ਲੇਖ-ਕਹਾਣੀਆਂ ਨੇ ਪ੍ਰਭਾਵਤ ਕੀਤਾ । ਅੰਮ੍ਰਿਤਾ ਪ੍ਰੀਤਮ ਦੀ ਲੇਖਵੀ ਨਾਲ ਭਾਵੁਕ ਸ਼ਾਂਝ ਸੀ । ਅੰਗ੍ਰੇਜੀ ਵਿੱਚ ਸਾਗਰਨੈਟ ਮਾਗ, ਬਰਨਾਰਡ ਸ਼ਾਅ, ਬਰਟੰਡਰਸੇਲ, ਵਿਲਡਿਊਰੈਂਟ, ਚੇਖੋਵ ਹੋਰੀ ਪੜ੍ਹੇ। ਐਵੋਲੂਸ਼ਨ ਦੀ ਖਿਊਰੀ ਭਾਵੇ ਬੀ. ਐਸ. ਸੀ. ਵਿਚ ਪੜ ਲਈ ਸੀ ਪਰ ਚੰਗੀ ਤਰ੍ਹਾਂ ਸਮਝ ਐਸ. ਐਸ. ਸੀ. ਵਿਚ ਆਈ । ਮੇਰੀ ਨਜ਼ਰ ਵਿੱਚ ਡਾਰਵਿਨ ਦਾ ਕੰਮ ਆਇਨਸਟਾਇਨ ਤੋਂ ਕਿਤੇ ਵੱਧ ਸਤਿਕਾਰ ਵਾਲਾ ਹੈ । ਡਾਰਵਿਨ ਦਾ ਫਾਦਰ ਉਸਨੂੰ ਡਾਕਟਰੀ ਪੜ੍ਹਾਉਣੀ ਚਾਹੁੰਦਾ ਸੀ । ਜਦੋਂ ਡਾਰਵਿਨ ਪ੍ਰਚਲਤ ਲੀਹ ਅਨੁਸਾਰ ਨਾ ਚੱਲਿਆ ਤਾਂ ਘਰਦਿਆਂ ਨੇ ਉਸਨੂੰ ਪਾਦਰੀ ਬਣਾਉਣਾ ਚਾਹਿਆ ਚਲੋ, ਗੱਲ ਹੋਰ ਪਾਸੇ ਮੁੜ ਗਈ । ਕਿਹਾ ਜਾ ਸਕਦਾ ਹੈ ਕਿ ਸਾਹਿਤ ਅਤੇ ਵਿਗਿਆਨ ਦੇ ਅਧਿਐਨ ਨਾਲ ਵਿਚਾਰ ਬਦਲੇ – ਅਹਿਸਤਾ-ਆਹਿਸਤਾ ।

*? ਤੁਹਾਡੇ ਨਾਸਤਿਕ ਵਿਚਾਰਾਂ ਨੂੰ ਤੁਹਾਡੇ ਪਰਿਵਾਰ ਦੇ ਮੈਂਬਰਾਂ ਨੇ ਕਿਵੇਂ ਲਿਆ ? ਕੀ ਉਹ ਤੁਹਾਡੇ ਨਾਲ ਸਹਿਮਤ ਹੋ ਗਏ ਜਾਂ ਵਿਰੋਧ ਕਰਦੇ ਸਨ ।*

–ਸਾਡੇ ਘਰ ਦਾ ਮਾਹੋਲ ਲਿਬਰਲ ਸੀ – ਕਿਸੇ ਤੇ ਵੀ ਕੋਈ ਵਿਚਾਰ ਥੋਪਿਆ ਨਹੀਂ ਸੀ ਜਾਂਦਾ । ਨਾਸਤਿਕ ਹੁੰਦਿਆ ਵੀ ਮੇਰੇ ਮਨ ਵਿਚ ਸ਼ਰਧਾ ਵਾਲੇ ਵਿਅਕਤੀਆਂ ਲਈ ਸਨਮਾਨ ਹੈ । ਕੋਈ ਦੋ ਵਿਅਕਤੀ ਇਕੋ ਜਿਹੇ ਨਹੀਂ ਹੁੰਦੇ । ਤੁਹਾਡੀ ਕੈਮਿਸ਼ਟਰੀ ਵੱਖਰੀ ਹੁੰਦੀ ਹੈ । ਤੁਹਾਡੇ ਵਿਚ ਵੀ ਘੜੀ-ਘੜੀ ਤਬਦੀਲੀ ਹੁੰਦੀ ਰਹਿੰਦੀ ਹੈ । ਸਾਡੇ ਘਰ ਵਿਚਾਰਾਂ ਦੀ ਵੱਖਰਤਾ ਨੂੰ ਸਹਿ ਲਿਆ ਜਾਂਦਾ ਸੀ ।

*? ਬਹੁਤ ਸਾਰੇ ਵਿਗਿਆਨੀ ਖਾਸ ਕਰਕੇ ਭਾਰਤ ਦੇ ਵਿਗਿਆਨੀ ਨਿੱਜੀ ਜਿੰਦਗੀ ਵਿਚ ਬੜੇ ਵਹਿਮੀ ਹੁੰਦੇ ਹਨ, ਤੁਸੀ ਇਸਦਾ ਕੀ ਕਾਰਨ ਸਮਝਦੇ ਹੋ ?*

– ਇਸਦਾ ਕਾਰਨ ਇਹ ਹੈ ਕਿ ਅਸੀਂ ਵਿਚਾਰਾਂ ਨੂੰ ਸਮਝਣ ਦੀ ਥਾਂ ਤੋਤਾ –ਰੱਟ ਕਰਦੇ ਹਾਂ । ਅਲੀਗੜ੍ਹ ਵਿਚ ਇਕ ਅਧਿਆਪਕ ਦਾ ਕਹਿਣਾ ਸੀ ਕਿ ਜੀਵ–ਵਿਕਾਸ ਪੜ੍ਹਾਉਣਾ ਉਸਦੀ ਰੋਜੀ ਕਮਾਉਣ ਦਾ ਸਾਧਨ ਹੈ, ਵੈਸੇ ਉਸਨੂੰ ਜੀਵ–ਵਿਕਾਸ ਦੇ ਸਿਧਾਂਤ ਵਿੱਚ ਵਿਸ਼ਵਾਸ ਨਹੀਂ ਹੈ । ਅਜਿਹੀ ਸਥਿਤੀ ਵਿਚ ਜੇ ਵਿਗਿਆਨੀ ਵਹਿਮੀ ਹੋਵੇ ਤਾਂ ਹੈਰਾਨੀ ਦੀ ਕੋਈ ਗੁੰਜਾਇਸ਼ ਨਹੀਂ ਹੈ ।



*? ਤੁਸੀ ਬੜੇ ਸਾਲ ਅਧਿਆਪਨ ਕੀਤਾ ਹੈ, ਤੁਸੀ ਕੀ ਸਮਝਦੇ ਹੋ ਕਿ ਵਿਦਿਆਰਥੀ ਵਿਗਿਆਨ ਨੂੰ ਜੀਵਨ-ਦਰਸ਼ਨ ਵਜੋਂ ਅਪਨਾਉਂਦੇ ਹਨ ਜਾਂ ਸਿਰ.ਫ ਰੋਜਗਾਰ ਪ੍ਰਾਪਤੀ ਤੱਕ ਸੀਮਤ ਰਹਿੰਦੇ ਹਨ ।*

– ਮੈਂ ਪਹਿਲਾਂ ਹੀ ਕਹਿ ਚੁਕਿਆਂ ਹਾਂ ਕਿ ਅੱਜ ਹਰ ਕੋਈ ਰੋਟੀ ਕਮਾਉਣ ਲਈ ਪੜ੍ਹ ਰਿਹਾ ਹੈ । ਪੜ੍ਹਿਆ ਜਾ ਰਿਹਾ ਵਿਸ਼ਾ ਮਨਮਰਜ਼ੀ ਜਾਂ ਰੁਚੀ ਦੀ ਚੋਣ ਨਹੀਂ ਹੈ ਸਗੋਂ ਕੋਈ ਵੀ ਵਿਸ਼ਾ ਨੋਕਰੀ ਦੀ ਸੰਭਾਵਨਾ ਦੇਖਕੇ ਪੜ੍ਹਿਆ ਜਾ ਰਿਹਾ ਹੈ । ਕੰਪੀਟੀਸ਼ਨ ਦਾ ਯੁੱਗ ਹੈ – ਨੰਬਰ ਲੈਣ ਲਈ ਸਖਤ ਮਿਹਨਤ ਕੀਤੀ ਜਾਂਦੀ ਹੈ। ਅੱਜ ਦੇ ਬੱਚੇ ਬਹੁਤ ਸਖਤ ਮਿਹਨਤ ਕਰਦੇ ਹਨ – ਆਮ ਆਨੰਦ ਤੇ ਵਾਂਝੇ ਰਹਿੰਦੇ ਹਨ ਪਰ ਇਉਂ ਉਹ ਜਾਣਕਾਰੀ ਹੀ ਇਕੱਠੀ ਕਰਦੇ ਹਨ । ਸਬਜੈਕਟ ਦੀ ਡੂੰਘੀ ਸਮਝ–ਸਕੰਲਪ ਦੀ ਪੱਧਰ ਉਪਰ ਉਨ੍ਹਾਂ ਦਾ ਸਰੋਕਾਰ ਨਹੀਂ ਬਣਦੀ । ਜਾਣਨ ਖਾਤਰ ਸਿਖਣ ਦੀ ਥਾਂ ਉਹ ਨੰਬਰ ਲੈਣ ਖਾਤਰ ਪੜਦੇ ਹਨ । ਇਉਂ ਪੜ੍ਹਦਿਆਂ ਆਨੰਦ ਨਹੀਂ ਆਉਂਦਾ ਸਗੋਂ ਕਸ਼ਟ ਹੁੰਦਾ ਹੈ । ਅਜਿਹੀ ਸਥਿਤੀ ਵਿਚ ਵਿਗਿਆਨ ਜੀਵਨ ਦਰਸ਼ਨ ਨਹੀਂ ਰੋਜੀ ਦਾ ਜੁਗਾੜ ਮਾਤਰ ਬਣਦਾ ਹੈ ।

*? ਹਰ ਇਨਸਾਨ ਦੀ ਜਿੰਦਗੀ ਵਿੱਚ ਕਈ ਵਾਰ ਅਜਿਹੀ ਦੁਖਦਾਈ ਘੜੀਆਂ ਆਉਂਦੀਆਂ ਹਨ ਜਦੋਂ ਉਹ ਆਪਣੇ ਆਪ ਨੂੰ ਬੇਸਹਾਰਾ ਮਹਿਸੂਸ ਕਰਦਾ ਹੈ । ਕੀ ਤੁਸੀਂ ਅਜਿਹੇ ਸਮੇਂ ਰੱਬ ਦੀ ਲੋੜ ਮਹਿਸੂਸ ਕਰਦੇ ਹੋ ਜਾਂ ਅਜਿਹੇ ਸਮੇਂ ਕੋਈ ਪੂਜਾ ਪਾਠ ਕਰਦੇ ਹੋਂ ਜਾਂ ਫਿਰ ਅਜਿਹੇ ਸਮੇਂ ਤੁਸੀ ਆਪਣੇ ਮਨ ਨੂੰ ਕਰੜਾ ਕਰਨ ਲਈ ਕੀ ਵਿਧੀਆਂ ਵਰਤਦੇ ਹੋ ।*

–ਕਰਾਈਸਿਸ ਦਾ ਸਬੰਧ ਮਹਿਸੂਸ ਕਰਨ ਨਾਲ ਹੈ, ਮੈਨੂੰ ਅਜਿਹੀ ਕਿਸੇ ਕਿਸਮ ਦੀ ਫੀਲਿੰਗ ਨਹੀਂ ਹੁੰਦੀ । ਮੈਂ ਜਦੋਂ ਕਿਸੇ ਤੀਬਰ ਫੀਲਿੰਗ ਦੇ ਪ੍ਰਭਾਵ ਅਧੀਨ ਹੁੰਦਾ ਹਾਂ ਤਾਂ ਮੇਰਾ ਧਿਆਨ ਉਸਦੀ ਜੈਵਿਕ-ਪ੍ਰਕ੍ਰਿਆ ਤੇ ਚਲਿਆ ਜਾਂਦਾ ਹੈ । ਮੁਸੀਬਤ ਸਮੇਂ ਹਾਰਮੋਨ ਰਿਸਦੇ ਹਨ । ਇਹ ਹਾਰਮੋਨ ਨਿਸ਼ਚਿਤ ਮਾਤਰਾ ਵਿਚ ਹੀ ਰਿਸਦੇ ਹਨ । ਆਖਰ ਆਦਮੀ ਹਰ ਮੁਸੀਬਤ ਨਾਲ ਐਡਜੈਸਟ ਕਰ ਜਾਂਦਾ ਹੈ । ਮੈਂ ਵੀ ਐਡਜੈਸਟ ਕਰ ਜਾਂਦਾ ਹਾਂ ।

*? ਲਿਖਣ ਵੱਲ ਤੁਹਾਡਾ ਝੁਕਾਅ ਕਿਵੇਂ ਹੋਇਆ, ਆਮ ਕਰਕੇ ਵਿਗਿਆਨੀ ਅੰਗਰੇਜ਼ੀ ਭਾਸ਼ਾ ਵਿੱਚ ਲਿਖਣਾ ਪਸੰਦ ਕਰਦੇ ਹਨ, ਤੁਸੀ ਪੰਜਾਬੀ ਵਿਚ ਵੀ ਕਾਫੀ ਲਿਖਿਆ ਹੈ, ਇਸ ਪ੍ਰੇਰਨਾ ਦਾ ਕੀ ਸਬੱਬ ਜਾਂ ਕਾਰਨ ਹੈ ।*

–ਜਦੋਂ ਤੱਕ ਤੁਹਾਨੂੰ Mother Tongue ਨਹੀਂ ਆਉਂਦੀ ਤੁਸੀ ਦੂਜੀ Language ਤੇ ਮਾਸਟਰੀ ਕਰ ਹੀ ਨਹੀਂ ਸਕਦੇ । (ਵਿਚੋਂ ਟੋਕ ਕੇ ਪੁਛਿਆ ਜਾਂਦਾ ਹੈ ਪਰ ਤੁਸੀ ਉਰਦੂ ਜ਼ੁਬਾਨ ਦੇ ਬੜੇ ਪ੍ਰਸ਼ੰਸਕ ਹੋ ) ਹਾਂ, ਜਿਵੇਂ ਮੈਂ ਪਹਿਲਾ ਹੀ ਕਿਹਾ ਹੈ ਉਰਦੂ ਜ਼ੁਬਾਨ ਬੜੀ ਅੱਛੀ ਜ਼ੁਬਾਨ ਹੈ । ਪਰ ਅਸਲ ਆਪਣੀ ਮਦਰ ਟੰਗ ਦਾ ਹੈ । ਹਰ ਜ਼ੁਬਾਨ ਵਿਚ ਲੋੜੀਂਦੀ ਯੋਗਤਾ ਹੁੰਦੀ ਹੈ । ਟੀ.ਐਸ. ਈਲੀਅਟ, ਕੀਟਸ, ਗਾਲਿਬ, ਮੀਰ ਨੇ ਆਪੋ ਆਪਣੀ ਭਾਸ਼ਾ ਦੀ ਅਮੀਰੀ ਨੂੰ ਵਰਤਿਆ ਉਨਾਂ ਨੇ ਹਰ ਮੋਕੇ ਲਈ ਢੁਕਵੇਂ ਸ਼ਬਦਾਂ ਦੀ ਚੋਣ ਕੀਤੀ ਹੈ । ਪੰਜਾਬੀ ਭਾਸ਼ਾ ਨੂੰ ਵੀ ਹਰ ਵਿਸ਼ੇ ਦੇ ਪ੍ਰਗਟਾ ਲਈ ਵਰਤਿਆ ਜਾ ਸਕਦਾ ਹੈ ਸ਼ਰਤ ਹੈ ਕਿ ਤੁਹਾਨੂੰ ਵਿਸ਼ੇ ਅਤੇ ਭਾਸ਼ਾ ਦੋਹਾਂ ਤੇ ਕਮਾਂਡ ਹੋਵੇ ।

*? ਤੁਸੀ ਐਂਟਾਰਟਿੱਕਾ ਵੀ ਖੋਜੀ ਦਲ ਨਾਲ ਗਏ, ਉਥੇ ਤੁਹਾਡਾ ਕੀ ਮੁੱਖ ਅਨੁਭਵ ਰਿਹਾ ।*

–ਕਾਫੀ ਦਿਲਚਸਪ ਅਨੁਭਵ ਰਹੇ – ਮੈਂ ਉਹ ਲੱਗਭਗ ਸਾਰੇ ਆਪਣੀ ਪੁਸਤਕ 'ਅਨੋਖੇ ਰਾਹਾਂ ਦਾ ਸਫਰ' ਵਿਚ ਦਰਜ ਕਰ ਚੁਕਿਆ ਹਾਂ ।

*? ਪਿਛੇ ਜਿਹੇ ਤੁਹਾਡਾ ਲੇਖ ਮਨੁੱਖੀ ਸੁਭਾਅ ਉੱਤੇ ਜੀਨਾਂ ਦੇ ਪ੍ਰਭਾਵ ਬਾਰੇ ਛਪਿਆ ਸੀ । ਉਸ ਵਿੱਚ ਤੁਸੀ ਵਾਤਾਵਰਣ ਅਤੇ ਵਿਰਸੇ ਦੀ ਪੰਰਪਰਿਕ ਬਹਿਸ ਵਿਚ ਵਿਰਸੇ ਵੱਲ ਜਿਆਦਾ ਝੁਕੇ ਦਿਖਾਈ ਦਿੰਦੇ ਹੋ । ਇਸ ਨੂੰ ਬਹੁਤੇ ਬੰਦੇ ਨਸਲਵਾਦ, ਜਾਤੀਵਾਦ ਨਾਲ ਜੋੜਦੇ ਹਨ, ਤੁਸੀ ਦੋਸ਼ ਦੇ ਜੁਆਬ ਵਿਚ ਕੀ ਕਹਿਣਾ ਚਾਹੁੰਦੇ ਹੋ ।*

–ਸਾਡੇ ਕੁਝ ਮਿੱਤਰ ਘੋੜੇ ਅੱਗੇ ਗੱਡਾ ਜੋੜਨ ਦੇ ਆਦੀ ਹਨ, ਉਹ ਪਹਿਲਾ ਹੀ ਕੁਝ ਧਾਰਨਾਵਾਂ ਬਣਾਈ ਬੈਠੇ ਹਨ । ਮੈਂ ਸਿਰਫ ਜੀਨ ਥਿਉਰੀ ਦੇ ਪੱਖ ਵਿਚ ਜਾਂਦੀਆਂ ਕੁਝ ਨਵੀਆਂ ਵਿਗਿਆਨਕ ਖੋਜਾਂ ਦੇ ਪ੍ਰਸੰਗ ਵਿਚ ਗੱਲ ਕੀਤੀ ਸੀ । ਜੇ ਵਿਰਸੇ ਜਾਂ ਜੀਨ ਵਿਚ ਕੁਝ ਨਹੀਂ ਤਾਂ ਫੇਰ ਕਣਕ ਬੀਜਿਆ ਕਣਕ ਹੀ ਕਿਉਂ ਉਗਦੀ ਹੈ ? ਜੋਅ ਕਿਉਂ ਨਹੀਂ ਉਗ ਆਉਂਦੇ । ਵਾਤਾਵਰਣ ਕਣਕ ਦੇ ਆਪਣੇ ਗੁਣਾਂ ਜਿਵੇਂ ਦਾਣਾ, ਮੋਟਾ-ਪਤਲਾ ਆਦਿ ਵਿਚ ਥੋੜਾ-ਬਹੁਤ ਫਰਕ ਪਾ ਸਕਦਾ ਹੈ ਪਰ ਇਕ ਦੱਮ ਕਣਕ ਨੂੰ ਜੋਅ ਨਹੀਂ ਬਣਾ ਸਕਦਾ । ਵਿਰਸੇ ਅਤੇ ਵਾਤਾਵਰਣ ਦਾ ਸਵਾਲ ਬੜਾ ਉਲਝਿਆ ਹੋਇਆ ਹੈ ਸਾਨੂੰ ਪੂਰਵ ਧਾਰਨਾਵਾਂ ਤੋਂ ਬੱਚਦੇ ਹੋਏ ਵਿਗਿਆਨਕ ਖੋਜ ਜਾਰੀ ਰੱਖਣੀ ਚਾਹੀਦੀ ਹੈ ।

*? ਵਿਗਿਆਨੀਆਂ ਤੇ ਅਕਸਰ ਇਹ ਦੋਸ਼ ਲਾਇਆ ਜਾਂਦਾ ਹੈ ਕਿ ਉਹ ਭਾਵਨਾਵਾਂ ਤੋਂ ਸੱਖਣੇ ਹੁੰਦੇ ਹਨ ਜਾਂ ਇਉਂ ਵੀ ਕਹਿ ਲਿਆ ਜਾਂਦਾ ਹੈ ਕਿ ਭੋਤਿਕਵਾਦੀ ਦੀ ਸੋਚ 'ਖਾਓ, ਪੀਓ, ਮੌਜ ਉਡਾਓ' ਤੇ ਅੱਗੇ ਨਹੀਂ ਜਾਂਦੀ । ਪਰ ਫੇਰ ਵੀ ਬੜੇ ਵਿਗਿਆਨੀਆਂ ਨੇ ਨਵੀਆਂ ਖੋਜਾਂ ਕਰਦਿਆਂ ਜਾਨਾਂ ਤੱਕ ਗੁਆ ਦਿਤੀਆਂ ਹਨ । ਤੁਸੀਂ ਇਸ ਭੁਲੇਖਾ ਪਾਓ ਵਿਚਾਰਾਂ ਬਾਰੇ ਕੀ ਕਹਿਣਾ ਚਾਹੁੰਦੇ ਹੋ ।*

–ਫਜ਼ੂਲ ਵਿਚਾਰ ਹੈ ਕਿ ਵਿਗਿਆਨੀ ਭਾਵਨਾਵਾਂ ਤੋ ਸੱਖਣੇ ਹੁੰਦੇ ਹਨ, ਹਾਂ ਹੋ ਸਕਦਾ ਹੈ ਕਿ ਉਹ ਭਾਵਨਾਵਾਂ ਤੇ ਕਾਬੂ ਪਾਉਣ ਜਾਣਦੇ ਹੋਣ । ਮਨੁੱਖ ਬੁਨਿਆਦੀ ਤੌਰ ਤੇ ਸਵਾਰਥੀ ਹੀ ਹੈ। ਮਨੁੱਖ ਬਹੁਤ ਸਾਰੇ ਕੰਮ ਸਿੱਧੇ ਭੋਤਿਕ ਲਾਭਾਂ ਜਾਂ ਪੈਸੇ ਖਾਤਰ ਨਹੀਂ ਸਗੋ ਰੈਕੂਗਨੇਸ਼ਨ ਲਈ ਕਰਦਾ ਹੈ । ਇਸ ਵਿਚ ਵੀ ਉਸਦਾ ਸਵਾਰਥ ਛੁਪਿਆ ਹੋਇਆ ਹੈ । ਹਰ ਮਨੁੱਖ ਹੀ ਸਵਾਰਥੀ ਹੈ ਪਰ ਸਵਾਰਥ ਹਮੇਸ਼ਾ ਨਾਂਹਪੱਖੀ ਹੀ ਨਹੀਂ ਹੁੰਦਾ ਅਤੇ ਵਿਗਿਆਨੀ ਵੀ ਹੋਰ ਮਨੁੱਖਾ ਜਿਹੇ ਹੀ ਸਵਾਰਥੀ ਜਾਂ ਪਰਉਪਰਕਾਰੀ ਹੁੰਦੇ ਹਨ ।

*? ਜੇ ਇਨਸਾਨ ਮਿੱਟੀ ਵਿਚੋਂ ਹੀ ਪੈਦਾ ਹੋਇਆ ਹੈ ਅਤੇ ਅਖੀਰ ਮਿੱਟੀ ਵਿਚ ਹੀ ਖਤਮ ਹੋ ਜਾਣਾ ਹੈ ਤਾਂ ਫਿਰ ਮਨੁੱਖ ਨੂੰ ਸਵਾਰਥੀ ਬਣਨ ਤੋਂ ਕਿਵੇ ਰੋਕਿਆਂ ਜਾ ਸਕਦਾ ਹੈ ? ਮਨੁੱਖ ਤੇ ਜਾਨਵਰ ਵਿਚ ਫਰਕ ਦੀ ਲਕੀਰ ਕੀ ਹੈ ।*

– ਮਨੁੱਖ ਕੋਲ ਸਿਆਣਪ ਹੈ । ਸਿਆਣਪ ਉਸਨੂੰ ਰਾਈਟ-ਰੌਂਗ ਦੀ ਸੋਝੀ ਦਿੰਦੀ ਹੈ । ਜੇ ਮਨੁੱਖ ਨੇ ਆਪ ਜੀਣਾ ਹੈ ਤਾਂ ਉਸਨੂੰ ਦੂਜਿਆਂ ਨੂੰ ਵੀ ਜੀਣ ਦੇਣਾ ਪਵੇਗਾ । ਮਨੁੱਖ ਨੂੰ ਜਿਉਂਦੇ ਰਹਿਣ ਲਈ ਸਹਿਹੋਂਦ ਸਿੱਖਣੀ ਪਵੇਗੀ । ਮਨੁੱਖ ਆਦਰਸ਼ਕ ਕਾਰਨਾਂ ਦੀ ਥਾਂ ਯਥਾਰਥਕ ਮਜਬੂਰੀਆਂ ਕਾਰਨ ਮਿਲਵਰਤਨ ਕਰਦਾ ਹੈ ਅਤੇ ਕਰੇਗਾ ।

*? ਤਰਕਸ਼ੀਲ ਪਾਠਕਾਂ ਦੇ ਨਾਂ ਕੋਈ ਸੁਨੇਹਾ ਜਾਂ ਕੋਈ ਅਜਿਹੀ ਗੱਲ ਜੋ ਅਸੀਂ ਪੁਛਣੀ ਭੁੱਲ ਗਏ ਹੋਈਏ, ਤੁਸੀ ਦੱਸਣਯੋਗ ਸਮਝਦੇ ਹੋਵੋ ।*

– ਪੀੜ ਬਿਨਾ ਗਿਆਨ ਨਹੀਂ ਮਿਲਦਾ । ਐਟਾਂਰਟਿੱਕਾ ਵਿਚ ਜਦੋਂ ਮੈਂ ਚਾਰ ਦਿਨ ਦੂਜੇ ਸਾਥੀਆਂ ਤੋਂ ਕੱਟਿਆ ਰਿਹਾ ਅਤੇ ਮੌਤ ਨੇੜੇ-ਤੇੜੇ ਫਿਰ ਰਹੀ ਸੀ । ਉਸ ਸਮੇਂ ਜੋ ਕੁਝ ਮੈਂ ਸੋਚਿਆ-ਮਹਿਸੂਸਿਆ ਉਹ ਪਹਿਲਾਂ ਨਹੀਂ ਸੀ । ਉਸ ਦਿਨ ਤੋਂ ਬਾਦ ਮੈਂ ਕਾਫੀ ਕੁਝ ਨਵੇਂ ਢੰਗ ਨਾਲ ਸੋਚਿਆ ਜਾਣਾ ਸ਼ੁਰੂ ਕੀਤਾ । ਭਾਵੁਕ ਝਟਕੇ ਵੀ ਮਨੁੱਖ ਲਈ ਚੰਗੇ ਰਹਿੰਦੇ ਹਨ । ਤਜਰਬਾ ਮਨੁੱਖ ਨੂੰ ਅਮੀਰ ਕਰਦਾ ਹੈ ।

*ਵਿਗਿਆਨ*

# ਵਾਈ-2ਕੇ ਕੰਪਿਊਟਰ ਪਰੈਰਕਾਮਿੰਗ-ਇਕ ਇਤਿਹਾਸਕ ਭੁੱਲ

*-ਰਾਜਿੰਦਰ ਜੰਡਿਆਲੀ*

ਦੁਨੀਆਂ ਭਰ ਵਿੱਚ ਇੱਕਵੀਂ ਸਦੀ ਦੀ ਸ਼ੁਰੂਆਤ 1 ਜਨਵਰੀ 2000 ਨੂੰ ਮੰਨ ਕੇ ਸ਼ਤਾਬਦੀ ਦੇ ਆਉਣ ਦੀਆਂ ਤਿਆਰੀਆਂ ਸ਼ੁਰੂ ਕਰ ਦਿੱਤੀਆਂ ਗਈਆਂ ਹਨ । ਯੂਰਪ ਦੇ ਕੁਝ ਦੇਸ਼ਾਂ ਵਿੱਚ ਇਸ ਅਵਸਰ ਨੂੰ ਯਾਦਗਾਰ ਬਣਾਉਣ ਲਈ ਵੱਡੀਆਂ-ਵੱਡੀਆਂ ਯੋਜ਼ਨਾਵਾਂ ਬਣਾਈਆਂ ਜਾ ਰਹੀਆਂ ਹਨ । ਜਿਥੇ ਬੇਹਦ ਰੋਮਾਂਚਕ ਅਤੇ ਅਸੀਮ ਸੰਭਾਵਨਾਵਾਂ ਨਾਲ ਭਰਪੂਰ ਕੰਪਿਊਟਰ ਤੇ ਆਧਾਰਿਤ ਵਪਾਰਕ, ਉਦਯੋਗਿਕ ਤੇ ਸਮਾਜਕ ਜਗਤ ਬਹੁਤ ਚਿੰਤਾਜਨਕ ਸਥਿਤੀ ਵਿਚੋਂ ਗੁਜਰ ਰਿਹਾ ਹੈ । ਕੰਪਿਊਟਰ ਇੰਜੀਨੀਅਰ ਅਤੇ ਵਿਗਿਆਨੀਆਂ ਦੀ ਇਸ ਚਿੰਤਾ ਦਾ ਕਾਰਨ ਹੈ 'ਵਾਈ-2ਕੇ' । ਸੰਸਾਰ ਵਿੱਚ ਹੁਣ ਤੱਕ ਅਨੇਕਾਂ ਸਮਸਿਆਵਾਂ ਆਈਆਂ ਪਰ 'ਵਾਈ-2ਕੇ' ਦੇ ਰੂਪ 'ਚ ਆਏ ਇਸ ਸੰਕਟ ਦਾ ਆਕਾਰ ਇੰਨਾ ਭਿਆਨਕ ਅਤੇ ਗੁੰਝਲਦਾਰ ਹੋਵੇਗਾ ਕਿ ਇਸ ਦਾ ਹਲ ਸਾਲਾ ਤੱਕ ਕੋਟ ਕਚਹਿਰੀਆਂ ਵੀ ਨਹੀਂ ਲੱਭ ਸਕਣਗੀਆਂ ।

## *ਸਮੱਸਿਆਂ ਕੀ ਹੈ ?*

ਅਸਲ ਵਿੱਚ ਅਧਿਕਤਰ ਕੰਪਿਊਟਰਾਂ ਅਤੇ ਕੰਪਿਊਟਰ ਪ੍ਰਣਾਲੀਆਂ ਵਿੱਚ ਤਾਰੀਖ ਪਛਾਨਣ ਅਤੇ ਦਰਜ ਕਰਨ ਦੀ ਸਮਰਥਾ 31 ਦਸੰਬਰ 1999 ਤੱਕ ਹੀ ਸੀਮਿਤ ਹੈ । ਇਸ ਦਾ ਕਾਰਨ ਇਹ ਹੈ ਕਿ ਕੰਪਿਊਟਰ ਵਿੱਚ ਐਮ.ਐਮ/ਡੀ.ਡੀ/ਵਾਈ.ਵਾਈ ਫਾਰਮੇਟ ਪ੍ਰਯੋਗ ਕੀਤਾ ਜਾਂਦਾ ਹੈ । ਭਾਵ ਇਹ ਕਿ 31 **ਦਸੰਬਰ 1999** ਨੂੰ ਕੰਪਿਊਟਰ 31/12/99 ਦੇ ਰੂਪ ਵਿੱਚ ਦਰਜ ਕਰੇਗਾ । ਇਥੇ ਧਿਆਨ ਦੇਣ ਵਾਲੀ ਗੱਲ ਇਹ ਹੈ ਕਿ ਸਾਲ ਲਈ ਕੰਪਿਊਟਚਰ ਨੇ ਸਿਰਫ 99 ਦਰਜ ਕੀਤਾ ਹੈ, 1999 ਨਹੀਂ । ਭਾਵ ਕੰਪਿਊਟਰ ਸਾਲ ਦੇ ਲਈ ਦਰਜ਼ ਕੀਤੇ ਅੰਕੜਿਆਂ ਵਿਚ '19' ਆਪਣੇ ਆਪ ਹੀ ਜੋੜ ਲੈਂਦਾ ਹੈ । ਅਸੀਂ ਆਮ ਵਿਵਹਾਰ ਦੇ ਵਿੱਚ ਸਾਲ ਦੀ ਗੱਲ ਦਰਜ ਜਾਂ ਲਿਖਣ ਲੱਗਿਆਂ 1999 ਦੀ ਥਾਂ ਦੋ ਅੰਕਾਂ ਨਾਲ ਕੰਮ ਚਲਾ ਲੈਂਦੇ ਹਾਂ । ਇੰਝ ਕਰਨ ਨਾਲ ਸਮੇ ਅਤੇ ਸਥਾਨ ਦੀ ਬਚਤ ਹੁੰਦੀ ਹੈ । ਕੰਪਿਊਟਰ ਦੇ ਸਾਫਟ ਵੇਯਰ ਪ੍ਰੋਗਰਾਮ ਦੇ ਬਣਾਉਣ ਸਮੇਂ ਵੀ ਅਜਿਹੀ ਬਚਤ ਵਲ ਧਿਆਨ ਦਿੱਤਾ ਗਿਆ। ਕੰਪਿਊਟਰ ਦੇ ਮੁਢਲੇ ਨਿਰਦੇਸ਼ਾਂ ਵਿੱਚ ਸਾਲ ਲਈ ਚਾਰ ਅੰਕ ਦਰਜ ਕਰਨ ਦੀ ਥਾਂ ਦੋ ਅੰਕ ਦਰਜ ਕਰਨ ਦੇ ਨਿਰਦੇਸ਼ ਦਰਜ ਕੀਤੇ ਗਏ । ਇਹਨਾਂ ਮੁਢਲੇ ਨਿਰਦੇਸ਼ਾਂ ਕਾਰਨ 1 **ਜਨਵਰੀ** 2000 ਨੂੰ ਕੰਪਿਊਟਰ 01/01/00 ਦਰਜ ਕਰੇਗਾ ਅਤੇ 00 ਤੋਂ ਪਹਿਲਾਂ 19 ਆਪਣੇ ਆਪ ਜੋੜ ਲਵੇਗਾ । ਭਾਵ ਤਰੀਖ ਹੋ ਜਾਵੇਗੀ 1 **ਜਨਵਰੀ** 1900 । ਇਸ ਤਰ੍ਹਾਂ ਕੰਪਿਊਟਰ ਸੋ ਸਾਲ ਪਿੱਛੇ ਚਲਾ ਜਾਵੇਗਾ ।

ਕੰਪਿਊਟਰ ਦੁਆਰਾ ਸਾਲ ਦੇ ਪਹਿਲੇ ਦੋ ਅੰਕਾਂ ਨੂੰ ਨਾ ਪਛਾਣ ਸਕਣ ਦਾ ਨਤੀਜਾ ਬਹੁਤ ਗੰਭੀਰ ਹੋਵੇਗਾ । ਜੇਕਰ ਤੁਹਾਡਾ ਜਨਮ ਸਨ 1970 ਹੈ ਅਤੇ ਤੁਸੀਂ ਕੰਪਿਊਟਰ ਦੇ ਮਾਧਿਅਮ ਨਾਲ ਸਨ 2000 ਵਿੱਚ ਆਪਣੀ ਉਮਰ ਜਾਨਣਾ ਚਾਹੋਗੇ ਤਾਂ ਇਹ ਤੁਹਾਡੀ ਉਮਰ 30 ਸਾਲ ਦੀ ਥਾਂ 70 ਸਾਲ ਦਸੇਗਾ । ਭਾਵ ਕੰਪਿਊਟਰ ਅਨੁਸਾਰ ਤੁਸੀਂ ਅਜੇ 70 ਸਾਲ ਬਾਅਦ ਪੈਦਾ ਹੋਵੋਗੇ।

ਅਜਿਹਾ ਹੀ ਘੋਟਾਲਾ ਉਹਨਾਂ ਸਭ ਗਤੀਵਿਧਿਆਂ ਵਿਚ ਹੋਵੇਗਾ । ਜਿਹਨਾਂ ਵਿਚ ਤਾਰੀਖ ਅਹਿਮ ਭੂਮਿਕਾ ਨਿਭਾਉਂਦੀ ਹੈ । ਜਿਵੇਂ ਬੈਕਾਂ ਵਿੱਚ ਵਿਆਜ ਦੀ ਗਣਨਾ ਰੇਲਵੇ ਅਤੇ ਏਅਰਲਾਈਨਜ਼ 'ਚ' ਰਿਜਵੇਸ਼ਨ ਬੀਮਾ ਪਾਲਸੀ, ਕ੍ਰੈਡਿਟ ਕਾਰਡ ਦੀ ਪੁਸ਼ਟੀ ਆਦਿ। ਬਹੁਤ ਕੁਝ ਉਲਟ-ਪੁਲਟ ਹੋਣ ਦੀ ਸੰਭਾਵਨਾ ਹੈ ਜਿਵੇ ਨੌਕਰੀ ਤੋਂ ਰਿਟਾਇਰ ਹੋ ਕੇ ਪੈਨਸ਼ਨ ਨਹੀਂ ਮਿਲੇਗੀ ਕਿਉਂਕਿ ਕੰਪਿਊਟਰ ਅਨੁਸਾਰ ਤਾਂ ਅਜੇ ਉਹ ਪੈਦਾ ਹੀ ਨਹੀਂ ਹੋਏ ਹੋਣਗੇ । ਦੂਜੇ ਪਾਸੇ 17-18 ਸਾਲ ਦੇ ਨੌਜਵਾਨ ਰਿਟਾਆਰਮੈਂਟ ਪ੍ਰਾਪਤ ਕਰ ਚੁੱਕੇ ਹੋਣਗੇ ਅਤੇ ਪੈਨਸ਼ਨ ਦੇ ਹੱਕਦਾਰ ਹੋਣਗੇ । 31 **ਦਸੰਬਰ 1999** ਦੇ ਦਿਨ ਬੈਂਕ ਚ ਜਮਾਂ ਕਰਵਾਇਆ ਗਿਆ ਚੈੱਕ ਕੈਸ਼ ਨਹੀਂ ਹੋਵੇਗਾ ਕਿਉਂਕਿ ਬੈਂਕ ਦੇ ਕੰਪਿਊਟਰ ਅਨੁਸਾਰ ਇਹ ਚੈਕ 99 ਸਾਲ ਪੁਰਾਣਾ ਹੋਵੇਗਾ । 31 **ਦਸੰਬਰ 1999** ਨੂੰ ਕੰਮ ਖਤਮ ਕਰਕੇ ਜਦੋਂ ਅਗਲੇ ਦਿਨ ਕਰਮਚਾਰੀ ਆਪਣਾ ਕੰਪਿਊਟਰ ਚਾਲੂ ਕਰਨਗੇ ਤਾਂ ਉਹ ਕੰਪਿਊਟਰ ਸਾਲ ਦੇ ਇਸ ਬਦਲਾਵ ਨੂੰ ਸਮਝ ਨਹੀਂ ਸਕਣਗੇ । ਸਾਰੇ ਬੈਕਾਂ ਅਤੇ ਸੰਸਥਾਨਾਂ ਚ ਹਾਹਾਕਾਰ ਮਚ ਜਾਵੇਗਾ । ਹੋ ਸਕਦਾ ਹੈ ਵਾਈ-2ਕੇ ਦੀ ਵਜਾ ਨਾਲ ਕੰਪਿਊਟਰ ਦੁਆਰਾ ਦੱਸੇਂ ਅੰਕੜਿਆਂ ਦੇ ਹਿਸਾਬ ਨਾਲ ਅਰਬ ਪਤੀ ਤਾਂ ਕੰਗਾਲ ਹੋ ਜਾਣਗੇ ਅਤੇ ਕਿਵੇਂ ਨਾ ਕਿਵੇਂ ਬਚਤ ਕਰਕੇ ਕੁਝ ਰੁਪਏ ਬੈਂਕ ਚ ਹਰ ਮਹੀਨੇ ਜਮਾ ਕਰਾਉਣ ਵਾਲੇ ਵਿਅਕਤੀ ਕਰੋੜਪਤੀ ਬਣ ਜਾਣਗੇ ।

ਮਾਹਿਰਾਂ ਦਾ ਕਹਿਣਾ ਹੈ ਕਿ ਹਰੇਕ ਕੰਪਿਊਟਰ ਵਿੱਚ ਇਕ ਘੜੀ ਹੁੰਦੀ ਹੈ ਜਿਸਨੂੰ 'ਰੀਯਲ ਟਾਈਮ ਕਲਾਕ' ਕਿਹਾ ਜਾਂਦਾ ਹੈ । ਇਹ ਘੜੀ ਲਗਾਤਾਰ 24 ਘੰਟੇ ਚਲਦੀ ਰਹਿੰਦੀ ਹੈ । ਭਾਵੇਂ ਕੰਪਿਊਟਰ ਆਨ ਹੋਵੇ ਜਾਂ ਨਾ । ਜਦੋਂ ਅਸੀਂ ਕੰਪਿਯੂਚਰ 'ਆਨ' ਕਰਕੇ ਕੰਮ ਸ਼ੁਰੂ ਕਰਦੇ ਹਾਂ ਤਾਂ ਕੰਪਿਊਟਰ ਤਰੀਖ ਦੇ ਸੰਬੰਧੀ ਸਾਰੇ ਨਿਰਦੇਸ਼ ਇਸ ਆਰ.ਈ.ਸੀ. ਤੋਂ ਹੀ ਪ੍ਰਾਪਤ ਕਰਦਾ ਹੈ । ਜਾਹਿਰ ਹੈ ਸਾਰੀ ਗੜਬੜੀਆਂ ਦੀ ਜੜ੍ਹ ਇਹ ਘੜੀ ਹੀ ਹੈ । ਪਿਛਲੇ ਦੋ ਤਿੰਨ ਸਾਲਾਂ ਤੋ ਬਣੇ ਕੁਝ ਕੰਪਿਊਟਰ ਹਾਰਡ ਵੇਅਰ ਅਤੇ ਸਾਫਵੇਅਰ 'ਚ ਇਸ ਘੜੀ ਨੂੰ ਠੀਕ ਕਰਕੇ 2000 ਦੀ ਸਹੀ ਪਛਾਣ ਕਰਨ ਲਾਇਕ ਬਣਾ ਦਿੱਤਾ ਗਿਆ ਹੈ । ਪਰ ਫਿਰ ਵੀ ਇਕ ਸਮੱਸਿਆ ਹੈ । ਸੰਨ 2000 ਲੀਪ ਦਾ ਸਾਲ ਹੈ । ਜਦੋਂ ਕਿ 1900 ਸਧਾਰਣ ਸਾਲ ਸੀ । ਜੇਕਰ ਕੰਪਿਊਟਰ ਦੀ ਘੜੀ ਸਨ 2000 ਨੂੰ ਲੀਪ ਦੇ ਸਾਲ ਦੇ ਰੂਪ ਵਿੱਚ ਨਹੀਂ ਪਛਾਣੇਗੀ ਤਾਂ ਫਰਵਰੀ ਮਹੀਨਾਂ ਖਤਮ ਹੁੰਦੇ ਹੀ ਹਿਸਾਬ ਕਿਤਾਬ ਚ ਗੜਬੜ ਸ਼ੁਰੂ ਹੋ ਜਾਵੇਗੀ ਇਸ ਲਈ ਇਸ ਸਮੱਸਿਆ ਦਾ ਸਮਾਧਾਨ ਵੀ ਜਰੂਰੀ ਹੈ । ਸੰਨ 2000 ਨਾਲ ਜੁੜੀਆਂ ਇਹਨਾਂ ਸਮੱਸਿਆਵਾਂ ਨੂੰ ਮਾਹਿਰਾਂ ਨੇ 'ਵਾਈ-2ਕੇ' ਦਾ ਨਾਮ ਦਿਤਾ ਹੈ । ਕੰਪਿਊਟਰ ਦੀ ਭਾਸ਼ਾ ਚ ਵਾਈ ਦਾ ਮਤਲਬ ਹੈ ਇਯਰ ਭਾਵ ਸਾਲ ਅਤੇ 2ਕੇ 2000 ਸੰਨ ਨੂੰ ਦਰਸਾਉਂਦਾ ਹੈ । ਉਂਝ ਇਸਨੂੰ 'ਮਿਲੀ ਨਿਯਮ ਬਗ' ਦੇ ਨਾਮ ਨਾਲ ਵੀ ਜਾਣਿਆਂ ਜਾਂਦਾ ਰਿਹਾ ਹੈ ।

'ਵਾਈ 2 ਕੇ' ਸਮੱਸਿਆਂ ਸਿਰਫ ਕੰਪਿਊਟਰ ਨੂੰ ਹੀ ਪ੍ਰਭਾਵਿਤ ਨਹੀਂ ਕਰੇਗੀ ਸਗੋਂ ਉਹਨਾਂ ਸਾਰੇ ਉਪਕਰਣਾਂ ਯੰਤਰਾਂ ਪ੍ਰਨਾਲੀਆਂ ਆਦਿ ਨੂੰ ਪ੍ਰਭਾਵਿਤ ਕਰੇਗੀ ਜਿਨ੍ਹਾਂ ਚ ਆਪਣੇ



ਸਵੈਚਲਿਤ ਚਿਪ ਲੱਗੇ ਹੁੰਦੇ ਹਨ । ਸੰਨ 2000 ਸ਼ੁਰੂ ਹੁੰਦੇ ਸਾਰ ਹੀ ਇਹ ਚਿਪ ਵੀ ਮਿਲੀ ਨਿਯਮ ਬਗ ਨਾਲ ਪ੍ਰਭਾਵਿਤ ਹੋ ਜਾਣਗੇ, ਕਿਉਂਕਿ ਜਿਆਦਾਤਰ ਚਿਪਾਂ 'ਚ ਤਾਰੀਖ ਦਾ ਬੰਧਨ ਹੁੰਦਾ ਹੈ । ਆਧੁਨਿਕ ਫੈਕਸ ਮਸ਼ੀਨ, ਫੋਟੋਂ ਕਾਪੀ ਮਸ਼ੀਨ, ਏਅਰ ਕੰਡੀਸ਼ਨ ਯੰਤਰ, ਸੁਰੱਖਿਆ ਯੰਤਰਾਂ, ਇਲੈਕਟਾਨਿਕ ਲਿਫਟ ਆਦਿ 'ਚ ਚਿਪ ਲੱਗੇ ਹੁੰਦੇ ਹਨ । ਇਹ ਨੂੰ 'ਚਿਪ' ਬਿਜਲੀ ਘਰਾਂ, ਪਰਮਾਣੂ ਊਰਜਾ ਪੈਦਾ ਕਰਨ ਵਾਲੇ ਯੰਤਰਾਂ, ਰਸਾਇਣਿਕ ਕਾਰਖਾਨਿਆਂ ਆਦਿ ਚ ਵੀ ਸਵੈਚਲਿਤ ਕੰਮ ਕਰਨ ਲਈ ਪ੍ਰਯੋਗ ਕੀਤੇ ਜਾਂਦੇ ਹਨ । ਇਹਨਾਂ ਤੋਂ ਇਲਾਵਾ ਹਵਾਈ ਜਹਾਜਾਂ, ਰੇਲਾਂ, ਬਨਾਵਟੀ ਉਪਗ੍ਰਹਿਾਂ ਇਲੈਕਟਾਨਿਕ ਮੈਡੀਕਲ ਉਪਕਰਣਾਂ, ਸੈਲੂਲਰ ਫੋਨ ਆਦਿ ਚ ਵੀ ਚਿਪ ਪ੍ਰਯੋਗ ਕੀਤੇ ਜਾਂਦੇ ਹਨ । ਇੱਕ ਮੋਟੇ ਅਨੁਮਾਨ ਅਨੁਸਾਰ ਇਹਨਾਂ 'ਚ ਲੱਗੇ 10 ਫੀਸਦੀ ਚਿਪ ਵਾਈ-2ਕੇ ਦੀ ਲਪੇਟ 'ਚ ਆ ਜਾਣਗੇ । ਇਸਦਾ ਤੁਰੰਤ ਪ੍ਰਭਾਵ ਇਹ ਹੋਵਗਾ ਕਿ ਇਹ ਯੰਤਰ ਜਾਂ ਤਾਂ ਕੰਮ ਕਰਨਾ ਬੰਦ ਕਰ ਦੇਣਗੇ ਜਾਂ ਕੁਝ ਗੜਬੜ ਪੈਦਾ ਕਰਨਗੇ ।

## *ਕਿਵੇਂ ਹੋਈ ਇਹ ਭੁੱਲ :*

'ਵਾਈ-2ਕੇ' ਦੀ ਪਛਾਣ ਹੋਣ ਤੋਂ ਬਾਅਦ ਇਹ ਪ੍ਰਸ਼ਨ ਸੁਭਾਵਿਕ ਹੀ ਉੱਠਦਾ ਹੈ ਕਿ ਕੰਪਿਊਟਰ ਮਾਹਿਰਾਂ ਤੋਂ ਇਹ ਭੁੱਲ ਕਿਵੇਂ ਹੋ ਗਈ ? ਅਸਲ ਵਿੱਚ ਇਸਨੂੰ ਭੁੱਲ ਕਹਿਣਾ ਗਲਤ ਹੋਵੇਗਾ। ਇਹ ਪੈਸਾ ਬਚਾਉਣ ਲਈ ਜਾਣ ਬੁੱਝ ਕੇ ਕੀਤੀ ਗਈ ਗਲਤੀ ਹੈ। ਇਹ ਗਲਤੀ ਕਿਉਂ ਹੋਈ ? ਆਓ ਇਸਦਾ ਜਵਾਬ ਲੱਭੀਏ ।

ਗੱਲ 50 ਕੁ ਸਾਲ ਪਹਿਲਾਂ ਦੀ ਹੈ ਜਦੋਂ ਕੰਪਿਊਟਰਾਂ ਦਾ ਆਰੰਭਕ ਯੁੱਗ ਚਲ੍ਹਦਾ ਸੀ । ਉਸ ਸਮੇਂ ਕੰਪਿਊਟਰਾਂ 'ਚ ਮੈਮਰੀ ਅਤੇ ਅੰਕੜੇ ਜਮਾਂ ਕਰਨ ਦੀ ਸਮਰੱਥਾ ਬਹੁਤ ਸੀਮਤ ਹੁੰਦੀ ਸੀ । ਅੰਕੜਿਆਂ ਦਾ ਭੰਡਾਰ ਕਰਨ ਲਈ ਪ੍ਰਯੋਗ ਕੀਤੇ ਜਾਣ ਵਾਲੇ ਪੰਚ ਕਾਰਡ ਚ ਸਿਰਫ 80 ਕਰੈਕਟਰਸ਼ ਹੀ ਭੰਡਾਰ ਹੁੰਦੇ ਸਨ । ਇਸ ਲਈ ਇਸ ਸੀਮਤ ਜਗ੍ਹਾ ਅਤੇ ਸਮਰਥਾ ਦਾ ਜਿਆਦਾ ਤੋਂ ਜਿਆਦਾ ਅਤੇ ਸੰਕੋਚ ਨਾਲ ਉਪਯੋਗ ਕਰਨਾ ਜਰੂਰੀ ਸੀ । ਕੰਪਿਊਟਰ ਦੀ ਸਮਰਥਾ ਵਧਾਉਣ ਲਈ ਲੱਖਾਂ ਰੁਪਏ ਖਰਚ ਆਉਂਦਾ ਸੀ । ਇਸ ਲਈ ਮਾਹਿਰਾਂ ਨੇ ਸਦੀ ਵਾਲੇ ਦੋ ਅੰਕਾਂ ਦੀ ਜਗ੍ਹਾ ਬਚਾਉਣ ਦਾ ਫੈਸਲਾ ਕੀਤਾ ਇਕ ਅਮਰੀਕੀ ਪਤ੍ਰਿਕਾ ਜਨਰਲ ਆੱਫ ਸਿਸਟਮ ਮੈਨੇਜਮੈਂਟ ਦੁਆਰਾ ਇਹ ਅਨੁਮਾਨ ਲਗਾਇਆ ਗਿਆ ਕਿ 1962 ਤੋਂ 1992 ਤੱਕ 30 ਸਾਲਾਂ 'ਚ ਇੰਝ ਕਰਨ ਨਾਲ ਭਾਵ ਸਾਲ ਦੇ ਸਿਰਫ ਆਖਰੀ ਦੋ ਅੰਕ ਲਿਖਣ ਨਾਲ ਕੁਲ ਭੰਡਾਰ ਕਰਨ ਵਿਚ 10 ਤੋਂ 15 ਲੱਖ ਡਾਲਰ ਪ੍ਰਤਿ ਗੀਗਾ ਬਾਈਟ ਦੀ ਬਚਤ ਹੋਵੇਗੀ । ਇਹ ਹਿਸਾਬ ਕਿਤਾਬ ਕਰਦੇ ਸਮੇ ਮਾਹਿਰਾਂ ਨੂੰ ਇਹ ਅਹਿਸਾਸ ਵੀ ਨਹੀਂ ਸੀ ਕਿ ਅੱਗੇ ਚੱਲ ਕੇ ਮਾਨਵ ਸਮਾਜ ਕੰਪਿਊਟਰ ਤੇ ਇੰਨਾਂ ਨਿਰਭਰ ਹੋ ਜਾਵੇਗਾ ਕਿ ਸੰਨ 2000 ਦੇ ਸ਼ੁਰੂ 'ਚ ਹੀ ਵਿਸ਼ਵ 'ਚ ਸਿਰਫ ਕੰਪਿਊਟਰਾਂ ਦੇ ਕਾਰਨ ਹੀ ਅਫਰਾ-ਤਫਰੀ ਮੱਚ ਜਾਵੇਗੀ ।

## *ਹੱਲ ਲਈ ਕੋਸ਼ਿਸ਼ਾਂ ਜਾਰੀ :*

ਇਸ ਗੁੰਝਲਦਾਰ ਸਮੱਸਿਆ ਦੇ ਹਲ ਲਈ ਦੁਨੀਆਂ ਭਰ ਵਿੱਚ ਗੰਭੀਰ ਕੋਸ਼ਿਸ਼ਾਂ ਜਾਰੀ ਹਨ । ਇਸ ਦੇ ਲਈ ਕੰਪਿਊਟਰ ਹਾਡਰ ਵੇਅਰ ਅਤੇ ਸਾਫਟ ਵੇਅਰ ਦੋਨਾਂ 'ਚ ਹੀ ਸੋਧ ਕਰਨੀ ਹੋਵੇਗੀ। ਇਸ ਮਹੱਤਵਪੂਰਣ ਕਾਰਜ ਲਈ ਕਈ ਰਸਤੇ ਸੁਝਾਏ ਜਾ ਰਹੇ ਹਨ। ਪਹਿਲਾਂ ਰਸਤਾ ਇਹ ਹੈ ਕਿ ਕੰਪਿਊਟਰ ਪ੍ਰੋਗ੍ਰਾਮਾਂ ਵਿੱਚ ਸੋਧ ਕਰਕੇ ਉਹਨਾਂ ਨੂੰ ਸਾਲ ਦੇ ਚਾਰ ਅੰਕ ਦਰਜ ਕਰਨ ਯੋਗ ਬਣਾਇਆ ਜਾਵੇ । ਪਰ ਇਹ ਰਸਤਾ ਬੇਹੱਦ ਖਰਚੀਲਾ ਅਤੇ ਸਮਾਂ ਲੈਣ ਵਾਲਾ ਹੈ । 'ਵਾਈ-2ਕੇ' ਸਮੱਸਿਆ ਦਾ ਹੱਲ ਕਰਨ ਵਾਲੇ ਮਾਹਿਰ ਇਸ ਲਈ ਬਹੁਤ ਉੱਚੀ ਫੀਸ ਵਸੂਲ ਕਰਦੇ ਹਨ । ਇਕ ਡਾਲਰ ਪ੍ਰਤੀ ਲਾਈਨ ਤੱਕ ਵੀ ਫੀਸ ਲਈ ਜਾ ਰਹੀ ਹੈ । ਧਿਆਨ ਦੇਣ ਵਾਲੀ ਗੱਲ ਇਹ ਹੈ ਕਿ ਕੰਪਿਊਟਰ ਪ੍ਰੋਗਰਾਮਾਂ 'ਚ ਕੁਝ ਸੋ ਤੋਂ ਲੈ ਕੇ ਕਈ ਹਜ਼ਾਰ ਲਾਈਨਾਂ ਤੱਕ ਹੋ ਸਕਦੀਆਂ ਹਨ । ਇੱਕ ਅਨੁਮਾਨ ਅਨੁਸਾਰ ਦੁਨੀਆਂ ਭਰ ਵਿੱਚ ਇਸ ਭੁਲੱ ਨੂੰ ਸਧਾਰਣ ਲਈ 600 ਅਰਬ ਡਾਰਲ ਖਰਚ ਆਵੇਗਾ ਭਾਵ 25, 80, 500 ਕਰੋੜ ਰੁਪਏ । ਇਕ ਹੋਰ ਹੱਲ ਇਹ ਹੈ ਕਿ ਕੰਪਿਊਟਰ ਪ੍ਰੋਗਰਾਮ ਵਿੱਚ ਬੀਹਵੀਂ ਅਤੇ ਇਕਵੀਂ ਸਦੀ ਦੇ ਲਈ ਸੰਕੇਤ ਨਿਰਧਾਰਤ ਕਰ ਦਿੱਤੇ ਜਾਣ। ਜਿਵੇਂ ਜੇਕਰ ਤਰੀਖ ਦੇ ਨਾਲ '1' ਦਰਜ ਕੀਤਾ ਜਾਵੇ ਤਾਂ ਕੰਪਿਊਟਰ ਸਾਲ ਤੋਂ ਪਹਿਲਾਂ '19' ਜੋੜ ਲਵੇ ਅਤੇ ਜੇਕਰ '2' ਦਰਜ ਕੀਤਾ ਜਾਵੇ ਤਾਂ ਸਾਲ ਤੋਂ ਪਹਿਲਾਂ '20' ਜੋੜ ਲਵੇ । ਕੁਝ ਮਾਹਿਰਾਂ ਨੇ ਇਸ ਸਮੱਸਿਆ ਨੂੰ ਇਕ ਦਸ਼ਕ ਤੱਕ ਟਾਲਣ ਦਾ ਸੁਝਾਅ ਦਿੱਤਾ ਹੈ ਕਿ ਕੰਪਿਊਟਰ ਵਿੱਚ ਸਥਾਈ ਕਮਾਂਡ ਦੇ ਰੂਪ ਵਿੱਚ ਇਹ ਦਰਜ਼ ਕੀਤਾ ਜਾਵੇ ਕਿ ਜੇਕਰ ਸਾਲ ਦੀ ਸੰਖਿਆ 10 ਤੋਂ ਉਪਰ ਹੋਵੇ ਤਾਂ ਇਸ ਤੋਂ ਪਹਿਲਾਂ '19' ਜੋੜਿਆ ਜਾਵੇ ਅਤੇ 10 ਤੋਂ ਘੱਟ ਹੋਵੇ ਤਾਂ '20' ਜੋੜਿਆਂ ਜਾਵੇ । ਇਸ ਤਰ੍ਹਾਂ ਸੰਨ 2009 ਤੱਕ ਦਾ ਕੰਮ ਅਰਾਮ ਨਾਲ ਚਲ ਜੇਵਗਾ ।

ਕੁਝ ਮਾਹਿਰਾਂ ਦਾ ਮੰਨਣਾ ਹੈ ਕਿ ਇਸ ਸਮੱਸਿਆਂ ਦਾ ਕੋਈ ਹੱਲ ਨਹੀਂ ਹੋ ਸਕਦਾ ਕਿਉਂਕਿ ਅਲੱਗ-ਅਲੱਗ ਕੰਪਿਊਟਰ ਭਾਸ਼ਾਵਾਂ, ਪ੍ਰੋਗਰਾਮਾਂ, ਆਦਿ ਵਿੱਚ ਅਲੱਗ-ਅਲੱਗ ਢੰਗ ਨਾਲ ਸੋਧ ਕਰਨੀ ਹੋਵੇਗੀ । ਪਰ ਮਦਰਾਸ ਦੇ ਇਕ ਵਿਅਕਤੀ ਐਸ. ਜੈਰਾਜ ਨੇ ਦਾਅਵਾ ਕੀਤਾ ਹੈ ਕਿ ਉਸਦੇ ਕੋਲ ਇਕ ਅਜਿਹਾ ਹੱਲ ਹੈ ਜਿਹੜਾ ਸੋਧ ਦੇ ਹੁਣ ਤੱਕ ਦਸੇ ਤਰੀਕਿਆਂ ਨਾਲੋਂ 40-50 ਫੀਸਦੀ ਘੱਟ ਸਮਾਂ ਲਵੇਗਾ । ਉਹ ਕਹਿੰਦੇ ਹਨ ਕਿ ਉਹਨਾਂ ਦੀ ਤਕਨੀਕ ਪ੍ਰਚਲਿਤ ਮਾਨਤਾਵਾਂ ਤੋਂ ਬਿਲਕੁਲ ਹੱਟ ਕੇ ਹੈ ਪਰ ਕਾਰੋਬਾਰੀ ਮੁਕਾਬਲੇ ਦੇ ਕਾਰਨ ਉਸ ਦੀ ਵਿਆਖਿਆ ਨਹੀਂ ਕਰਦੇ। 'ਵਾਈ 2ਕੇ' ਸਮੱਸਿਆ ਦੇ ਅੰਤਰਰਾਸ਼ਟਰੀ ਗੁਰੂ ਕਹਾਉਣ ਵਾਲੇ 'ਪੀਟਰ ਜੇਗਰ' ਨਾਲ ਉਸਨੇ ਮੁਲਾਕਾਤ ਤਾਂ ਕੀਤੀ ਪਰ ਉਸਨੂੰ ਵੀ ਹੱਲ ਦਾ ਸੰਕੇਤ ਨਹੀਂ ਦਿੱਤਾ । ਇਸ ਲਈ ਜੇਗਰ ਨੇ ਜੈਰਾਜ ਦੇ ਪ੍ਰਸਤਾਵਿਤ ਹੱਲ ਤੇ ਕੋਈ ਵੀ ਟਿੱਪਣੀ ਕਰਨ ਤੋਂ ਇਨਕਾਰ ਕਰ ਦਿੱਤਾ ।

## *ਭਾਰਤ ਦੀਆਂ ਤਿਆਰੀਆਂ :*

ਭਾਰਤ ਦੇ ਕੰਪਿਊਟਰ ਮਾਹਿਰਾਂ ਚ ਵਾਈ-2ਕੇ ਸਮੱਸਿਆ ਪ੍ਰਤੀ ਪੂਰੀ ਜਾਗਰੂਕਤਾ ਹੈ । ਪਰ ਆਮ ਆਦਮੀ ਇਸ ਤੋ ਕਾਫੀ ਹੱਦ ਤੱਕ ਅਨਜਾਣ ਹੈ । ਇਹ ਜਾਗਰੂਕਤਾ ਸਰਕਾਰੀ ਸੰਸਥਾਵਾਂ ਵਿੱਚ ਵੀ ਹੈ ਤੇ ਨਿਜੀ ਸੰਸਥਾਵਾਂ ਵਿੱਚ ਵੀ । ਇਲੈਕਟਰੋਨਿਕੀ ਵਿਭਾਗ ਦੇ ਸਕੱਤਰ ਦੇ ਅਨੁਸਾਰ ਸਾਰੀਆਂ ਸੰਬੰਧਿਤ ਸੰਸਥਾਵਾਂ 'ਚ ਇਸ ਚਣੋਤੀ ਨਾਲ ਦੋ ਹੱਥ ਹੋਣ ਲਈ ਤਿਆਰੀਆਂ ਚੱਲ ਰਹੀਆਂ ਹਨ । ਭਾਰਤ ਸਰਕਾਰ ਨੇ ਇਸ ਕੰਮ ਲਈ 700 ਕਰੋੜ ਰੁਪਏ ਰੱਖੇ ਹਨ । ਅਸਲ ਵਿੱਚ ਪੱਛਮੀ ਦੇਸ਼ਾਂ ਨਾਲੋਂ ਸਾਡੇ ਦੇਸ਼ ਵਿੱਚ ਅਜੇ ਕੰਪਿਊਟਰ ਕਰਣ ਦਾ ਸਤਰ ਨੀਵਾਂ ਹੈ । ਸਿਰਫ ਰੇਲਵੇ, ਦੂਰਸੰਚਰ ਅਤੇ ਵਿਤੀ ਤੇ ਬੈਕਿੰਗ ਸੰਗਠਨਾਂ ਵਿੱਚ ਹੀ ਕੰਪਿਊਟਰੀਕਰਣ ਵਿਆਪਕ ਸਤਰ ਤੇ ਅਪਣਾਇਆ ਗਿਆ ਹੈ । ਇਹਨਾਂ ਸੰਸਥਾਵਾਂ ਦੇ ਮੁਖੀਆ ਦਾ ਮੰਨਣਾ ਹੈ ਕਿ ਵਾਈ-2ਕੇ ਨਾਲ ਇਕੱਵੀਂ ਸਦੀ ਚ ਸਾਡੇ ਦੇਸ਼ ਵਿੱਚ ਕੋਈ ਸਮੱਸਿਆ ਨਹੀਂ

ਆਵੇਗੀ। ਇੰਡੀਅਨ ਸਪੇਸ਼ ਰਿਸਰਚ ਆਰਗੇਨਾਈਜੇਨ (ਇਨਸੋ) ਉਪਰ 'ਵਾਈ-2ਕੇ' ਦਾ ਕੋਈ ਬੁਰਾ ਪ੍ਰਭਾਵ ਨਹੀਂ ਪਵੇਗਾ। ਇਸ ਤਰ੍ਹਾਂ ਹੀ ਪ੍ਰਮਾਣੂ ਊਰਜਾ ਸੰਸਥਾਨਾਂ ਨੇ ਵੀ ਕਮਰ ਕੱਸ ਲਈ ਹੈ ਅਤੇ ਇੱਕਵੀ ਸਦੀ ਚ ਕੋਈ ਗੜਬੜ ਹੋਣ ਦੀ ਸੰਭਾਵਨਾਵਾਂ ਤੋਂ ਇਨਕਾਰ ਕੀਤਾ ਹੈ। ਜੀਵਨ ਬੀਮਾ ਨਿਗਮ ਦੇ ਅਧਿਕਾਰੀਆਂ ਦਾ ਕਹਿਣਾ ਹੈ ਕਿ ਉਹਨਾਂ ਦੇ ਕੰਮ ਕਾਜ ਵਿੱਚ 'ਵਾਈ-2ਕੇ' ਇੱਕ ਵੱਡੀ ਰੁਕਾਵਟ ਬਣ ਸਕਦਾ ਹੈ। ਪਰ ਇਸ ਦੇ ਹਲ ਲਈ ਉਹ ਪੂਰੀ ਤਰ੍ਹਾਂ ਤਿਆਰ ਹਨ।

*ਸੁਨਹਿਰਾ ਮੌਕਾ :*

ਭਾਰਤੀ ਕੰਪਿਊਟਰ ਮਾਹਿਰਾਂ ਅਤੇ ਸਾਫਟਵੇਅਰ ਉਦਯੋਗਾਂ ਨੇ 'ਵਾਈ-2ਕੇ' ਸਮੱਸਿਆ ਨੂੰ ਇਕ ਸੁਨਹਿਰੀ ਕਾਰੋਬਾਰੀ ਮੌਕੇ ਦੇ ਰੂਪ ਚ ਬਦਲ ਦਿੱਤਾ ਹੈ। ਭਾਰਤੀ 'ਵਾਈ-2ਕੇ' ਮਾਹਿਰਾਂ ਦੀ ਦੁਨੀਆਂ ਭਰ ਵਿੱਚ ਮੰਗ ਹੈ। ਲਗਭਗ ਹਰ ਛੋਟੀ ਵੱਡੀ ਕੰਪਿਊਟਰ ਸਾਫਟਵੇਅਰ ਕੰਪਨੀਆਂ 'ਵਾਈ-2ਕੇ' ਦੇ ਹਲ ਲਈ ਹਰ ਤਰ੍ਹਾਂ ਦੀਆਂ ਸੇਵਾਵਾਂ ਮੁਹੱਈਆਂ ਕਰਵਾ ਰਹੀਆਂ ਹਨ। ਜਿਵੇਂ ਕਾਰੋਬਾਰੀ ਤੇ ਪੈਣ ਵਾਲੇ 'ਵਾਈ-2ਕੇ' ਦੇ ਪ੍ਰਭਾਵ ਦਾ ਮੁਲਾਂਕਣ, ਕੋਡ ਤਬਦੀਲੀਆਂ ਅਤੇ ਪਰੀਖਣ, ਪੂਰੇ ਹੱਲ ਲਈ ਪਰੀਖਣ ਆਦਿ। ਇਕ ਅਨੁਮਾਨ ਅਨੁਸਾਰ ਦੇਸ਼ ਦੀਆਂ 120 ਤੋਂ ਜਿਆਦਾ ਸਾਫਟਵੇਅਰ ਕੰਪਨੀਆਂ ਇਸ ਮਹਤੱਵਪੂਰਣ ਕੰਮ ਚ ਰੁਝੀਆਂ ਹਨ। ਭਾਰਤੀ ਸਾਫਟਵੇਅਰ ਕੰਪਨੀਆਂ ਦੇ ਸੰਘ 'ਨੈਸਕਾਮ' ਨੇ ਦੁਨੀਆਂ ਭਰ ਵਿਚ ਸੇਵਾਵਾਂ ਉਪਲੱਬਧ ਕਰਾਉਣ ਲਈ ਇਕ ਵਿਸ਼ੇਸ਼ ਦਲ ਦਾ ਗਠਨ ਤਿਆਰ ਕੀਤਾ ਹੈ। ਜਿਸਨੂੰ 'ਸਿਗ ਵਾਈ-2ਕੇ' ਦਾ ਨਾਂ ਦਿੱਤਾ ਗਿਆ ਹੈ। ਭਾਰਤੀਆਂ ਕੰਪਨੀਆਂ ਨੇ ਪਿਛਲੇ ਦੋ ਤਿੰਨ ਸਾਲਾਂ ਵਿੱਚ 1.5 ਅਰਬ ਡਾਲਰ ਮੁਲ ਦੇ ਸਮਝੌਤੇ ਕੀਤੇ ਹਨ ਅਤੇ ਘੱਟ ਤੋਂ ਘੱਟ 1 ਅਰਬ ਡਾਲਰ ਦੇ ਹੋਰ ਨਿਰਯਾਤ ਹੋਣ ਦੀ ਸੰਭਾਵਨਾ ਹੈ। ਇਸ ਤਰ੍ਹਾਂ ਭਾਰਤ ਦੀ ਝੋਲੀ ਚ ਲਗਭਗ ਢਾਈ ਅਰਬ ਡਾਲਰ ਵਿਦੇਸ਼ੀ ਮੁਦਰਾਂ ਆਉਣ ਦੀ ਸੰਭਾਵਨਾ ਹੈ। ਆਪਣੇ ਦੇਸ਼ ਵਿੱਚ ਵੀ ਇਹ ਸਾਫਟਵੇਅਰ ਕੰਪਨੀਆਂ ਲੋੜੀਦੀਂ ਸਲਾਹ ਅਤੇ ਸੇਵਾਵਾਂ ਦੇ ਰਹੀਆਂ ਹਨ। ਇਸ ਤੋਂ ਇਲਾਵਾ ਅਨੇਕ ਕੰਪਿਊਟਰ ਸੰਸਥਾਵਾਂ 'ਵਾਈ-2ਕੇ' ਦੇ ਹਲ ਲਈ ਸਿਖਲਾਈ ਵੀ ਦਿੱਤੀ ਜਾ ਰਹੀ ਹੈ। ਜਿਸਦੀ ਫੀਸ 50,000 ਰੁਪਏ ਤਾਂ ਹੋ ਸਕਦੀ ਹੈ ਪਰ ਇੰਨੀ ਭਾਰੀ ਫੀਸ ਦੇ ਕੇ ਵੀ ਇਹ ਸਿਖਲਾਈ ਇਸ ਲਈ ਪ੍ਰਾਪਤ ਕਰ ਰਹੇ ਹਨ ਕਿਉਂਕਿ ਉਹਨਾਂ ਨੂੰ ਮਾਹਿਰ ਦੇ ਰੂਪ ਵਿੱਚ ਚੰਗੀ ਆਮਦਨ ਮਿਲਣ ਦੀ ਸੰਭਾਵਨਾ ਬਣ ਜਾਂਦੀ ਹੈ।

*ਇੱਕ ਪੱਖ ਇਹ ਵੀ :*

ਕਾਰੋਬਾਰੀ ਸੰਭਾਵਨਾਵਾਂ ਤੋ ਇਲਾਵਾ 'ਵਾਈ-2ਕੇ' ਦਾ ਕਾਨੂੰਨੀ ਪੱਖ ਵੀ ਹੈ। 'ਵਾਈ-2ਕੇ' ਵਿਚ ਦਿਲਚਸਪੀ ਰਖਣ ਵਾਲੇ ਮੰਨਦੇ ਹਨ ਕਿ ਅਗਲੀ ਸਦੀ ਅਰੰਭ ਹੁੰਦੇ ਹੀ 'ਵਾਈ-2ਕੇ' ਤੋਂ ਪ੍ਰਭਾਵਿਤ ਉਪਭੋਗਤਾਵਾਂ ਦੇ ਮੁਕਦਮੇ ਦਾਇਰ ਹੋਣੇ ਸ਼ੁਰੂ ਹੋ ਜਾਣਗੇ। ਇਹ ਜਿਅਦਾਤਰ ਸ਼ੇਅਰ ਬਾਜ਼ਾਰ, ਬੈਕਾਂ, ਬੀਮਾ ਕੰਪਨੀਆਂ, ਅੰਕੜਿਆਂ ਦੀ ਚੋਰੀ ਆਦਿ ਨਾਲ ਸੰਬੰਧਿਤ ਹੋਣਗੇ। ਇਸ ਲਈ ਕਈ ਦੇਸ਼ਾਂ ਵਿਚ 'ਵਾਈ-2ਕੇ' ਨ਼ਾਲ ਸੰਬੰਧਿਤ ਵਿਸ਼ੇਸ਼ ਕਾਨੂੰਨ ਬਣਾ ਦਿੱਤੇ ਹਨ। ਮਾਹਿਰਾ ਦਾ ਮੰਨਣਾ ਹੈ ਕਿ ਸਾਡੇ ਦੇਸ਼ ਵਿੱਚ ਵੀ ਅਜਿਹਾ ਹੀ ਇਕ ਕਾਨੂੰਨ ਬਣਾਉਣ ਦੀ ਸਖਤ ਜ਼ਰੂਰਤ ਹੈ ਤਾਂ ਕਿ 'ਵਾਈ-2ਕੇ' ਤੋਂ ਉਤਪੰਨ ਕਨੂੰਨੀ ਸਮਸਿਆਵਾਂ ਨੂੰ ਉਸ ਦੇ ਅਨੁਸਾਰ ਹੀ ਨਿਪਟਾਇਆ ਜਾ ਸਕੇ। ਕੁਲ ਮਿਲਾ ਕੇ 'ਵਾਈ-2ਕੇ' ਰਾਸ਼ਟਰੀ ਅਤੇ ਅੰਤਰਰਾਸ਼ਟਰੀ ਪੱਧਰ ਤੇ ਇਕ ਗੰਭੀਰ ਚੁਨੌਤੀ ਹੈ। ਜਿਸ ਨਾਲ ਉਨੀ ਹੀ ਗੰਭੀਰਤਾ ਨਾਲ ਦੋ ਹੱਥ ਕਰਨੇ ਹੋਣਗੇ।

*'ਧਰਮ ਦੇ ਅਹਿਸਾਸ'* ਵਾਲੀ ਗੱਲ ਕਿਥੋਂ ਸ਼ੁਰੂ ਹੁੰਦੀ ਹੈ, ਇਸਦਾ ਫੈਸਲਾ ਕੌਣ ਕਰੇਗਾ? ਇੰਜ ਹੀ ਵਿਚਾਰਾ ਦੇ ਪੱਖ ਤੋਂ ਹੁਣ ਵੀ ਇੱਕ ਵੱਡੀ ਬਹਿਸ ਦੀ ਲੋੜ ਹੈ। ਵਿਚਾਰਾ ਦੇ ਪ੍ਰਗਟਾਵੇ ਦੇ ਅਧਿਕਾਰ ਬਾਰੇ ਇਮਾਨਦਾਰੀ ਨਹੀਂ ਲੱਭ ਦੀ। ਕੋਈ ਸਲਮਾਨ ਰਸ਼ਦੀ ਉੱਠਕੇ 'ਸ਼ੈਤਾਨ ਦੀਆਂ ਆਇਤਾਂ' ਲਿਖੇ ਤਾਂ ਅਸੀਂ ਹੋਰ ਤਰ੍ਹਾਂ ਸੋਚਦੇ ਹਾਂ, ਪਰ ਕੋਈ ਡਾਕਟਰ ਪਿਆਰ ਸਿੰਘ, ਪਸ਼ੌਰਾ ਸਿੰਘ, ਗੁਰਿੰਦਰ ਸਿੰਘ ਜਾਂ ਗਰੇਵਾਲ ਫਸਾਇਆ ਜਾ ਰਿਹਾ ਹੋਵੇ ਤਾਂ ਸਹੀ ਸਟੈਂਡ ਤੋਂ ਝਿਜਕ ਜਾਂਦੇ ਹਾਂ। 'ਰੱਬ ਨੇੜੇ ਕਿ ਘਸੁੰਨ' ਦੀ ਕਹਾਵਤ ਵਾਂਗ ਇਹ ਗੱਲ ਹੀ ਕਾਂਬਾ ਛੇੜੀ ਜਾਂਦੀ ਹੈ ਕਿ ਜਾਇਜ਼-ਨਜਾਇਜ਼ ਕਿਸੇ ਨੇ ਪੁੱਛਣਾ ਨਹੀਂ, ਅੱਗੇ ਫਲਾਣੇ ਨੂੰ ਬਰਤਨ ਮਾਂਜਣ ਲਾਇਆ ਹੋਇਆ ਹੈ, ਹੁਣ ਸਾਨੂੰ ਨਾ ਲਾ ਦਿੱਤਾ ਜਾਵੇ।

*ਪੇਸ਼ਕਸ਼ - ਵਿਜੇ ਬੰਬੇਲੀ*

## ਵੇਸ਼ਵਾਵਾਂ ਤ੍ਰੀਮਤਾਂ

*- ਲਾਲ ਸਿੰਘ ਦਿਲ*

ਮਿਤਰੋ
ਜਿੰਨਾ ਮਰਜ਼ੀ ਘ੍ਰਿਣਤ ਤੁਸੀਂ ਮੈਨੂੰ ਸਮਝੋ
ਇਹ ਵੇਸ਼ਵਾਵਾਂ ਤ੍ਰੀਮਤਾਂ ਕੁੜੀਆਂ
ਮੇਰੀਆਂ ਮਾਵਾਂ, ਭੈਣਾਂ ਤੇ ਧੀਆਂ ਹਨ
ਤੇ ਤੁਹਾਡੀਆਂ ਵੀ
ਇਹ ਗਊਆਂ ਪੂਜਣ ਵਾਲੇ ਹਿੰਦੁਸਤਾਨ ਦੀਆਂ
ਮਾਵਾਂ, ਭੈਣਾਂ ਤੇ ਧੀਆਂ ਹਨ
ਇਹ ਵੱਡੇ ਪੂੰਜੀਦਾਰਾਂ ਦੀਆਂ
ਮਾਵਾਂ, ਭੈਣਾਂ ਤੇ ਧੀਆਂ ਹਨ
ਜੇ ਨਹੀਂ
ਤਾਂ ਇਹ ਆਉਣ ਵਾਲੇ ਇਨਕਲਾਬ ਦੀਆਂ
ਮਾਵਾਂ, ਭੈਣਾ ਤੇ ਧੀਆਂ ਹਨ।

## ਰੱਬ

*- ਬਲਤੇਜ*

ਜੀਹਨੂੰ ਖੁਦ ਤੇ ਨਹੀਂ ਵਿਸ਼ਵਾਸ ਹੁੰਦਾ,
ਕਰਦਾ ਹੈ ਰੱਬ ਤੇ ਵਿਸ਼ਵਾਸ ਉਹੀ।

ਜਿਹੜੇ ਨੇ ਮਿਹਨਤ ਤੋਂ ਜੀਅ ਚੁਰਾਉਂਦੇ,
ਕਰਦੇ ਨੇ ਪੱਥਰਾਂ ਅੱਗੇ ਫਰਿਆਦ ਉਹੀ।

ਮਿਹਨਤ ਨਹੀਂ ਜਾਂਦੀ ਬੇਕਾਰ ਕਿਸੇ ਦੀ,
ਪੱਥਰ ਨਹੀਂ ਸੁਣਦੇ ਫਰਿਆਦ ਕਿਸੇ ਦੀ।



*ਫਿਲਾਸਫੀ*

# ਸ਼ਹੀਦ ਭਗਤ ਸਿੰਘ ਦੀ ਜੇਲ-ਨੋਟਬੁਕ ਦੇ ਕੁਝ ਅੰਸ਼

[ ਸ਼ਹੀਦ ਭਗਤ ਸਿੰਘ ਤਰਕਸ਼ੀਲ ਵਿਚਾਰਾਂ ਵਾਲਿਆਂ ਲਈ ਇੱਕ ਚਾਨਣ-ਮੁਨਾਰਾ ਹੈ ਕਿਉਂਕਿ ਉਹ ਕੇਵਲ ਦੇਸ਼ ਦੀ ਆਜ਼ਾਦੀ ਲਈ ਜਿੰਦਗੀ ਕੁਰਬਾਨ ਕਰਨ ਵਾਲੇ ਯੋਧੇ ਹੀ ਨਹੀਂ ਸਨ, ਸਗੋਂ ਤਰਕਸ਼ੀਲ ਵਿਚਾਰਾਂ ਦੇ ਗੰਭੀਰ ਚਿੰਤਕ ਵੀ ਸਨ। ਉਨਾਂ ਦੇ ਲੇਖ " ਮੈਂ ਨਾਸਤਿਕ ਕਿਉਂ ਹਾਂ " ਬਹੁਤ ਉੱਚ ਪਾਏ ਦਾ ਲੇਖ ਹੈ। ਸਰਦਾਰ ਭਗਤ ਸਿੰਘ ਜੀ ਦੀਆਂ ਕੁਲ ਲਿਖਤਾਂ ਹੀ ਸਾਡੇ ਤੱਕ ਪੁਜੀਆਂ ਹਨ, ਪ੍ਰੰਤੂ ਕਾਫੀ ਵਕਤ ਨਾਲ ਗੁੰਮ ਹੋ ਗਈਆਂ ਜਾਂ ਸਾਜਿਸ਼ ਅਧੀਨ ਗੁੰਮ ਕਰ ਦਿਤੀਆਂ ਗਈਆਂ ਹਨ। ਇਹ ਖੁਸ਼ੀ ਦੀ ਗੱਲ ਹੈ ਕਿ ਸ਼. ਭਗਤ ਸਿੰਘ ਦੀ ਜੇਲ ਨੋਟ-ਬੁਕ ਜਿਸ ਵਿੱਚ ਉਹ ਆਪਣੇ ਅਧਿਐਨ ਸਮੇਂ ਨੋਟਿਸ ਲੈਂਦੇ ਹੁੰਦੇ ਸਨ। ਅੰਗ੍ਰੇਜ਼ੀ ਅਤੇ ਹਿੰਦੀ ਵਿੱਚ ਛੱਪ ਗਈ ਹੈ। ਇਸਦਾ ਪੰਜਾਬੀ ਅਨੁਵਾਦ ਡਾ. ਰਾਜਿੰਦਰ ਪਾਲ ਸਿੰਘ ਨੇ ਕੀਤਾ ਹੈ। ਇਸਦੇ ਧਰਮ ਨਾਲ ਸਬੰਧਿਤ ਚੋਣਵੇ ਅੰਸ਼ ਪਾਠਕਾਂ ਦੀ ਦਿਲਚਸਪੀ ਲਈ ਛਾਪੇ ਜਾ ਰਹੇ ਹਨ।

*- (ਸੰਪਾਦਕੀ ਬੋਰਡ)* ]

ਨੋਟ-ਬੁਕ ਪੰਨਾ ਨੰਬਰ-24

### *ਕ੍ਰਾਂਤੀਕਾਰੀ ਦੀ ਵਸੀਅਤ*

ਮੈਂ ਆਪਣੇ ਦੋਸਤਾਂ ਨੂੰ ਇਹ ਵੀ ਕਹਿਣਾ ਚਾਹੁੰਗਾ ਕਿ ਉਹ ਮੇਰੇ ਬਾਰੇ ਘੱਟ ਤੋਂ ਘੱਟ ਚਰਚਾ ਕਰਨ ਜਾਂ ਬਿਲਕੁਲ ਹੀ ਚਰਚਾ ਨਾ ਕਰਨ ਕਿਉਂਕਿ ਜਦੋਂ ਆਦਮੀ ਦੀ ਤਾਰੀਫ਼ ਹੋਣ ਲੱਗਦੀ ਹੈ ਤਾਂ ਉਸਨੂੰ ਇਨਸਾਨ ਦੀ ਥਾਂ ਤੇ ਦੇਵਤਾ ਬਣਾ ਦਿੱਤਾ ਜਾਂਦਾ ਹੈ ਅਤੇ ਇਹ ਮਾਨਵ ਜਾਤੀ ਦੇ ਭਵਿੱਖ ਲਈ ਬਹੁਤ ਭੈੜੀ ਗੱਲ ਹੈ। ਸਿਰਫ ਕੰਮਾਂ ਤੇ ਹੀ ਗੌਰ ਕਰਨਾ ਚਾਹੀਦਾ, ਉਨਾਂ ਦੀ ਹੀ ਤਾਰੀਫ ਜਾਂ ਨਿੰਦਾ ਹੋਣੀ ਚਾਹੀਦੀ ਹੈ ਭਾਵੇਂ ਉਹ ਕਿਸੇ ਵਲੋਂ ਕੀਤੇ ਗਏ ਹੋਣ। ਜੇ ਲੋਕਾਂ ਨੂੰ ਇਨ੍ਹਾਂ ਵਿਚੋਂ ਆਮ ਲੋਕਾਂ ਦੇ ਹਿਤ ਵਿੱਚ ਕਈ ਪ੍ਰੇਰਨਾ ਹੋਵੇ ਤਾਂ ਉਹ ਇਨਾਂ ਦੀ ਤਾਰੀਫ ਕਰ ਸਕਦੇ ਹਨ ਪਰ ਮੈਂ ਆਮ ਹਿੱਤਾਂ ਦੇ ਲਈ ਹਾਨੀਕਾਰਕ ਲੱਗੇ ਤਾਂ ਉਹ ਇਨਾਂ ਦੀ ਨਿੰਦਿਆ ਵੀ ਕਰ ਸਕਦੇ ਹਨ ਤਾਂ ਜੋ ਇਸਦਾ ਫਿਰ ਦੁਹਰਾਓ ਨਾ ਹੋਵੇ।

" ਮੈਂ ਚਾਹੁੰਦਾ ਹਾਂ ਕਿ ਕਿਸੇ ਵੀ ਮੌਕੇ ਤੇ ਮੇਰੀ ਕਬਰ ਦੇ ਨੇੜੇ ਜਾਂ ਦੂਰ ਕਿਸੇ ਵੀ ਕਿਸਮ ਦੇ ਰਾਜਨੀਤਕ ਜਾਂ ਧਾਰਮਿਕ ਪ੍ਰਦਰਸ਼ਨ ਨਾ ਕੀਤੇ ਜਾਣ ਕਿਉਂਕਿ ਮੈਂ ਸਮਝਦਾ ਹਾਂ ਕਿ ਮਰੇ ਹੋਏ ਦੇ ਲਈ ਖਰਚ ਕੀਤੇ ਜਾਣ ਵਾਲੇ ਸਮੇਂ ਦਾ ਬੇਹਤਰ ਇਸਤੇਮਾਲ ਉਨਹਾਂ ਲੋਕਾਂ ਦੀ ਜੀਵਨ-ਕਸ਼ਾ ਨੂੰ ਸੁਧਾਰਨ ਲਈ ਕੀਤਾ ਜਾ ਸਕਦਾ ਹੈ। ਜਿਨਾਂ ਵਿਚੋਂ ਬਹੁਤਿਆਂ ਨੂੰ ਇਸਦੀ ਬੜੀ ਲੋੜ ਹੈ। "

*- ਫਰਾਂਸਿਸਕੋ ਫੇਰੇਰ ਦੀ ਵਸੀਅਤ*

ਸਪੇਨੀ ਸਿਖਿਆ - ਸ਼ਾਸਤਰੀ (1859-1909) ਜਿਸਨੂੰ ਧਰਮ ਪਰੋਹਿਤਾਂ ਦੁਆਰਾ ਬਾਰਸੀਲੋਨਾ ਦੰਗਿਆਂ ਦੇ ਬਾਦ ਬਦਲੇਖੋਰੀ ਨਾਲ ਇਕ ਸਾਜਿਸ਼ ਅਧੀਨ ਫਾਸ਼ੀ ਦੇ ਦਿਤੀ ਗਈ ਸੀ।

ਪੰਨਾ-28

### *ਆਤਮਾ ਦੀ ਅਮਰਤਾ -*

ਜੋ ਤੁਹਾਨੂੰ ਕਦੇ ਕੋਈ ਇਕ ਅਜਿਹਾ ਆਦਮੀ ਮਿਲ ਜਾਵੇ ਜੋ ਆਤਮਾ ਦੀ ਅਮਰਤਾ ਵਿਚ ਯਕੀਨ ਰੱਖਦਾ ਹੋਵੇ ਤਾਂ ਬਸ ਸਮਝ ਲਵੋਂ ਕਿ ਹੁਣ ਤੁਹਾਡੀ ਕੋਈ ਵੀ ਇੱਛਾ ਬਾਕੀ ਨਹੀਂ ਰਹਿਣੀ, ਤੁਸੀਂ ਉਸਦੀਆਂ ਸਾਰੀਆਂ ਦੀਆਂ ਸਾਰੀਆਂ ਚੀਜ਼ਾਂ ਲੈ ਸਕਦੇ ਹੋ - ਜੇ ਤੁਸੀਂ ਚਾਹੋ ਤਾਂ ਜਿਉਂਦੇ ਜੀ ਉਸਦੀ ਖੱਲ ਉਤਾਰ ਸਕਦੇ ਹੋ - ਅਤੇ ਉਹ ਇਸਨੂੰ ਇਕ ਦਮ ਖੁਸ਼ੀ-ਖੁਸ਼ੀ ਉਤਾਰ ਲੈਣ ਦੇਵੇਗਾ।

*- ਆਪਟਨ ਸਿੰਕਲੇਅਰ*

### *ਰੱਬੀ ਅਤਿਆਚਾਰ -*

ਇਕ ਅਤਿਆਚਾਰੀ ਸ਼ਾਸਕ ਦੇ ਲਈ ਜਰੂਰੀ ਹੈ ਕਿ ਉਹ ਦਿਖਾਵੇ ਵਜੋਂ ਧਰਮ ਵਿਚ ਅਸਾਧਾਰਣ ਆਸਥਾ ਦਿਖਾਵੇ। ਜਨਤਾ ਇਕ ਅਜਿਹੇ ਸ਼ਾਸਕ ਦੇ ਦੁਰਵਿਵਹਾਰ ਵੱਲ ਘੱਟ ਸੁਚੇਤ ਹੁੰਦੀ ਹੈ, ਜਿਸਨੂੰ ਉਹ ਰੱਬ ਤੋਂ ਡਰਨਵਾਲਾ ਅਤੇ ਪਵਿੱਤਰ ਮੰਨਦੀ ਹੈ। ਦੂਜਾ, ਉਹ ਸੌਖਿਆਂ ਉਸਦਾ ਵਿਰੋਧ ਨਹੀਂ ਕਰਦੀ ਕਿਉਂਕਿ ਉਸਨੂੰ ਵਿਸ਼ਵਾਸ਼ ਰਹਿੰਦਾ ਹੈ ਕਿ ਦੇਵਤੇ ਵੀ ਸ਼ਾਸ਼ਕ ਦੇ ਨਾਲ ਹਨ।

ਪੰਨਾ - 32

### *ਇਕ ਬਾਲ ਦੀ ਮੌਤ ਅਤੇ ਪੀੜਾ -*

ਇਕ ਬੱਚਾ ਪੈਦਾ ਹੋਇਆ। ਉਸਨੇ ਸੁਚੇਤ ਰੂਪ ਵਿੱਚ ਨਾ ਤਾਂ ਕੋਈ ਬੁਰਾ ਕੰਮ ਕੀਤਾ ਅਤੇ ਨਾ ਚੰਗਾ ਕੰਮ ਕੀਤਾ। ਉਹ ਬੀਮਾਰ ਪੈ ਗਿਆ, ਉਹ ਕਾਫੀ ਸਮੇਂ ਤਕ ਤਕਲੀਫ ਝਲਦਾ ਰਿਹਾ, ਉਦੋਂ ਤੱਕ ਜਦੋਂ ਤਕ ਉਹ ਇਸ ਅਸਹਿ ਦਰਦ ਨਾਲ ਮਰ ਨਹੀਂ ਗਿਆ। ਕਿਉਂ? ਕੀ ਕਾਰਨ ਸੀ? ਦਾਰਸ਼ਨਿਕ ਦੇ ਲਈ ਇਹ ਇਕ ਸਦੀਵੀਂ ਪਹੇਲੀ ਹੈ।

*- ਵੇਗ ਐਕ ਫਿਰਾਕਰ*

ਪੰਨਾ - 40

### ਧਰਮ ਦੇ ਬਾਰੇ ਕਾਰਲ ਮਾਰਕਸ ਦਾ ਦ੍ਰਿਸ਼ਟੀਕੋਣ -

ਮਨੁੱਖ ਧਰਮ ਨੂੰ ਘੜਦਾ ਹੈ, ਧਰਮ ਮਨੁੱਖ ਨੂੰ ਨਹੀਂ ਘੜਦਾ । ਧਰਮ ਅਸਲ ਵਿਚ ਮਨੁੱਖ ਦੀ ਹੀ ਸਵੈ-ਚੇਤਨਾ ਅਤੇ ਅੰਦਰਲੀ ਭਾਵਨਾ ਹੈ ਜਿਸਕੇ ਜਾਂ ਤਾਂ ਅਜੇ ਤੱਕ ਆਪਣੇ ਆਪ ਨੂੰ ਪਾਇਆ ਨਹੀਂ ਜਾਂ (ਜੇ ਆਪਣੇ ਆਪਨੂੰ ਪਾਇਆ ਵੀ ਹੋਵੇ ਤਾਂ) । ਆਪਣੇ ਆਪ ਨੂੰ ਫੇਰ ਗੁਆ ਦਿਤਾ ਹੈ । ਪਰ ਮਨੁੱਖ ਕੋਈ ਐਸੀ ਅਮੂਰਤ ਸੱਤਾ ਰਹੀ ਨਹੀਂ ਜੋ ਦੁਨੀਆ ਤੋਂ ਬਾਹਰ ਕਿਤੇ ਪਲੱਥੀ ਮਾਰੀ ਬੈਠੀ ਹੈ । ਮਨੁੱਖ ਦੀ ਦੁਨੀਆਂ ਮਨੁੱਖਾਂ, ਰਾਜ, ਸਮਾਜ ਦੀ ਦੁਨੀਆਂ ਹੈ ।

ਇਹ ਰਾਜ, ਇਹ ਸਮਾਜ ਧਰਮ ਪੈਦਾ ਕਰਦਾ ਹੈ, ਇਕ ਉਲਟੀ ਵਿਸ਼ਵ-ਚੇਤਨਾ ਪੈਦਾ ਕਰਦਾ ਹੈ ਕਿਉਂਕਿ ਇਹ ਖੁਦ ਇਕ ਉਲਟੀ ਦੁਨੀਆਂ ਹੈ । ਧਰਮ ਇਸ ਦੁਨੀਆਂ ਦਾ ਆਮ ਸਿਧਾਂਤ ਹੈ, ਜਿਸਦਾ ਵਿਸ਼ਵ ਪੱਧਰੀ ਸਾਰ-ਸੰਗ੍ਰਹਿ ਹੈ । ਇਹ ਲੋਕਪ੍ਰਿੰਯ ਰੂਪ ਵਿਚ ਇਸਦਾ ਤਰਕ ਹੈ । ਇਸ ਲਈ ਧਰਮ ਦੇ ਵਿਰੁਧ ਸੰਘਰਸ਼ ਉਸ ਦੁਨੀਆਂ ਦੇ ਵਿਰੁੱਧ ਇਕ ਪ੍ਰਤੱਖ ਮੁਹਿੰਮ ਹੈ ਜਿਸਦਾ ਆਤਮਿਕ ਅਪ੍ਰਤੱਖ ਗੁਣ ਧਰਮ ਹੈ । ਧਰਮ ਦੁਖੀ ਜੀਵ ਦੀ ਆਹ ਹੈ ਇਹ ਹਿਰਦੇ ਵਿਹੀਣ ਦੁਨੀਆਂ ਦਾ ਅਹਿਸਾਸ ਹੈ, ਠੀਕ ਉਵੇ ਹੀ ਜਿਵੇਂ ਕਿ ਇਹ ਆਤਮਹੀਣ ਹਾਲਤ ਦੀ ਆਤਮਾ ਹੈ । ਇਹ ਜਨਤਾ ਦੇ ਲਈ ਅਫੀਮ ਹੈ ।

ਪੰਨਾ -51

### ਧਰਮ - ਸਥਾਪਿਤ ਪ੍ਰਬੰਧ ਦਾ ਸਮਰਥਕ

***ਦਾਸਤਾ*** - 1835 ਵਿੱਚ ਪ੍ਰੈਸ ਬਟੇਰੀਅਨ ਚਰਚ ਦੀ ਆਮ ਸਭਾ ਨੇ ਮਤਾ ਪਾਸ ਕੀਤਾ ਕਿ "ਦਾਸ ਪ੍ਰਥਾ ਪੁਰਾਣੇ ਅਤੇ ਨਵੇਂ ਦੋਨਾਂ ਹੀ ਟੈਸਟਾਮੈਂਟਾਂ ਵਿੱਚ ਪ੍ਰਵਾਨ ਹੈ ਅਤੇ ਇਨੂੰ ਰੱਬੀ ਸ਼ਕਤੀ ਨੇ ਵਰਜਿਤ ਨਹੀਂ ਕੀਤਾ ਹੈ ।"

ਦਾ ਚਾਲਰਸਟਨ ਬੈਪਿਟਸਟ ਐਸੋਸੀਏਸ਼ਨ ਨੇ 1835 ਵਿਚ ਹੇਠ ਲਿਖਿਆ ਫਰਮਾਨ ਜਾਰੀ ਕੀਤਾ ।

" ਮਾਲਕਾਂ ਵੱਲੋਂ ਆਪਣੇ ਗੁਲਾਮਾਂ ਦੇ ਸਮੇਂ ਦੀ ਵਰਤੋਂ ਕਰਨ ਦੇ ਅਧਿਕਾਰ ਨੂੰ ਸਾਰੀਆਂ ਚੀਜ਼ਾਂ ਦੇ ਕਰਤਾ ਦੇ ਸਪਸ਼ਟ ਮਾਨਤਾ ਦੇ ਰੱਖੀ ਹੈ, ਜੋ ਆਪਣੀ ਮਰਜੀ ਨਾਲ ਜਿਸ ਵੀ ਚੀਜ਼ ਤੇ ਚਾਹੇ ਸੰਪਤੀ ਦਾ ਅਧਿਕਾਰ ਲਾਗੂ ਕਰ ਸਕਦਾ ਹੈ । "

***ਪੂੰਜੀਵਾਦ ਦਾ ਸਮਰਥਨ*** - ਹੇਨਰੀ ਵਾਨਡਾਈਕ ਐਸੇ ਇਕ ਐਪਲੀਕੇਸ਼ਨ (1905) ਵਿੱਚ ਲਿਖਦਾ ਹੈ, " ਬਾਈਬਲ ਦੀ ਸਿਖਿਆ ਹੈ ਕਿ ਈਸ਼ਵਰ ਦੁਨੀਆਂ ਦਾ ਮਾਲਕ ਹੈ ਉਹ ਆਪਣੀ ਸ਼ੁਭ-ਇੱਛਾ ਨਾਲ ਆਮ ਨਿਯਮਾਂ ਦੇ ਅਨੁਸਾਰ ਹਰ ਆਦਮੀ ਨੂੰ ਉਸਦਾ ਹਿੱਸਾ ਦਿੰਦਾ ਹੈ । "

***'ਬਲਾਤਕਾਰ'*** ਸਿਰਫ ਇਸੇ ਲਈ ਨਹੀਂ ਹੁੰਦੇ ਕਿ, ਬਲਾਤਕਾਰ ਕਰਨ ਵਾਲੇ ਨੂੰ ਸੈਕਸ ਦੀ ਭੁੱਖ ਹੁੰਦੀ ਹੈ । ਅਸਲ ਵਿੱਚ ਬਹੁਤੀ ਵਾਰੀ ਬਲਾਤਕਾਰ 'ਤਾਕਤ' ਦਾ ਪ੍ਰਦਰਸ਼ਨ ਕਰਨ ਲਈ ਕੀਤੇ ਜਾਂਦੇ ਹਨ । ਉਸ ਮਰਦਾਨਾ ਤਾਕਤ ਦਾ ਪ੍ਰਗਟਾਵਾ ਕਰਨ ਲਈ ਨਹੀਂ ਜਿਸ ਦੀਆਂ 'ਦਵਾਈਆਂ' ਬਨਾਉਣ ਵਾਲੇ ਲੱਖਾਂ-ਪਤੀ ਬਣੇ ਹੋਏ ਹਨ, ਸਗੋਂ 'ਤਕੜੇ' ਹੋਣ ਦੀ ਤਾਕਤ ਦਾ ਪ੍ਰਦਰਸ਼ਨ ਕਰਨ ਲਈ, ਸੱਤਾ ਅਤੇ ਸ਼ਕਤੀ ਦਾ ਮੁਜਾਹਰਾ ਕਰਨ ਲਈ, ਇਹ ਦੱਸਣ ਲਈ ਕਿ ਇਸਤਰੀ ਦੇ ਸਰੀਰ ਉੱਤੇ ਮਰਦ ਜ਼ਬਰਦਸਤੀ ਅਧਿਕਾਰ ਕਰ ਸਕਦਾ ਹੈ । ਇਹ ਅਧਿਕਾਰ ਦੀ ਹਵਸ ਹੈ ਜਿਹੜੀ ਮਨੁੱਖ ਨੂੰ ਬਲਾਤਕਾਰੀ ਬਣਾਉਂਦੀ ਹੈ । ਅਧਿਕਾਰ ਅਤੇ ਹੰਕਾਰ ਦੋਵੇਂ ਹੀ ਬਲਾਤਕਾਰੀ ਹੁੰਦੀਆਂ ਹਨ।

*ਪੇਸ਼ਕਸ਼ - ਵਿਜੇ ਬੰਬੇਲੀ*

### ਮੰਡੀ ਲਾਧੂਕਾ ਇਕਾਈ ਵਲੋਂ ਹੱਲ ਕੀਤੇ ਇਕ ਕੇਸ ਦੀ - ਕਾਵਿਕ ਰਿਪੋਰਟ

*- ਡਾ. ਸ਼ਾਮ ਲਾਲ, ਸੰਦੀਪ*

ਸੰਗਲ ਗਰਮ ਸੀ ਹੱਥ ਵਿੱਚ ਸੰਤ ਜੀਦੇ,
ਮਾਰ-ਮਾਰ ਕੇ ਕੁੜੀ ਦਾ ਬੁਰਾ ਹਾਲ ਕੀਤਾ ।
ਖੂਨ, ਮੀਟ ਦੇ ਛਿੱਟੇ ਉਂਵੇ ਹੀ ਰਹੇ ਡਿੱਗਦੇ,
ਨਾ ਰਾਖ ਵੀ ਕੁੱਝ ਕਮਾਲ ਕੀਤਾ ।
ਬੇਅਸਰ ਹੋਈ ਦਵਾਈ ਡਾਕਟਰਾਂ ਦੀ,
ਨਾਲੇ ਸਾਧਾਂ ਨੇ ਵੀ ਢਿੱਡ ਭਰ ਲੀਤਾ ।
ਹਰ ਪਾਸੋਂ ਹਾਰ ਕੇ ਪਰਿਵਾਰ ਵਾਲਿਆਂ,
ਫਿਰ ਕੇਸ ਨੂੰ ਸਾਡੇ ਹਵਾਲ ਕੀਤਾ ।
ਵਰਕਰ ਸੁਸਾਇਟੀ ਦੇ ਨੇ ਹਮਦਰਦੀ ਵਿਖਾ ਕੇ,
ਉਸ ਕੁੜੀ ਨੂੰ ਭੈਣ ਬਣਾ ਕੇ ।
ਦੁੱਖ ਦੂਰ ਕਰਕੇ, ਆਤਮ ਵਿਸ਼ਵਾਸ ਭਰਕੇ,
ਕਾਰਣ ਉਸਤੋਂ ਸੀ ਸਭ ਪੁੱਛ ਲੀਤਾ ।
18 ਮੇਰੀ 'ਤੇ 45 ਸਾਲ ਉਮਰ ਪਤੀ ਦੀ,
ਝਿਜਕਦਿਆਂ ਹੋਇਆਂ ਕੁੜੀ ਨੇ ਸੀ ਦੱਸ ਦਿੱਤਾ ।
ਦੁਖੀ ਹਾਂ ਇਕ ਪਾਸੇ ਪਤੀ ਹੱਥੋਂ,
ਦੂਜੇ ਪਾਸੇ ਮਾਪਿਆਂ ਨੇ ਸਾਧਾਂ ਤੋਂ ਬੁਰਾ ਹਾਲ ਕੀਤਾ।
ਮੁੰਡਾ ਲੈ ਕੇ ਦਿਉ ਮੈਨੂੰ ਮੇਰੇ ਹਾਣ ਦਾ,
ਦਿਲਾਂ ਦੇ ਜੋ ਹੋਵੇ ਸਭ ਦੁੱਖ ਜਾਂਣਦਾ ।
ਬਿਨ੍ਹਾਂ ਦਾਜ ਅਤੇ ਧਾਰਮਿਕ ਰਸਮਾਂ ਦੇ,
ਸਾਡੇ ਮੈਂਬਰਾਂ ਫਿਰ ਉਸ ਦਾ ਵਿਆਹ ਕੀਤਾ ।
ਅੱਜ ਬੀਤ ਗਏ ਨੇ ਪੂਰੇ ਤਿੰਨ ਸਾਲ,
ਜਦੋਂ ਦਾ ਖੂਨ ਤੇ ਮੀਟ ਨੇ ਡਿੱਗਣਾ ਹੈ ਬੰਦ ਕੀਤਾ ।
ਕੁੜੀਆਂ ਖੁਸ਼ ਰਹਿਣਗੀਆਂ ਉਦੋਂ ਘਰ ਆਪਣੇ,
ਜਦੋਂ ਜਾਤਾਂ ਦਾ ਵਿਤਕਰਾ ਅਸੀਂ ਖਤਮ ਕੀਤਾ ।
ਤਰਕਸ਼ੀਲਤਾ ਹੈ ਯਾਰੋ ਚੰਗੀ ਜਿਉਣ ਜਾਂਚ,
'ਤਰਕਸ਼ੀਲਾਂ' ਨੇ ਹੈ ਇਹ ਹੋਕਾ ਦਿੱਤਾ ।



*ਸਿਹਤ ਵਿਗਿਆਨ*

# ਮੋਟਾਪਾ ਦੂਰ ਕਿਵੇਂ ਕਰੀਏ ?

- ਡਾ. ਅਜੀਤ ਪਾਲ

ਅਜਕਲ ਮੋਟਾਪੇ ਦਾ ਇਲਾਜ ਕਿਸੇ ਗੰਭੀਰ ਬੀਮਾਰੀ ਵਾਗੂੰ ਕੀਤਾ ਜਾਂਦਾ ਹੈ । ਇਸ ਦੇ ਤਹਿਤ ਮਰੀਜ਼ ਦੀ ਪੂਰੀ ਕੇਸ ਹਿਸਟਰੀ ਜਾਨਣ ਤੋਂ ਇਲਾਵਾ ਉਸ ਦਾ ਪੂਰਾ ਸ਼ਰੀਰਕ ਚੈਕ ਅੱਪ ਕੀਤਾ ਜਾਂਦਾ ਹੈ । ਨਾਲ ਹੀ ਮਰੀਜ਼ ਵਾਸਤੇ ਭੋਜਨ ਵਿੱਚ ਵਿਸ਼ੇਸ਼ ਪੋਸ਼ਟਿਕ ਤੱਤ ਲੈਣ ਦੀ ਸਲਾਹ ਦਿੱਤੀ ਜਾਂਦੀ ਹੈ । ਜਰੂਰੀ ਹੋਣ ਤੇ ਮਰੀਜ਼ ਦੇ ਲਬਾਟਰੀ ਟੈਸਟ ਵੀ ਕੀਤੇ ਜਾਂਦੇ ਹਨ । ਇਸ ਤੋਂ ਇਲਾਵਾ ਇਲਾਜ ਨਾਲ ਹੋਣ ਵਾਲੇ ਸੁਧਾਰ ਨੂੰ ਮਨੀਟਰ ਕਰਨ ਲਈ ਨਿਯਮਤ ਚੈਕ ਅੱਪ ਵੀ ਕੀਤਾ ਜਾਂਦਾ ਹੈ ਅਜੇਹਾ ਕਰਨ ਨਾਲ ਇਲਾਜ ਪ੍ਰੀਕ੍ਰਿਆ ਦੀਆਂ ਖਾਮੀਆਂ ਨੂੰ ਸਮੇਂ ਸਿਰ ਦਰੁਸਤ ਕੀਤਾ ਜਾ ਸਕਦਾ ਹੈ ।

### ਭੋਜਨ ਤੇ ਕਸਰਤ ਵਿਚ ਤਾਲਮੇਲ ਜਰੂਰੀ ਹੈ :

ਆਪਣੇ ਖਾਣ ਪਾਣ ਦੀਆਂ ਆਦਤਾਂ ਬਦਲਕੇ ਵਜਨ ਘੱਟ ਕਰਨ ਦੀ ਵਿਉਂਤ ਤਹਿਤ ਇਹ ਦੇਖਿਆ ਗਿਆ ਹੈ ਕਿ ਦਸ ਵਿਚੋਂ ਨੌ ਵਿਅਕਤੀਆਂ ਦਾ ਵਜਨ ਘੱਟ ਤਾਂ ਹੋ ਗਿਆ ਪਰ ਕੁਝ ਹੀ ਸਮੇਂ ਬਾਅਦ ਫਿਰ ਵਧ ਗਿਆ । ਅਜੇਹਾ ਇਕ ਤੋਂ ਪੰਜ ਵਰ੍ਹਿਆਂ ਦੇ ਅਰਸੇ ਦੇ ਵਿੱਚ ਵਿੱਚ ਹੋਇਆ । ਮਾਹਿਰਾਂ ਦਾ ਕਹਿਣਾ ਹੈ ਕਿ ਜਦ ਤੁਸੀਂ ਡਾਈਟ ਵਿਚ ਤਬਦੀਲੀ ਕਰਦੇ ਹੋ ਤਾਂ ਇਸ ਦਾ ਮਤਲਬ ਹੈ ਕਿ ਤੁਸੀਂ ਆਪਣੀ ਪਾਚਨ ਕ੍ਰਿਆ - ਆਪਣੇ ਸ਼ਰੀਰ ਦੇ ਮੇਟਾਬੋਲਿਜ਼ ਨਾਲ ਡੀਲਿੰਗ ਕਰ ਰਹੇ ਹੋ । ਜੇ ਤੁਸੀਂ ਮੋਟਾਪਾ ਘੱਟ ਕਰਨ ਦੇ ਮਕਸਦ ਨਾਲ ਆਪਣੇ ਰੋਜ਼ਾਨਾ ਅਹਾਰ ਕੈਲਰੀਜ਼ ਦੀ ਮਾਤਰਾ ਘਟ ਕਰ ਲਈ ਹੈ ਤਾਂ ਪਾਚਣ ਪ੍ਰਣਾਲੀ ਹੁਸ਼ਿਆਰੀ ਤੋਂ ਕੰਮ ਲੈਂਦੇ ਹੋਏ ਘੱਟ ਕੈਲਰੀਜ਼ ਤੋਂ ਹੀ ਕੰਮ ਚਲਾਉਣਾ ਸ਼ੁਰੂ ਕਰ ਦਿੰਦੀ ਹੈ । ਪਾਚਣ ਪ੍ਰਣਾਲੀ ਦੇ ਇਸ ਰਵਈਏ ਨਾਲ ਤੁਹਾਡਾ ਵਜਣ ਘੱਟ ਹੋਣਾ ਦੂਰ ਰਿਹਾ, ਵਧਣ ਦੀ ਸੰਭਾਵਨਾ ਜ਼ਿਆਦਾ ਰਹਿੰਦੀ ਹੈ । ਪਾਚਣ ਪ੍ਰਣਾਲੀ ਦੀ ਇਸ ਸ਼ਰਾਰਤ ਦੀ ਵਜਾਹ ਨਾਲ ਮਾਹਰ ਕਸਰਤ ਕਰਨ ਦੀ ਸਲਾਹ ਦਿੰਦੇ ਹਨ । ਵਜਨ ਘੱਟ ਕਰਨ ਲਈ ਕਸਰਤ ਇਕ ਮਹੱਤਵਪੂਰਣ ਤਰੀਕਾ ਹੈ । ਪਰ ਇਹ ਇਕੋ ਇਕ ਤਰੀਕਾ ਨਹੀਂ ਹੋ ਸਕਦਾ ਕਿਉਂਕਿ ਕਸਰਤ ਕਰਨ ਨਾਲ ਸ਼ਰੀਰ ਦੇ ਅੰਦਰ ਦੀ ਸੰਪੂਰਨ ਚਰਬੀ ਜੋ ਵਜਣ ਵਧਾਣ ਦੇ ਲਈ ਜੁੰਮੇਵਾਰ ਹੁੰਦੀ ਹੈ, ਨਸ਼ਟ ਨਹੀਂ ਹੋ ਸਕਦੀ। ਇਸ ਲਈ ਕਸਰਤ ਦੇ ਨਾਲ-ਨਾਲ ਅਹਾਰ ਕੰਟਰੋਲ ਤੇ ਵੀ ਧਿਆਨ ਦਿਉ, ਤਾਂ ਹੀ ਮਨਇਛਕ ਲਾਭ ਮਿਲ ਸਕਦਾ ਹੈ । ਕਸਰਤ ਤੁਹਾਡੀਆਂ ਮਾਸ-ਪੇਸ਼ੀਆਂ ਨੂੰ ਚਰਬੀ ਰਹਿਤ ਬਣਾਉਂਦੀ ਹੈ । ਕੈਲਰੀਜ਼ ਨਸ਼ਟ ਕਰਨ ਲਈ ਸਾਡੀਆਂ ਮਾਸਪੇਸ਼ੀਆਂ ਦੇ ਟਿਸ਼ੂਜ਼ ਬਹੁਤ ਹੀ ਅਸਰਦਾਰ ਹੁੰਦੇ ਹਨ । ਕਸਰਤ ਕਰਨ ਨਾਲ ਤੁਹਾਡੀਆਂ ਮਾਸ ਪੇਸ਼ੀਆਂ ਆਪਣੇ ਮੂਲ ਅਕਾਰ ਤੋਂ 20 ਗੁਣਾ ਵੱਡੀਆਂ ਹੋ ਸਕਦੀਆਂ ਹਨ । ਨਿਯਮਤ ਕਸਰਤ ਨਾਲ ਤੁਹਾਡੇ ਸ਼ਰੀਰ ਵਿੱਚ ਕੈਟਾਬੋਲਿਕ ਕ੍ਰਿਆ ਨਿਰੰਤਰ ਜਾਰੀ ਰਹਿੰਦੀ ਹੈ । ਇਥੋਂ ਤਕ ਕਿ ਜਦ ਤੁਸੀਂ ਕਸਰਤ ਨਹੀਂ ਕਰ ਰਹੇ ਹੁੰਦੇ ਤਾਂ ਵੀ ਸ਼ਰੀਰ ਵਿਚ ਕੈਲਰੀਜ਼ ਨਸ਼ਟ ਹੋਣ ਦੀ ਕ੍ਰਿਆ ਜਾਰੀ ਰਹਿੰਦੀ ਹੈ । ਤੁਸੀਂ ਆਪਣੀ ਆਸਾਨੀ ਲਈ ਏਰੋਬਿਕਸ ਵੀ ਕਰ ਸਕਦੇ ਹੋ ਜਿਸ ਦੇ ਤਹਿਤ ਚਲਣਾਂ ਤੈਰਨਾ, ਸਾਈਕਲਿੰਗ ਕਰਨਾ ਆਦਿ ਗਤੀਵਿਧੀਆਂ ਆਉਂਦੀਆਂ ਹਨ । ਇਸ ਨਾਲ ਵੀ ਸ਼ਰੀਰ ਦੀਆਂ ਜਿਆਦਾਤਰ ਕੈਲਰੀਜ ਨਸ਼ਟ ਹੁੰਦੀਆਂ ਹਨ । ਪਰ ਇਸ ਨਾਲ ਮਾਸਪੇਸ਼ੀਆਂ ਤੇ ਕੋਈ ਪ੍ਰਭਾਵ ਨਹੀਂ ਪੈਂਦਾ । ਜੇ ਤੁਸੀਂ ਆਪਣੀਆਂ ਮਾਸ ਪੇਸ਼ੀਆਂ ਨੂੰ ਮਜਬੂਤ ਬਣਾਉਣਾ ਚਾਹੁੰਦਾ ਹੈ ਤਾਂ ਫਰੀ ਵੇਟ ਲਿਫਟਿੰਗ (ਬਾਰਬੇਲਸ, ਡਬਲਬੇਲਸ ਆਦਿ) ਕਰਨੀ ਚਾਹੀਦੀ ਹੈ ਜਾਂ ਫਿਰ । 'ਵੇਟ ਟਰੇਨਿੰਗ ਮਸ਼ੀਨ' ਤੇ ਕਸਰਤ ਕਰਨੀ ਚਾਹੀਦੀ ਹੈ । 40 ਸਾਲ ਦੀ ਉਮਰ ਤੋਂ ਬਾਅਦ ਮਾਸ ਪੇਸ਼ੀਆਂ ਕੰਮਜੋਰ ਪੈਣ ਲਗਦੀਆਂ ਹਨ । ਇਸ ਲਈ ਇਸ ਸਮੇਂ ਮਾਸ ਪੇਸ਼ੀਆਂ 30 ਸਾਲ ਦੀ ਉਮਰ ਤੋਂ ਬਾਅਦ ਹੀ ਮਾਸ ਪੇਸ਼ੀਆਂ ਬਣਾਉਣਾ ਬੇਹਦ ਜਰੂਰੀ ਹੋ ਜਾਂਦਾ ਹੈ । ਕਮਜੋਰ ਹੋਈਆਂ ਮਾਸ ਪੇਸ਼ੀਆਂ ਦੀ ਜਗਾਹ ਚਰਬੀ ਲੈ ਲੈਂਦੀ ਹੈ । ਜੇ ਨਿਯਮਤ ਕਸਰਤ ਨਾਲ ਤੁਸੀਂ ਸੁਡੋਲ ਮਾਸ ਪੇਸ਼ੀਆਂ ਬਣਾਉਗੇ ਤਾਂ ਜ਼ਾਹਿਰ ਹੈ ਮਾਸ ਪੇਸ਼ੀਆਂ ਜ਼ਿਆਦਾ ਜਗਾਹ ਘੇਰਨਗੀਆਂ ਤੇ ਚਰਬੀ ਘੱਟ ।

### ਵਜਨ ਘੱਟ ਕਰਨ ਲਈ ਦਵਾਈਆਂ ਦਾ ਰੋਲ :

ਡਾਈਯੂਰੇਟਿਕ (Diuretic) ਦਵਾਈਆਂ ਤੁਹਾਡੇ ਸ਼ਰੀਰ ਵਿਚੋਂ ਪਾਣੀ ਬਾਹਰ ਨਿਕਲਣ ਦੀ ਕ੍ਰਿਆ ਨੂੰ ਬਲ ਦਿੰਦੀਆਂ ਹਨ। ਸ਼ਰੀਰ ਤੋਂ ਪਾਣੀ ਬਾਹਰ ਕਢਣ ਲਈ ਭਾਪ ਇਸ਼ਨਾਨ ਵੀ ਕੀਤਾ ਜਾਂਦਾ ਹੈ ਪਰ ਇਸ ਨਾਲ ਵਿਸ਼ੇਸ ਫਾਇਦਾ ਨਹੀਂ ਹੁੰਦਾ । ਇਸ ਪ੍ਰਕ੍ਰਿਆ ਤੇ ਗੋਲੀਆਂ ਨਾਲ ਸ਼ਰੀਰ ਵਿਚੋਂ ਸਿਰਫ ਪਾਣੀ ਹੀ ਬਾਹਰ ਨਿਕਲਦਾ ਹੈ । ਚਰਬੀ ਨਹੀਂ ਅਤੇ ਜਦ ਤੁਸੀਂ ਫਿਰ ਤੋਂ ਪਾਣੀ ਪੀਂਦੇ ਹੋ ਜਾਂ ਕੋਈ ਹੋਰ ਤਰਲ ਪਦਾਰਥ ਲੈਂਦੇ ਹੋ ਤਾਂ ਤੁਹਾਡਾ ਵਜਨ ਪਹਿਲਾਂ ਜਿਨਾ ਫਿਰ ਵਧ ਜਾਂਦਾ ਹੈ । ਫਿਰ ਇਹਨਾਂ ਡਾਈਯੁਰੇਟਿਕ ਦਵਾਈਆਂ ਦੀ ਵਰਤੋਂ ਨਾਲ ਤੁਹਾਡੇ ਸ਼ਰੀਰ ਵਿਚੋਂ ਕੁਝ ਅਤੀ ਜਰੂਰੀ ਖਣਿਜਾਂ ਪੋਟਾਸੀਅਮ ਤੇ ਸੋਡੀਅਮ ਵੀ ਬਾਹਰ ਨਿਕਲਦੇ ਰਹਿੰਦੇ ਹਨ * ਇਸ ਲਈ ਮਾਹਰ ਇਹੀ ਰਾਇ ਦਿੰਦੇ ਹਨ ਕਿ ਵਜਣ ਘੱਟ ਕਰਨ ਲਈ ਡਾਈਯੁਰੇਟਿਕ ਦਵਾਈਆਂ ਵਰਤਣਾਂ ਠੀਕ ਨਹੀਂ । ਇਹ ਦਵਾਈਆਂ ਉਹਨਾਂ ਲੋਕਾਂ ਲਈ ਹੀ ਸਹੀ ਸਾਬਿਤ ਹੋ ਸਕਦੀਆਂ ਹਨ ਜਿਨਾਂ ਦੇ ਸ਼ਰੀਰ ਵਿੱਚ **'ਥਾਈਰਾਕਸਿਨ'** ਨਾਮਕ ਹਾਰਮੋਨ ਜਿਸ ਦਾ ਸਤਰਾਵ ਥਾਈਰਾਡ ਗ੍ਰੰਥੀ ਤੋਂ ਹੁੰਦਾ ਹੈ ਦਾ ਪੱਧਰ ਘੱਟ ਹੁੰਦਾ ਹੈ । ਇਹ ਹਾਰਮੋਨ ਸ਼ਰੀਰ ਵਿਚ ਵਾਧੂ ਚਰਬੀ ਨੂੰ ਨਸ਼ਟ ਕਰਨ ਦਾ ਕੰਮ ਕਰਦਾ ਹੈ । ਜੇ ਇਸ ਹਾਰਮੋਨ ਦਾ ਨਿਰਮਾਣ ਘੱਟ ਹੋਵੇਗਾ ਤਾਂ ਸੁਭਾਵਿਕ ਹੈ ਕਿ ਸ਼ਰੀਰ ਦੀ ਵਾਧੂ ਚਰਬੀ ਨਸ਼ਟ ਹੋਵੇਗੀ । ਇਹ ਦਵਾਈ ਡਾਕਟਰ ਦੀ ਸਲਾਹ ਤੋਂ ਬਗੈਰ ਨਾ ਲਵੋਂ।

### ਉਹ ਦਵਾਈਆਂ ਦਾ ਰੋਲ, ਜੋ ਭੁਖ ਮਾਰਦੀਆਂ ਹਨ :

ਡਾਕਟਰੀ ਭਾਸ਼ਾ ਵਿੱਚ ਇਹਨਾਂ ਦਵਾਈਆਂ ਨੂੰ **'ਏਨੋਰੇਟਿਕਸ'** ਕਹਿੰਦੇ ਹਨ । ਇਹ ਦਵਾਈਆਂ ਲੈਣ ਨਾਲ ਭੁੱਖ ਮਰ ਜਾਂਦੀ ਹੈ । ਇਹ ਦਵਾਈਆਂ ਸਾਡੇ ਨਰਵਸ ਸਿਸਟਮ ਨੂੰ ਉਤੇਜਿਤ ਕਰਦੀਆਂ ਹਨ ਤੇ ਮੈਟਾਬੋਲਿਕ ਰੇਟ ਵਧਾਉਂਦੀਆਂ ਹਨ। ਵੈਸੇ ਸ਼ੁਰੂ ਸ਼ੁਰੂ ਵਿੱਚ ਇਹ ਆਪਣਾ ਅਸਰ ਨਹੀਂ ਵਿਖਾਉਦੀਆਂ। ਇਹਨਾਂ ਦੀ ਮਾਤਰਾ ਵਧਣ ਤੇ ਉਹਨਾਂ ਨੂੰ ਨਿਯਮਤ ਰੂਪ ਵਿੱਚ ਲੈਣ ਨਾਲ ਇਹ ਆਪਣਾ ਅਸਰ ਵਿਖਾਉਂਦੀਆ ਹਨ । ਇਹਨਾਂ ਦਵਾਈਆਂ ਦੇ ਸਾਈਡ ਇਫੈਕਟ ਵੀ ਹਨ । ਮਰੀਜ਼ ਇਹਨਾਂ ਦਾ ਆਦੀ ਬਣ ਸਕਦਾ ਹੈ ਤੇ ਉਸਨੂੰ ਦਿਲ ਦੀ ਧੜਕਣ ਵਧਣ ਤੇ ਬਲੱਡ ਪ੍ਰੈਸ਼ਰ ਸਬੰਧੀ ਸ਼ਕਾਇਤ ਹੋ ਸਕਦੀ ਹੈ । ਸਾਡੇ ਕੇਂਦਰੀ ਤੰਤੂ ਪ੍ਰਬੰਧ ਤੇ ਅਸਰ ਕਰਕੇ ਭੁਖ ਨੂੰ ਮਿਟਾਉਣ ਵਾਲੀਆਂ ਦੋ ਦਵਾਈਆਂ ਕਾਫੀ ਪ੍ਰਚਲਤ ਹਨ -

**1. ਪ੍ਰੋਡੇਪ ਤੇ ਫਲੂਛੇਕ 2. ਫੈਨਫਲਰੈਮਿਨ ਤੇ ਡੇਕਸਫਲੁਰੇਮਿਨ**

ਇਹ ਦੋਨੋ ਦਵਾਈਆਂ ਦਿਮਾਗ ਵਿਚ ਸ਼ੇਰੋਟੋਨਿਨ ਨਾਮਕ ਹਾਰਮੋਨ ਦਾ ਜਿਆਦਾ ਰਿਸਾਅ ਕਰਨ ਵਿੱਚ ਮਦਦਗਾਰ ਸਾਬਤ ਹੁੰਦੀਆਂ ਹਨ । ਇਹ ਰਸਾਇਣ ਭੁੱਖ ਨੂੰ ਮਾਰਨ ਦਾ ਕੰਮ ਕਰਦਾ ਹੈ। ਫੈਨਫਲੁਰਮਿਨ ਨਾਮਕ ਦਵਾਈ ਲੈਣ ਨਾਲ ਮਰੀਜ਼ ਇਸ ਦਾ ਆਦੀ

ਤਾਂ ਨਹੀਂ ਹੁੰਦਾ ਪਰ ਮਾਹਰਾਂ ਦੇ ਤਜੁਰਬਿਆਂ ਤੋਂ ਪਤਾ ਲਗਿਆ ਹੈ ਕਿ ਇਹ ਮਾਨਸਿਕ ਗੜਬੜੀ ਪੈਦਾ ਕਰ ਸਕਦੀ ਹੈ। ਇਹ ਦਵਾਈ ਕਿਉਂਕਿ ਦਿਮਾਗ ਦੀ ਕਾਰਜ ਪ੍ਰਣਾਲੀ ਤੇ ਸਿੱਧਾ ਅਸਰ ਕਰਦੀ ਹੈ. ਇਸ ਲਈ ਇਸ ਦੇ ਮਨਚਾਹੇ ਪ੍ਰਭਾਵ ਦੀ ਸੰਭਾਵਨਾਂ ਤੋਂ ਇਨਕਾਰ ਨਹੀਂ ਕੀਤਾ ਜਾ ਸਕਦਾ। ਜਾਨ ਹਾਪਕਿੰਸ ਇੰਸਟੀਚੂਟ ਅਮਰੀਕਾ ਵਿੱਚ ਇਸ ਦਵਾਈ ਦਾ ਜਾਨਵਰਾਂ ਤੇ ਪ੍ਰਯੋਗ ਕੀਤਾ ਗਿਆ ਅਤੇ ਦੇਖਿਆ ਕਿ ਦਵਾਈ ਨੇ ਉਹਨਾਂ ਦੇ ਦਿਮਾਗ ਨੂੰ ਨੁਕਸਾਨ ਪਹੁੰਚਾਇਆ ਹੈ। ਫਿਲਹਾਲ ਬ੍ਰਿਟੇਨ ਵਿੱਚ ਇਸ ਦਵਾਈ ਦੀ ਇਨਸਾਨੀ ਪਰਖ ਜਾਰੀ ਹੈ। ਜਿੱਥੋਂ ਤੱਕ ਡੇਕਸਫਲੂਰੇਮਿਨ ਨਾਮਕ ਦਵਾਈ ਦਾ ਸੁਆਲ ਹੈ, ਇਸ ਦੇ ਵੀ ਸਾਈਡ ਇਫੈਕਟ ਦੇਖੇ ਗਏ ਹਨ। ਇਸ ਦਵਾਈ ਨਾਲ ਮਰੀਜ਼ਾਂ ਵਿੱਚ ਫੇਫੜਿਆਂ ਸਬੰਧੀ ਸਕਾਇਤਾਂ ਪਾਈਆਂ ਗਈਆਂ ਹਨ। ਕੁਝ ਮਰੀਜ਼ਾਂ ਵਿੱਚ ਭਾਵੇਂ ਘੱਟ ਮਾਤਰਾ ਵਿੱਚ ਇਹ ਸਕਾਇਤ ਮਿਲੀ ਹੈ ਪਰ ਇਹ ਸਪਸ਼ਟ ਤੌਰ ਤੇ ਦੇਖਿਆ ਗਿਆ ਹੈ ਕਿ ਉਹਨਾਂ ਦੇ ਫੇਫੜਿਆਂ ਦੀ ਰਕਤ ਨਾਲੀਆਂ ਵਿੱਚ ਸੁੰਗੜਣ ਪੈਦਾ ਹੋਣ ਲੱਗਦੀ ਹੈ। ਇਸ ਸਾਈਡ ਇਫੈਕਟ ਨਾਲ ਗ੍ਰਸਿਤ ਮਰੀਜ਼ਾਂ ਵਿਚੋਂ ਅੱਧੇ ਤੋਂ ਵੱਧ ਮਰੀਜ਼ਾਂ ਦੀ ਮੌਤ ਚਾਰ ਸਾਲਾਂ ਦੇ ਵਿੱਚ ਵਿੱਚ ਹੀ ਹੋ ਗਈ। ਇਸ ਸਬੰਧੀ ਹਾਲ ਹੀ ਵਿੱਚ ਬੀਮਾਰੀ ਦੀ ਸੰਭਾਵਨਾ 30 ਗੁਣਾ ਜ਼ਿਆਦਾ ਵਧ ਗਈ। ਮੋਟਾਪਾ ਘੱਟ ਕਰਨ ਦੀਆਂ ਉਪਰੋਕਤ ਦਵਾਈਆਂ ਦੇ ਗੰਭੀਰ ਸਾਈਡ ਇਫੈਕਟਾਂ ਨੂੰ ਦੇਖਦੇ ਹੋਏ ਅਮਰੀਕੀ ਸਰਕਾਰ ਨੇ ਡਾਕਟਰਾਂ ਨੂੰ ਸੂਚਿਤ ਕੀਤਾ ਹੈ ਕਿ ਉਹ ਇਹ ਦਵਾਈਆਂ ਕੇਵਲ ਉਹਨਾਂ ਮਰੀਜ਼ਾਂ ਨੂੰ ਹੀ ਦੇਣ ਜਿਨਾਂ ਲਈ ਮੋਟਾਪਾ ਇਕ ਬੇਹੱਦ ਗੰਭੀਰ ਸੱਮਸਿਆ ਬਣ ਗਿਆ ਹੋਵੇ। ਜਿਨਾਂ ਮਰੀਜ਼ਾਂ ਵਿਚ ਮੋਟਾਪੇ ਦੀ ਵਜਾਹ ਨਾਲ ਹਾਈ ਕਲੈਸਟਰੋਲ, ਹਾਈ ਬੱਲਡ ਪ੍ਰੈਸ਼ਰ ਜਾਂ ਸ਼ੂਗਰ ਦੀ ਬੀਮਾਰੀ ਦੀ ਸ਼ਕਾਇਤ ਹੋ ਗਈ ਹੋਵੇ ਜਾਂ ਜੋ ਲੋਕ ਮੋਟਾਪੇ ਦੀ ਵਜਾਹ ਕਾਰਨ ਹੱਥ ਪੈਰ ਹਿਲਾਉਣ-ਜੁਲਾਉਣ ਤੋਂ ਵੀ ਅਸਮਰਥ ਹੋ ਗਏ ਹੋਣ, ਉਹਨਾਂ ਨੂੰ ਇਹ ਦਵਾਈਆਂ ਦੇਣ ਦਾ ਰਿਸ਼ਕ ਲਿਆ ਜਾ ਸਕਦਾ ਹੈ।

### ਦਵਾਈਆਂ ਜੋ ਅਸਥਾਈ ਰੂਪ ਵਿਚ ਮੈਟਾਬੋਲਿਕ ਰੇਟ ਵਧਾਉਂਦੀਆਂ ਹਨ

ਇਸ ਕਿਸਮ ਦੀਆਂ ਦਵਾਈਆਂ '**ਥਰਮੋਜੇਨਿਕਸ**' (Thermogenics) ਨਾਂ ਨਾਲ ਜਾਣੀਆਂ ਜਾਂਦੀਆਂ ਹਨ। ਕੁਝ ਸਮੇਂ ਪਹਿਲਾਂ ਇਹਨਾਂ ਦਵਾਈਆਂ ਦੇ ਸੇਵਨ ਨਾਲ ਅਮਰੀਕਾ ਦੇ ਕੁਝ ਲੋਕਾਂ ਦੀ ਮੌਤ ਹੋ ਗਈ ਸੀ ਉਦੋਂ ਅਮਰੀਕਾ ਦੀ ਸਰਕਾਰ ਨੇ ਇਹਨਾਂ ਦੀ ਵਿਕਰੀ ਤੇ ਰੋਕ ਲਾ ਦਿਤੀ ਸੀ ਪਰ ਇਹ ਦਵਾਈ ਆਪਣੇ "ਵੇਟ ਲਾਸ ਫਾਰਮੂਲ" ਦੀ ਵਜਾਹ ਕਰਕੇ ਅੱਜ ਵੀ ਉੱਥੇ ਚੋਰੀ ਛਿਪੇ ਵਿਕ ਰਹੀ ਹੈ। ਥਰਮੋਜੈਨਿਕਸ ਦਵਾਇਆਂ ਮੋਟਾਪੇ ਦੇ ਸ਼ਿਕਾਰ ਮਰੀਜ਼ਾਂ ਦੇ ਸ਼ਰੀਰ ਦਾ ਅੰਗ ਰੂਪੀ ਤਾਪਮਾਨ ਵਧਾਉਂਦੀਆਂ ਹਨ ਜਿਸ ਕਾਰਣ ਮਰੀਜ਼ ਦੇ ਸ਼ਰੀਰ ਵਿੱਚ ਮੌਜੂਦ ਵਾਧੂ ਚਰਬੀ ਨਸ਼ਟ ਹੋ ਜਾਂਦੀ ਹੈ। ਪਰ ਕੁਝ ਮਾਹਰਾਂ ਦਾ ਮੰਨਣਾ ਹੈ ਕਿ ਇਹ ਦਵਾਈਆਂ ਭੁਖ ਨੂੰ ਮਾਰ ਕੇ ਵਜਣ ਘੱਟ ਕਰਦੀਆਂ ਹਨ। ਨਾਲ ਹੀ ਜਦ ਦਵਾਈ ਦਾ ਪ੍ਰਭਾਵ ਖਤਮ ਹੋ ਜਾਂਦਾ ਹੈ ਤਾਂ ਮਰਾਜ਼ ਭੁੱਖ ਮਹਿਸੂਸ ਕਰਨ ਲਗਦਾ ਹੈ। ਇਸ ਦਵਾਈ ਦੇ ਸਾਈਡ ਇਫੈਕਟ ਦੇ ਬਾਰੇ ਵਿੱਚ ਅਜੇ ਵੀ ਸੱਟਡੀ ਜਾਰੀ ਹੈ। ਮਾਹਰਾਂ ਦਾ ਕਹਿਣਾ ਹੈ ਕਿ ਇਸ ਨਾਲ ਦਿਲ ਤੇ ਖੂਨ ਦੇ ਦਬਾਅ ਨਾਲ ਸਬੰਧਤ ਗੜਬੜਾਂ ਹੋ ਸਕਦੀਆਂ ਹਨ। ਲਿਹਾਜਾ ਦਵਾਈ ਦੀ ਪੂਰੀ ਸਟਡੀ ਰੀਪੋਰਟ ਆ ਜਾਣ ਤਕ ਦਿਲ ਦੇ ਰੋਗ ਤੇ ਰਕਤ ਸੰਚਾਰ ਨਾਲ ਸਬੰਧਤ ਬੀਮਾਰੀਆਂ ਵਾਲੇ ਰਗੀਆਂ ਨੂੰ ਇਹ ਦਵਾਈ ਨਹੀਂ ਲੈਣੀ ਚਾਹੀਦੀ।

### ਉਹ ਦਵਾਈਆਂ ਜੋ ਪੇਟ ਭਰਿਆ ਹੋਣ ਦਾ ਅਹਿਸਾਸ ਕਰਵਾਉਂਦੀਆਂ ਹਨ :

ਇਹ ਦਵਾਈਆਂ ਬਲਕਿੰਗ ਏਜੰਟ (Bulking Agent) ਦੇ ਰੂਪ ਵਿੱਚ ਭੋਜਨ ਦੇ ਪਹਿਲੇ ਪਾਣੀ ਨਾਲ ਲਈਆਂ ਜਾਂਦੀਆ ਹਨ ਇਹਨਾ ਦੇ ਪੇਟ ਵਿੱਚ ਪਹੁੰਚਣ ਨਾਲ ਅਜਹਾ ਮਹਿਸੂ ਹੁੰਦਾ ਹੈ ਕਿ ਅਸੀਂ ਭੋਜਨ ਨਾਲ ਸੰਤੁਸਟ ਹੋ ਗਏ ਹਾਂ ਇਸ ਦਵਾਈ ਦਾ ਹਾਲਾਂਕਿ ਕੋਈ ਸਾਈਡ ਇਫੈਕਟ ਨਹੀਂ ਦੇਖਿਆ ਗਿਆ ਪਰ ਫਿਰ ਇਸ ਦੀ ਜਿਆਦਾ ਮਾਤਰਾ ਨਾਲ ਮਰੀਜ਼ਾਂ ਨੂੰ ਡਾਇਰੀਆ ਦੀ ਸ਼ਕਾਇਤ ਹੋ ਸਕਦੀ ਹੈ। ਇਹ ਦਵਾਈ ਲੈਂਦੇ ਸਮੇਂ ਸਾਬਤ ਅਨਾਜ ਫਲ, ਦਾਲਾਂ, ਹਰੀਆਂ, ਸਬਜੀਆਂ ਦੀ ਵਰਤੋਂ ਵੱਧ ਲਾਭਦਾਇਕ ਸਾਬਤ ਹੁੰਦੀ ਹੈ।

### ਉਹ ਦਵਾਈਆਂ ਜੋ ਆਤੜੀਆਂ ਨੂੰ ਕੈਲਰੀਜ਼ ਨਹੀਂ ਸੋਕਣ ਦਿੰਦੀਆਂ :

ਸਟਾਰਚ ਬਲਾਕਰਜ਼ ਤੇ ਫੇਟ ਬਲਾਕਰਜ਼ ਦੇ ਰੂਪ ਵਿੱਚ ਜਾਣੀਆਂ ਜਾਣ ਵਾਲੀਆਂ ਇਹਨਾਂ ਦਵਾਈਆਂ ਨਾਲ ਵੀ ਸਾਈਡ ਇਫੈਕਟ ਨੂੰ ਰੱਦ ਨਹੀਂ ਕੀਤਾ ਜਾ ਸਕਦਾ। ਇਹਨਾਂ ਦਾ ਸੇਵਨ ਕਰਨ ਵਾਲੇ ਮਰੀਜ਼ਾਂ ਵਿੱਚ ਜੀਅ ਕੱਚਾ ਹੋਣਾ, ਉਲਟੀ ਆਉਣੀ, ਸ਼ਰੀਰ ਵਿੱਚ ਦਰਦ ਹੋਣਾ, ਡਾਈਰੀਆ ਹੋਣਾ ਆਦਿ ਸ਼ਕਾਇਤਾਂ ਪਾਈਆਂ ਜਾਂਦੀਆਂ ਹਨ। ਮਰੀਜ਼ ਵਿੱਚ ਉਪਰੋਕੱਤ ਸਾਈਡ ਇਫੈਕਟ ਦੇਖੇ ਜਾਣ ਤੇ ਇਹਨਾਂ ਤੇ ਪਬੰਦੀ ਲਾਈ ਗਈ। ਇਹਨਾਂ ਦਵਾਈਆਂ ਦੀ ਸ਼੍ਰੇਣੀ ਵਿੱਚ (Xenical) ਨਾਮਕ ਦਵਾਈ ਬਾਰੇ ਮਾਹਰਾਂ ਦਾ ਕਹਿਣਾ ਹੈ ਕਿ ਇਹ ਦਵਾਈ ਲਗਭਗ 33 ਫੀ ਸਦੀ ਫੇਟ ਨੂੰ ਸ਼ਰੀਰ ਦੁਆਰਾ ਸੋਕਣ ਤੋਂ ਬਚਾਉਂਦੀ ਹੈ।

### ਉਹ ਦਵਾਈਆਂ ਜੋ ਸ਼ਰੀਰ ਦੀ ਉਰਜਾ ਨਸ਼ਟ ਕਰਨ ਵਿੱਚ ਮਦਦ ਕਰਦੀਆਂ ਹਨ :

ਇਹ ਦਵਾਈਆਂ ਸ਼ਰੀਰ ਵਿੱਚ ਪੈਦਾ ਹਣ ਵਾਲੀ ਅਲਰਜੀ ਨੂੰ ਫੈਟ ਵਿੱਚ ਬਦਲਣ ਤੋਂ ਪਹਿਲਾਂ ਹੀ ਨਸ਼ਟ ਕਰਕੇ ਵਜ਼ਨ ਵਧਾਉਣ ਤੋਂ ਰੋਕਦੀਆਂ ਹਨ। ਇਸ ਸਮੇਂ ਬਜਾਰ ਵਿੱਚ ਇਸ ਕਿਸਮ ਦੀ ਜੋ ਦਵਾਈ ਹੱਥੋ-ਹੱਥ ਵਿਕ ਰਹੀ ਹੈ, ਉਸ ਦਾ ਨਾਂ ਹੈ '**ਕ੍ਰੋਮੀਅਮ ਪਾਈਕੋਲਿਨੇਟ**'। ਪਰ ਸ਼ਾਇਦ ਲੋਕ ਇਸ ਦੇ ਸਾਈਡ ਇਫੈਕਟ ਤੋਂ ਵਾਕਫ ਨਹੀਂ ਹਨ। ਪਿਛਲੇ ਦਿਨੀ ਚੂਹਿਆਂ ਤੇ ਇਸ ਦਵਾਈ ਦਾ ਪ੍ਰਯੋਗ ਕੀਤਾ ਗਿਆ ਤਾਂ ਪਤਾ ਲਗਿਆ ਕਿ ਦਵਾਈ ਡੀ.ਐਨ.ਏ. ਦੀ ਰਚਨਾ ਤੇ ਮਾੜਾ ਪ੍ਰਭਾਵ ਪਾਉਂਦੀ ਹੈ ਜਿਸ ਨਾਲ ਕੈਂਸਰ ਨੂੰ ਉਤਸਾਹ ਮਿਲ ਸਕਦਾ ਹੈ। ਵੈਸੇ ਕੁਝ ਮਾਹਰਾਂ ਦਾ ਕਹਿਣਾ ਹੈ ਕਿ ਜਾਨਵਰਾਂ ਦੇ ਮਾਮਲੇ ਵਿੱਚ ਅਜਹਾ ਦੇਖਿਆ ਗਿਆ ਹੈ, ਤਾਂ ਇਹ ਜਰੂਰੀ ਨਹੀਂ ਕਿ ਮਨੁੱਖਾਂ ਵਿੱਚ ਵੀ ਅਜਹਾ ਪ੍ਰਭਾਵ ਹੋਵੇ। ਜੇ ਇਸ ਦਵਾਈ ਦੀ ਘੱਟ ਮਾਤਰਾ ਲਈ ਜਾਵੇ ਤਾਂ ਮਨੁੱਖ ਤੇ ਇਸ ਦਾ ਕੋਈ ਸਾਈਡ ਇਫੈਕਟ ਨਹੀਂ ਹੁੰਦਾ, ਅਜਹਾ ਵਿਸ਼ਵਾਸ਼ ਦੇ ਨਾਲ ਕਿਹਾ ਜਾ ਸਕਦਾ ਹੈ। ਪਰਜੇ ਇਸ ਦੀ ਮਾਤਰਾ ਵਧਾਈ ਜਾਏ ਅਤੇ ਲੰਬੇ ਸਮੇਂ ਤੱਕ ਲਈ ਜਾਵੇ ਤਾਂ ਸ਼ਾਇਦ ਸਾਈਡ ਇਫੈਕਟ ਹੋ ਸਕਦੇ ਹਨ। ਮਾਹਿਰਾਂ ਦਾ ਕਹਿਣਾ ਹੈ ਕਿ ਜੇ ਇਹ ਮੰਨਲਿਆ ਜਾਵੇ ਕਿ '**ਕ੍ਰੋਮੀਅਮ ਫਾਈਕੋਲਿਨੇਟ**' ਨਾਲ ਕੋਈ ਸਾਈਡ ਇਫੈਕਟ ਨਹੀਂ ਹੁੰਦਾ ਪਰ ਕੀ ਇਹ ਮੋਟੇ ਲੋਕਾਂ ਦਾ ਵਜਨ ਘੱਟ ਕਰਨ ਵਿੱਚ ਕਾਮਯਾਬ ਹੋਈ ਹੈ? ਇਸ ਦਵਾਈ ਦੀ ਦਲੀਲ ਕਰਨ ਵਾਲੇ ਕਹਿੰਦੇ ਹਨ ਕਿ ਜੇ ਇਸ ਨੂੰ ਲੈਂਦੇ ਸਮੇਂ ਸਹੀ ਅਹਾਰ ਲਵੋਂ, ਅੱਛੀ ਕਸਰਤ ਕਰੋ ਤਾਂ ਇਹ ਆਪਣਾ ਜਾਦੂਮਈ ਅਸਰ ਦਿਖਾ ਸਕਦੀ ਹੈ। ਵਜਨ ਘੱਟ ਕਰਨ ਵਾਲੀਆਂ ਦਵਾਈਆਂ ਲਈ ਇਕ ਨਿਰਦੇਸ਼ ਇਹ ਹੈ ਕਿ ਜੋ ਤੁਸੀ ਮੋਟਾਪੇ ਦਾ ਸ਼ਿਕਾਰ ਹੋ ਤਾਂ ਵਜਨ ਘਟਾਈ ਦੀ ਕੋਈ ਵੀ ਦਵਾਈ ਡਾਕਟਰ ਦੀ ਸਲਾਹ ਅਤੇ ਇਸ ਦੇ ਨਿਰਦੇਸ਼ ਅਨੁਸਾਰ ਹੀ ਲਈ ਜਾਵੇ। ਨਾਲ ਹੀ ਇਹ ਵੀ ਧਿਆਨ ਰਖਿਆ ਜਾਵੇ ਕਿ ਕੋਈ ਵੀ ਦਵਾਈ ਸਤ ਪ੍ਰਤੀਸ਼ਤ ਸੁਰਖਿਅਤ ਨਹੀਂ ਹੁੰਦੀ। ਨਾ ਹੀ ਉਸ ਵਿਚ ਸਫਲਤਾਪੂਰਵਕ ਤੇ ਹਮੇਸ਼ਾ ਲਈ ਆਪਣਾ ਵਜਣ ਘੱਟ ਕਰਨ ਦੀ ਯੋਗਤਾ ਹੁੰਦੀ ਹੈ।



### ਮੋਟਾਪਾ ਤੇ ਸਰਜਰੀ :

ਮੋਟਾਪਾ ਘੱਟ ਕਰਨ ਦਾ ਇਹ ਤਰੀਕਾ ਭਾਵੇਂ ਸੋਖਾ ਨਹੀਂ ਪਰ ਮਰੀਜ਼ ਦੀ ਅਸਹਿ ਹਾਲਤ ਨੂੰ ਦੇਖਦੇ ਹੋਏ ਅਜੇਹਾ ਕਰਨਾ ਕਦੀ ਕਦੀ ਜਰੂਰੀ ਹੋ ਜਾਂਦਾ ਹੈ। ਜਦ ਮਰੀਜ਼ ਨੂੰ ਮੋਟਾਪੇ ਦੀ ਵਜਾਹ ਨਾਲ ਜੀਵਨ ਨੂੰ ਖਤਰਾ ਪੈਦਾ ਹੋ ਜਾਂਦਾ ਹੈ ਤਾਂ ਸਰਜਰੀ ਹੀ ਇਕ ਇਕ ਮਾਤਰ ਉਪਾਅ ਬਾਕਿ ਰਹਿ ਜਾਂਦਾ ਹੈ। ਮੋਟਾਪੇ ਲਈ ਕੀਤੀ ਜਾਣ ਵਾਲੀ ਸਰਜਰੀ ਨੂੰ ਗੈਸਟਰੋਪਲਾਸਟੀ ਕਹਿੰਦੇ ਹਨ। ਗੈਸਟਰਪਲਾਸਟੀ ਦੇ ਤਹਿਤ ਸਰਜਨ ਮਰੀਜ਼ ਦੇ ਮਿਹਦੇ ਦੇ ਕਰੀਬ 33 ਫੀਸਦੀ ਉਪਰੀ ਹਿੱਸੇ ਦੀ ਸਰਜਰੀ ਕਰਕੇ ਛੋਟਾ ਕਰ ਦਿੰਦੇ ਹਨ ਤੇ ਫਿਰ ਛੋਟੀ ਆਂਤੜੀ ਨਾਲ ਜੋੜ ਦਿੰਦੇ ਹਨ। ਅਸੀਂ ਇਸ ਸਰਜਰੀ ਨੂੰ ਦੂਜੇ ਸ਼ਬਦਾਂ ਵਿੱਚ ਇਉਂ ਕਹਿ ਸਕਦੇ ਹਾਂ ਇਸ ਨਾਲ ਪੇਟ ਦਾ ਸਾਈਜ਼ ਥੋੜਾ ਛੋਟਾ ਕਰ ਦਿੱਤਾ ਜਾਂਦਾ ਹੈ। ਇਸ ਨਾਲ ਮਰੀਜ਼ ਦਾ ਪੇਟ ਜਲਦੀ ਹੀ ਭਰ ਜਾਂਦਾ ਹੈ। ਪੇਟ ਵਿੱਚ ਭੋਜਨ ਦੀ ਯੋਗਤਾ ਘੱਟ ਹੋਣ ਨਾਲ ਛੋਟੀ ਆਂਤੜੀ ਵਿਚ ਭੋਜਨ ਘੱਟ ਪਹੁੰਚਦਾ ਹੈ। ਪਰ ਕੀ ਸਰਜਰੀ ਨਾਲ ਲਾਭ ਹੁੰਦਾ ਹੈ? ਸਟਡੀ ਤੋਂ ਇਹ ਪਤਾ ਲਗਿਆ ਹੈ ਕਿ ਜਿਨਾਂ ਨੇ ਵੀ ਮੋਟਾਪੇ ਤੋਂ ਛੁਟਕਾਰਾ ਪਾਉਣ ਲਈ ਸਰਜਰੀ ਕਰਵਾਈ ਹੈ ਉਹਨਾਂ ਦਾ ਵਜਨ ਦੋ ਸਾਲਾਂ ਦੇ ਅੰਦਰ 30 ਤੋਂ 50 ਫੀਸਦੀ ਘੱਟ ਹੋਇਆ ਹੈ। ਕੁਝ ਲੋਕਾਂ ਨੂੰ ਸਰਜਰੀ ਨਾਲ ਕੋਈ ਲਾਭ ਨਹੀਂ ਹੋਇਆ। ਸ਼ੁਰੂ ਸ਼ੁਰੂ ਵਿਚ ਉਹਨਾਂ ਦਾ ਵਜਣ ਘੱਟ ਹੋਇਆ ਹੈ। ਕੁਝ ਲੋਕਾਂ ਨੂੰ ਸਰਜਰੀ ਕਰਵਾਈ ਹੈ ਉਹਨਾਂ ਦਾ ਵਜਣ ਫਿਰ ਪਹਿਲਾਂ ਜਿਨਾਂ ਹੋਗਿਆ। ਕੁਝ ਲੋਕਾਂ ਵਿਚ ਸਰਜਰੀ ਤੋਂ ਬਾਅਦ ਸਾਈਡ ਇਫੈਕਟ ਵੀ ਦੇਖੇ ਗਏ, ਉਹਨਾਂ ਨੂੰ ਜੀ ਕੱਚਾ ਹੋਣਾ, ਉਲਟੀਆਂ ਆਉਣ ਦੀ ਸ਼ਕਾਇਤ ਹੋਣ ਲੱਗੀ ਤੇ ਬੇਚੈਨੀ ਮਹਿਸੂਸ ਹੋਣ ਲੱਗੀ। ਵਜਨ ਘੱਟ ਕਰਨ ਲਈ ਸਰਜਰੀ ਉਹਨਾਂ ਤੇ ਹੀ ਕੀਤੀ ਜਾਂਦੀ ਹੈ ਜਿਨਾਂ ਦਾ ਵਜਣ ਅਸਾਧਾਰਨ ਰੂਪ ਵਿੱਚ ਵਧਿਆ ਹੁੰਦਾ ਹੈ। (ਆਮ ਵਜਨ ਤੋ 40 ਫੀ ਸਦੀ ਵੱਧ) ਤੇ ਵਜਣ ਘੱਟ ਕਰਨ ਦੇ ਬਾਕੀ ਸਾਰੇ ਉਪਾਅ ਬਿਲਕੁਲ ਹੀ ਨਾਕਾਮ ਸਿੱਧ ਹੋ ਗਏ। ਅਜਕਲ ਲਿਪੋਸੈਕਸ਼ਨ ਨਾਮਕ ਵਿਧੀ ਦੇ ਬਾਰੇ ਵਿਚ ਵੀ ਗਲਤ ਫਹਿਮੀ ਹੈ ਕਿ ਇਸ ਨਾਲ ਮੋਟਾਪਾ ਦੂਰ ਹੁੰਦਾ ਹੈ, ਸਚਾਈ ਤਾਂ ਇਹ ਹੈ ਕਿ ਇਹ ਸਿਰਫ ਚਰਬੀ ਬਾਹਰ ਕੁਢਣ ਦੀ ਵਿਧੀ ਹੈ। ਯਾਨੀ ਆਰਜੀ ਇਲਾਜ ਹੈ। ਇਸ ਨਾਲ ਸ਼ਰੀਰ ਦੇ ਹਰੇਕ ਹਿੱਸੇ ਦੀ ਚਰਬੀ ਘੱਟ ਨਹੀਂ ਹੋ ਸਕਦੀ।

### ਧਿਆਨ ਰੱਖਣ ਯੋਗ ਗੱਲਾਂ :

ਘੱਟ ਖਾਣ ਨਾਲ ਵਜਣ ਘੱਟ ਨਹੀਂ ਹੁੰਦਾ। ਇਹ ਤਾਂ ਅਹਾਰਦੀ ਕ੍ਰਿਸਮ ਤੇ ਨਿਰਭਰ ਕਰਦਾ ਹੈ ਕਿ ਜਿਸ ਕਿਸਮ ਦਾ ਅਹਾਰ ਤੁਸੀਂ ਲੈ ਰਹੇ ਹੋ। ਇਹ ਧਿਆਨ ਰਖੋ ਕਿ ਸਿਰਫ ਘੱਟ ਚਰਬੀ ਯੁਕਤ ਭੋਜਨ ਨਾਲ ਕੰਮ ਨਹੀਂ ਚਲਦਾ। ਆਪਣੀ ਕੈਲਰੀਜ਼ ਦਾ ਵੀ ਹਿਸਾਬ ਰੱਖੋ। ਤੁਸੀਂ ਐਕਟਿਵ (ਚੁਸਤ ਫੁਰਤ) ਬਣੇ ਰਹੋ। ਬਿਨਾ ਕਸਰਤ ਦੇ ਕੀਤੀ ਗਈ ਡਾਈਟਿੰਗ ਨਾਲ ਮਾਸਪੇਸ਼ੀਆਂ ਵਿੱਚ ਕੰਮਜੋਰੀ ਆ ਜਾਂਦਾ ਹੈ, ਜਦ ਕਿ ਵਜੂਦ ਘੱਟ ਕਰਨ ਵਿੱਚ ਮਾਸਪੇਸ਼ੀਆਂ ਦੀ ਮਹੱਤਵਪੂਰਨ ਭੂਮਿਕਾ ਹੁੰਦੀ ਹੈ। ਮਾਸਪੇਸ਼ੀਆਂ ਹੀ ਸ਼ਰੀਰ ਦੀਆਂ ਬੇਲੋੜੀਆਂ ਕੈਲਰੀਜ਼ ਨੂੰ ਨਸ਼ਟ ਕਰਦੀਆਂ ਹਨ। ਵਜਣ ਘੱਟ ਕਰਨ ਦਾ ਕੋਈ ਤਰੀਕਾ ਅਪਣਾਉਂਦੇ ਸਮੇਂ ਜੇ ਤੁਹਾਨੂੰ ਕੋਈ ਤਬਦੀਲੀ ਕਰਨੀ ਪਵੇ ਤਾਂ ਉਹ ਹੋਲੀ ਹੋਲੀ ਕਰੋ। ਆਪਣੇ ਰੋਜ਼ਾਨਾ ਕੰਮਕਾਰ ਜਾਂ ਕੋਈ ਵੀ ਤਬਦੀਲੀ ਅਚਾਨਕ ਨਾ ਕਰੋ। ਜੇ ਤੁਸੀਂ ਆਪਣੇ ਕੰਮਕਾਰ ਜਾਂ ਭੋਜਨ ਵਿੱਚ ਕਿਸੇ ਕਿਸਮ ਦੀ ਤਬਦੀਲੀ ਕਰ ਦਿੱਤੀ ਹੈ ਤਾਂ ਉਸ ਤਬਦੀਲੀ ਤੇ ਕਾਇਮ ਰਹੋ। ਵਜਣ ਘੱਟ ਹੋਣਾ ਇਕ ਲੰਮੇ ਸਮੇਂ ਤਕ ਹੋਣ ਵਾਲੀ ਕ੍ਰਿਆ ਹੈ। ਇਸ ਦੇ ਤਹਿਤ ਪੂਰਾ ਨਿਯਮ, ਸੰਜਮ, ਵਿਉਂਤਬੰਦੀ ਤੇ ਸਬਰ ਰਖਣਾ ਜਰੂਰੀ ਹੈ।

### ਵਜਨ ਘੱਟ ਦੇ ਨਿਮਨਲਿਖਤ ਮਸ਼ਵਰਿਆਂ 'ਤੇ ਧਿਆਨ ਦਿਉ —

ਸਿਰਫ ਡਾਈਟਿੰਗ ਤੇ ਕਸਰਤ ਹੀ ਕਾਫੀ ਨਹੀਂ ਬਲਕਿ ਪੂਰੀ ਮਾਨਸਿਕ ਤਿਆਰੀ ਦੀ ਜਰੂਰਤ ਹੈ -

1. ਆਪਣਾ ਆਤਮ ਵਿਸ਼ਵਾਸ਼ ਜਗਾਓ, ਤੁਸੀਂ ਆਪਣੇ ਮਕਸਦ ਵਿਚ ਜਰੂਰ ਕਾਮਯਾਬ ਹੋਵੋਗੇ।

2. ਇਹ ਕੰਮ ਅਸਾਨ ਨਹੀਂ ਹੈ। ਇਸ ਲਈ ਜਿੰਮੇਵਾਰੀ ਦੀ ਜ਼ਰੂਰਤ ਹੁੰਦੀ ਹੈ, ਤੁਸੀਂ ਆਪਣੇ ਡਾਕਟਰ ਤੇ ਪ੍ਰੀਵਾਰ ਦੀ ਮਦਦ ਲੈ ਸਕਦੇ ਹੋ। ਕੁਜ ਲੋਕ ਅਜਿਹੇ ਹੁੰਦੇ ਹਨ ਜੋ ਵਜਨ ਘੱਟ ਕਰਨ ਦੀ ਜੁੰਮੇਵਾਰੀ ਆਪਣੇ ਉਪਰ ਲੈਂਦੇ ਹੀ ਨਹੀਂ। ਜੋ ਖੁਦ ਇਹ ਜੁੰਮੇਵਾਰੀ ਅਪਣੇ ਮੋਢਿਆਂ ਉਪਰ ਲੈਂਦਾ ਹੈ ਉਹ ਹੀ ਉਸਨੂੰ ਪੂਰਾ ਕਰ ਲੈਂਦਾ ਹੈ।

3. ਵਜਣ ਹਮੇਸ਼ਾ ਹੀ ਪੱਖੀ ਤਰੀਕੇ ਨਾਲ ਹੀ ਘੱਟ ਕਰਨਾ ਚਾਹੀਦਾ ਹੈ ਅਤੇ ਇਹ ਯਾਦ ਰਖਣਾ ਚਾਹੀਦਾ ਹੈ ਕਿ ਇਹ ਨੇਕ ਕੰਮ ਅਸੀਂ ਆਪਣੀ ਸੇਹਤ ਕਾਇਮ ਰਖਣ ਲਈ ਕਰ ਰਹੇ ਹਾਂ ਨਾ ਕਿ ਸਲਿਮ ਬਨਣ ਲਈ। ਮਤਲਬ ਕਿ ਪੂਰੀ ਮਾਨਸਿਕ ਤਿਆਰੀ ਦੀ ਜ਼ਰੂਰਤ ਹੁੰਦੀ ਹੈ।

4. ਆਪਣੀ ਕਾਮਯਾਬੀ ਲਈ ਯੋਜਨਾ ਬਣਾ ਕੇ ਚੱਲੋ। ਸਿਰਫ ਆਪਣਾ ਖਾਣਾ-ਪੀਣਾ ਤੇ ਕਸਰਤ ਤੇ ਨਿਸ਼ਚਤ ਕਰਨ ਦੀ ਜ਼ਰੂਰਤ ਹੈ। ਆਪਣੀ ਸਮੇਂ ਦੀ ਵਿਉਂਤਬੰਦੀ ਅਜੇਹੀ ਕਰੋ ਕਿ ਕਸਰਤ ਲਈ ਜ਼ਰੂਰਤ ਸਮਾਂ ਨਿਕਲ ਆਵੇ।

5. ਆਪਣੇ ਸਾਰੇ ਪ੍ਰੋਗ੍ਰਾਮ ਦਾ ਰਿਕਾਰਡ ਜਰੂਰ ਰੱਖੋ। ਰੋਜ਼ਾਨਾ ਦੇ ਖਾਣ ਪਾਣ ਦਾ ਰਿਕਾਰਡ ਤਿਆਰ ਕਰਕੇ ਉਸ ਦੀ ਛਾਣਬੀਣ ਕਰੋ ਤੇ ਮੁਲਅੰਕਣ ਵੀ ਕਰੋ।

6. ਗਲਤੀਆਂ ਤੋਂ ਸਬਕ ਸਿਖੋ - ਲੰਬੇ ਕੰਮ ਵਿਚ ਰੁਕਾਵਟਾਂ ਆਉਣੀਆਂ ਤੇ ਗਲਤੀਆਂ ਹੋਣੀਆਂ ਸੰਭਵ ਹੁੰਦੀਆਂ ਹਨ ਪਰ ਬੇਸਬਰੇ ਹੋਣ ਦੀ ਜ਼ਰੂਰਤ ਨਹੀਂ ਹੈ। ਗਲਤੀਆਂ ਤੋਂ ਸਿਖੋ ਨਾ ਕਿ ਬੈਠ ਕੇ ਆਪਣੀ ਅਲੋਚਨਾ ਕਰੋ। ਗਲਤੀਆਂ ਤੋਂ ਸਬਕ ਸਿਖੋ ਸੁਧਾਰ ਕਰਨ ਲਈ ਵਿਚਾਰ ਕਰੋ।

## ਇਕਾਈਆਂ ਦੀ ਚੋਣ/ਐਡਰੈਸ :

***(1) ਨਵਾਂਸ਼ਹਿਰ ਇਕਾਈ ਦਾ ਐਡਰੈਸ ਤਬਦੀਲ :***

ਮਾਸਟਰ ਸੁਖਵਿੰਦਰ ਸਿੰਘ ਨਵਾਂਸ਼ਹਿਰ
ਮਾਰਫਤ ਅਮਰਜੀਤ ਐਕਡਮੀ
ਮੁਹੱਲਾ ਖੋਸਲਾ, ਰਾਹੋਂ (Rahon)
ਜਿਲ੍ਹਾ-ਨਵਾਂਸ਼ਹਿਰ ਪਿੰਨ - 144517

***(2) ਚੋਹਲਾ ਸਾਹਿਬ (ਅਮ੍ਰਿਤਸਰ) ਇਕਾਈ ਦੇ ਸੋਧੇ ਪਤੇ:***

- ਪ੍ਰਧਾਨ :
**ਪਰਮਜੀਤ ਸਿੰਘ ਚੰਬਾ**
ਚੰਬਾ ਰੈਡੀਮੇਡ ਸਟੋਰ, ਨੇੜੇ ਬੱਸ ਅੱਡਾ,
ਚੋਹਲਾ ਸਾਹਿਬ - (143408)
ਜਿਲਾ ਅਮ੍ਰਿਤਸਰ

- ਸਕੱਤਰ :
**ਕਾਮਰੇਡ ਦਰਸ਼ਨ ਸਿੰਘ**
ਸਾਹਮਣੇ ਬੱਸ ਸਟੈਂਡ, ਚੋਹਲਾ ਸਾਹਿਬ,
ਅਮ੍ਰਿਤਸਰ

*ਮਨੋਵਿਗਿਆਨ*

# ਤਣਾਅ ਅਤੇ ਇਸ ਤੋਂ ਬਚਾਅ ਲਈ ਕੁਝ ਉਪਾਅ

*- ਸੁਖਮੰਦਰ ਸਿੰਘ ਤੂਰ*

ਤਣਾਅ ਵਿਸ਼ਵ ਦੀਆਂ ਅਤਿ ਗੰਭੀਰ ਸਮੱਸਿਆਵਾਂ ਵਿਚੋਂ ਇਕ ਹੈ । ਮਰਦਾਂ ਦੇ ਮੁਕਾਬਲੇ ਔਰਤਾਂ ਵਿਚ ਇਸ ਦਾ ਰੁਝਾਨ ਜ਼ਿਆਦਾ ਅਤੇ ਨਿਰੰਤਰ ਤਨਾਅ ਵਿਚ ਰਹਿਣ ਵਾਲਾ ਮਨੁੱਖ ਕੈਂਸਰ, ਮਾਨਸਿਕ ਅਸੰਤੁਲਤਾ, ਦਿਲ ਦੇ ਰੋਗ, ਨਿਪੁੰਸਕਤਾ ਅਤੇ ਹਾਈ ਬਲੱਡ ਪ੍ਰੈਸ਼ਰ ਵਰਗੀਆਂ ਅਤਿ ਖਤਰਨਾਕ ਬਿਮਾਰੀਆਂ ਦਾ ਸ਼ਿਕਾਰ ਹੋ ਸਕਦਾ ਹੈ । ਤੁਹਾਨੂੰ ਇਹ ਜਾਣ ਕੇ ਹੈਰਾਨੀ ਹੋਵੇਗੀ ਕਿ ਔਰਤ ਦੇ ਪੇਟ ਵਿਚ ਪਲ ਰਿਹਾ ਬੱਚਾ ਵੀ ਇਸਦੇ ਬੁਰੇ ਪ੍ਰਭਾਵਾਂ ਤੋਂ ਬਚ ਪਾਉਂਦਾ ।

ਤਨਾਅ ਨੂੰ ਭਾਵੇਂ ਬੁਢਾਪੇ ਦੀ ਬਿਮਾਰੀ ਨਹੀਂ ਮੰਨਿਆ ਜਾਂਦਾ ਰਿਹਾ ਹੈ, ਪ੍ਰੰਤੂ ਹੁਣ ਵੱਡੀ ਗਿਣਤੀ ਵਿਚ ਘੱਟ ਉਮਰ ਦੇ ਲੋਕਾਂ ਵਿਚ ਵੀ ਇਹ ਬਿਮਾਰੀ ਘਰ ਕਰ ਰਹੀ ਹੈ ।

### *ਘੱਟ ਉਮਰ ਦੇ ਲੋਕਾਂ ਵਿਚ ਤਨਾਅ ਕਿਉਂ ਵੱਧ ਰਿਹਾ ਹੈ ?*

ਇਸ ਦਾ ਸੰਭਵਤਾ ਪੂਰਨ ਜੁਆਬ ਤਾਂ ਕਿਸੇ ਕੋਲ ਨਹੀਂ, ਪ੍ਰੰਤੂ ਅਮਰੀਕਾ ਦੇ ਰਾਸ਼ਟਰੀ ਮਾਨਸਿਕ ਸਿਹਤ ਸੰਸਥਾ ਵਿਚ ਮਾਨਸਿਕਤਾ, ਚਿੰਤਾ ਅਤੇ ਵਿਅਕਤੀਤਵ ਸੰਭਦੀ ਗੜਬੜੀਆਂ ਦੀ ਖੋਜ ਸ਼ਾਖਾ ਦੇ ਮੁੱਖੀ ਡਾ. ਰਾਬਰਟ ਗਾਇਸ਼ਰ ਫੀਲਡ ਇਸ ਦਾ ਕਾਰਨ ਪਿਛਲੇ ੨੫ ਸਾਲਾਂ ਵਿਚ ਵੱਡੇ ਪੈਮਾਨੇ ਤੇ ਹੋਈਆਂ ਸਮਾਜਿਕ ਤਬਦੀਲੀਆਂ ਨੂੰ ਮੰਨਦੇ ਹਨ । ਇਨ੍ਹਾਂ ਤਬਦੀਲੀਆਂ ਵਿਚ ਅਦਾਮੀਆਂ ਅਤੇ ਔਰਤਾਂ ਦਾ ਕੰਮ-ਕਾਜ ਦੇ ਲਈ ਘਰ ਤੋਂ ਬਾਹਰ ਨਿਕਲਣਾ ਅਤੇ ਰਹਿਣਾ ਸ਼ਾਮਲ ਹੈ ।

ਇਸ ਬਿਮਾਰੀ ਦੇ ਲੱਛਣ ਉਨੀਂਦਰਾ, ਇਕਾਗਰਤਾ ਨਾ ਮਿਲਣਾ, ਭਾਵਨਾਤਮਿਕ ਹੋਣਾ ਅਤੇ ਆਤਮ-ਹੱਤਿਆ ਦੀ ਮਨੋਵਿਰਤੀ ਦੇ ਰੂਪ ਵਿਚ ਵੇਖਣ ਨੂੰ ਮਿਲਦੇ ਹਨ ।

ਮਾਹਿਰਾਂ ਦੇ ਅਨੁਸਾਰ ਤਨਾਅ ਦੀ ਬਿਮਾਰੀ ਬਹੁਤ ਗੰਭੀਰ ਅਤੇ ਜ਼ਿੰਦਗੀ ਲਈ ਘਾਤਕ ਸਾਬਤ ਹੋ ਸਕਦੀ ਹੈ । ਇਸ ਲਈ ਇਸ ਬਿਮਾਰੀ ਦੀ ਡਾਕਟਰ ਜਾਂ ਤਜਰਬੇਕਾਰ ਮਨੋਵਿਗਿਆਨੀ ਤੋਂ ਇਲਾਜ ਕਰਾਏ ਜਾਣ ਦੀ ਜ਼ਰੂਰਤ ਹੈ । ਜੇਕਰ ਤੁਹਾਡੇ ਵਿਚ ਘਬਰਾਹਟ ਜਾਂ ਬੇਚੈਨੀ ਦਿਨ ਪ੍ਰਤੀ ਦਿਨ ਜਾਰੀ ਰਹਿੰਦੀ ਹੈ ਅਤੇ ਹਫ਼ਤੇ ਦਰ ਹਫ਼ਤੇ ਵਧਦੀ ਜਾਂਦੀ ਹੈ ਤਾਂ ਆਪਣੇ ਡਾਕਟਰ ਨੂੰ ਜ਼ਰੂਰ ਮਿਲੋ ।

ਵਿਲਾਡੇਲੀਫੀਆ ਦੇ ਮੈਡੀਕਲ ਕੇਂਦਰ ਵਿਚ ਮਨੋਵਿਗਿਆਨੀ ਡਾ. ਡੇਵਿਸ ਧਨਰਮ ਦਾ ਕਹਿਣਾ ਹੈ ਕਿ ਤਨਾਅ ਸੁਸਤੀ ਦੀ ਹਾਲਤ ਵਿਚ ਵੱਧਦਾ ਹੈ । ਤੁਸੀਂ ਜਿੰਨਾਂ ਕੰਮ ਕਰਦੇ ਹੋ, ਤੁਹਾਡੇ ਵਿਚ ਉੱਨੀ ਘੱਟ ਕੰਮ ਕਰਨ ਦੀ ਇੱਛਾ ਹੁੰਦੀ ਹੈ ।

ਪਿਛਲੇ ਕਾਫ਼ੀ ਅਰਸੇ ਤੋਂ ਦੁਨੀਆਂ ਭਰ ਦੇ ਡਾਕਟਰ ਅਤੇ ਮਨੋਵਿਗਿਆਨੀ ਇਸ ਤਨਾਅ ਰੂਪੀ ਸਮੱਸਿਆ ਨਾਲ ਨਿਪਟਣ ਲਈ ਸਿਰੋੜ ਯਤਨ ਕਰ ਰਹੇ ਹਨ, ਪਰ ਇਸ ਦਾ ਸੰਭਵਤਾ ਪੂਰਨ ਹੱਲ ਕੋਹਾਂ ਦੂਰ ਦਿਖਾਈ ਦਿੰਦਾ ਹੈ ।

ਦੁਨੀਆਂ ਭਰ ਦੇ ਡਾਕਟਰ ਹੁਣ ਤੇਜ਼ੀ ਨਾਲ ਇਹ ਮੰਨਣ ਲੱਗੇ ਹਨ ਕਿ ਪਰਉਪਕਾਰ ਵਿਚ ਲਗਣਾ ਚੰਗੀ ਸਿਹਤ ਦਾ ਇਕ ਅੱਛਾ ਤਰੀਕਾ ਹੈ । ਸਵੈ ਸੇਵੀ ਅਤੇ ਸਮਾਜ ਸੇਵੀ ਆਦਿ ਕੰਮਾਂ ਦਾ ਇਲਾਜ ਵਰਗਾ ਅਸਰ ਹੋ ਸਕਦਾ ਹੈ ।

ਲੋਕਾਂ ਤੋਂ ਵੱਖਰੇ ਵੱਖਰੇ ਰਹਿਣਾ ਵੀ ਤਨਾਅ ਦੀ ਇਕ ਮਹੱਤਵਪੂਰਨ ਕਾਰਨ ਹੈ । ਮਾਨਵ ਸਮੂਹ ਦੇ ਨਾਲ ਸੰਪਰਕ ਵਿਚ ਆਉਣ ਨਾਲ ਹੀ ਤੁਹਾਨੂੰ ਇਸ ਤੋ ਰਾਹਤ ਮਿਲਦੀ ਹੈ ।

### *ਇਸ ਦੋਂ ਬਚਾਅ ਲਈ ਕੁਝ ਉਪਾਅ :*

ਇਸ ਹਾਲਤ ਵਿਚ ਸਾਨੂੰ ਕਦੇ ਵੀ ਵਿਹਲੇ ਨਹੀਂ ਬੈਠਣਾ ਚਾਹੀਦਾ, ਸਗੋਂ ਘਰੇਲੂ ਕੰਮਾਂ ਵਿਚ ਦਿਲਚਸਪੀ ਲੈਣੀ ਚਾਹੀਦੀ ਹੈ। ਵਿਹਲ ਇਸ ਸਮੱਸਿਆ ਨੂੰ ਹੋਰ ਵੀ ਗੁੰਝਲਦਾਰ ਬਣਾ ਸਕਦਾ ਹੈ ।

ਜਦੋਂ ਵੀ ਤੁਹਾਨੂੰ ਤਨਾਅ ਦਾ ਸ਼ੱਕ ਪਵੇ ਅਤੇ ਤੁਹਾਡੇ ਮਨ ਵਿਚ ਆਤਮ ਹੱਤਿਆ ਦਾ ਵਿਚਾਰ ਆਵੇ ਤਾਂ ਫੌਰਨ ਆਪਣੇ ਡਾਕਟਰ ਨਾਲ ਸੰਪਰਕ ਕਰੋ, ਇਸ ਸੂਰਤ ਵਿਚ ਕੀਤੀ ਦੇਰੀ ਨਾਲ ਤੁਹਾਡੀ ਜਾਨ ਵੀ ਜਾ ਸਕਦੀ ਹੈ।

ਤਨਾਅ ਤੋਂ ਪੀੜਤ ਕਈ ਲੋਕ ਆਪਣੇ ਪਿਆਰੇ ਮਨੋਰੰਜਨ ਵੀ ਛੱਡ ਦਿੰਦੇ ਹਨ । ਇਸ ਨਾਲ ਸਥਿਤੀ ਹੋਰ ਵੀ ਵਿਗੜ ਜਾਂਦੀ ਹੈ । ਜ਼ਿੰਦਗੀ ਨੂੰ ਸੰਜੀਵ ਰੱਖਣ ਲਈ ਮਨ-ਪ੍ਰਚਾਵੇ ਨੂੰ ਰੋਜ਼ਾਨਾ ਦੀ ਜਿੰਦਗੀ ਵਿਚ ਸ਼ਾਮਲ ਕਰਨਾ ਜ਼ਰੂਰੀ ਹੈ । ਇਸ ਸਮੇਂ ਅਜਿਹੇ ਕੰਮ ਕਰੋ ਜਿਸ ਨਾਲ ਤੁਹਾਡੇ ਵਿਚ ਕੁਸ਼ਲਤਾ ਮਹਿਸੂਸ ਹੋਵੇ ।

ਇਸ ਸਮੇਂ ਮੁਸਕਰਾਉਣ ਦੀ ਕੋਸ਼ਿਸ਼ ਵੀ ਕਰੋ, ਸਾਡੀਆਂ ਭਾਵਨਾਵਾਂ ਸਾਡੇ ਵਤੀਰੇ ਦੇ ਅਨੁਰੂਪ ਹੁੰਦੀਆਂ ਹਨ । ਜੇਕਰ ਤੁਸੀਂ ਉਦਾਸੀ ਮਹਿਸੂਸ ਕਰਦੇ ਹੋ ਤਾਂ ਬੈਠਣਾ ਨਹੀਂ ਚਾਹੀਦਾ ਬਲਕਿ ਤੇਜ਼ ਚਲਣਾ ਚਾਹੀਦਾ ਹੈ । ਮੂੰਹ ਲਟਕਾਉਣ ਦੀ ਬਜਾਏ ਮੁਸਕਰਾਓ, ਕੇਵਲ ਕੋਸ਼ਿਸ਼ ਹੀ ਤੁਹਾਨੂੰ ਚੰਗੇ ਮੂਡ ਵਿੱਚ ਲਿਆ ਸਕਦੀ ਹੈ ।

ਤਨਾਅ ਦੀ ਹਾਲਤ ਵਿਚ ਚੰਗੀਆਂ ਪੁਸਤਕਾਂ ਅਖਬਾਰਾਂ ਅਤੇ ਮੈਗਜ਼ੀਨ ਨੂੰ ਆਪਣਾ ਸਾਥੀ ਬਣਾਓ ।

ਸੁਚਾਰੂ ਕੰਮਾਂ ਵੱਲ ਧਿਆਨ ਦਿਓ ।

ਉਪਰੋਕਤ ਗੱਲਾਂ ਵੱਲ ਧਿਆਨ ਦੇ ਕੇ ਅਸੀਂ ਇਸ ਸਮੱਸਿਆ ਤੋਂ ਆਪਣੇ ਆਪ ਨੂੰ ਬਚਾਅ ਸਕਦੇ ਹਾਂ ।



*ਬਹਿਸ ਜਾਰੀ ਹੈ*

# ਸਰਿਸ਼ਟੀ ਰਚਨਾ ਬਾਰੇ ਬਿੱਗ ਬੈਂਗ ਸਿਧਾਂਤ ਦਾ ਖੋਖਲਾਪਣ

*- ਕੇ.ਐਸ. ਮਾਨ*

ਬਿੱਗ ਬੈਂਗ ਸਿਧਾਂਤ ਪੇਸ਼ ਕਰਕੇ ਕੁੱਝ ਸਿਧਾਂਤਕਾਰ ਭੌਤਿਕ ਵਿਗਿਆਨੀਆਂ ਨੇ ਦਾਅਵਾ ਕੀਤਾ ਹੈ ਕਿ ਉਨਾਂ ਇਸ ਸਿਧਾਂਤ ਰਾਹੀਂ ਬ੍ਰਹਿਮੰਡ ਤੇ ਸਰਿਸ਼ਟੀ ਦੇ ਪੈਦਾ ਹੋਣ ਦੇ ਭੇਦ ਨੂੰ ਲੱਭ ਲਿਆ ਹੈ । ਕੁੱਝ ਯੂਰਪੀਅਨ ਭੌਤਿਕ ਤੇ ਬ੍ਰਹਿਮੰਡ ਵਿਗਿਆਨੀਆਂ ਨੇ ਬਿੱਗ ਬੈਂਗ ਸਿਧਾਂਤ ਰਾਹੀਂ ਦਰਸਾਇਆ ਹੈ ਕਿ ਬ੍ਰਹਿਮੰਡ (ਪਦਾਰਥ, ਸਮਾਂ, ਗਤੀ, ਆਦਿ) ਤੇ ਸਰਿਸ਼ਟੀ ਉਤਪਤੀ ਅੱਜ ਤੋਂ 15 ਜਾਂ 20 ਖਰਬ ਸਾਲ ਪਹਿਲਾਂ ਅਦਿੱਖ ਅੱਗਨ ਗੇਂਦ ਦੇ ਮਹਾਂ ਧਮਾਕੇ - ਬਿੱਗ ਬੈਂਗ- ਚੋਂ ਹੋਈ ਸੀ । ਇਹ ਬ੍ਰਹਿਮੰਡ ਫੈਲਦਾ ਜਾ ਰਿਹਾ ਹੈ ਅਖੀਰ ਸੁੰਗੜ ਕੇ ਮੁੜ 30 ਖਰਬ ਸਾਲਾਂ ਬਾਅਦ ਅਦਿੱਖ ਅੱਗਨ ਗੋਲੀ 'ਚ ਸਮਾ ਜਾਵੇਗਾ । ਉਸਦਾ ਫਿਰ ਮਹਾਂਧਮਾਕਾ ਹੋਵੇਗਾ ਬ੍ਰਹਿਮੰਡ ਤੇ ਸਰਿਸ਼ਟੀ ਪੈਦਾ ਹੋਵੇਗੀ ਤੇ ਤਬਾਹ ਹੋਵੇਗੀ ਇਸ ਤਰ੍ਹਾਂ ਦਾ ਸਿਲਸਿਲਾ ਲਗਾਤਾਰ ਬਗੈਰ ਕਾਰਨ ਤੋਂ ਜਾਰੀ ਰਹੇਗਾ ।

ਉਨ੍ਹਾਂ ਭੌਤਿਕ ਵਿਗਿਆਨੀਆਂ ਵੱਲੋਂ ਬਿੱਗ-ਬੈਂਗ ਰਾਹੀਂ ਬ੍ਰਹਿਮੰਡ ਤੇ ਸਰਿਸ਼ਟੀ ਦੇ ਉਤਪਨ ਹੋਣ ਦੀ ਤਸਵੀਰ ਪੇਸ਼ ਕੀਤੀ ਹੈ, ਜਿਸਦੇ ਅਹਿਮ ਪਹਿਲੂ ਹੇਠ ਲਿਖੇ ਅਨੁਸਾਰ ਹਨ ਜਿਵੇਂ -

(ੳ) ਅੱਜ ਤੋਂ ਪੰਦਰਾਂ ਜਾਂ ਵੀਹ ਅਰਬ ਸਾਲ ਪਹਿਲਾਂ ਕਿਸੇ ਅਦਿੱਖ ਬਿੰਦੂ ਤੋਂ $10^{-43}$ (ਇਕ ਤੋਂ ਪਹਿਲਾਂ 43 ਸਿਫਰਾਂ) ਸੈਕਿੰਡ ਦੇ ਦਸੀਂ ਹਜ਼ਾਰ ਖਰਬਵੇਂ ਦੇ ਖਰਬਵੇਂ ਹਿੱਸੇ ਦੌਰਾਨ ਬਗੈਰ ਕਾਰਨ ਤੋਂ ਅਚਾਨਕ ਅਦਿੱਖ ਅੱਗਨ ਗੇਂਦ ਦਾ ਮਹਾਂ ਧਮਾਕਾ ਹੋਇਆ ਜਿਸ ਵਿੱਚੋਂ ਕ੍ਰਮਵਾਰ ਬ੍ਰਹਿਮੰਡ, ਗਤੀ, ਸਮਾਂ, ਪਦਾਰਥ ਦੀ ਉਤਪਤੀ ਹੋਕੇ ਮੌਜੂਦਾ ਸੰਸਾਰ ਸਿਰਜਣਾ ਹੋਈ । ਉਸ ਸਨਸਨੀ ਖੇਜ ਮਹਾਂ ਧਮਾਕੇ ਦੇ ਹੋਣ ਤੋਂ ਬਾਦ ਬ੍ਰਹਿਮੰਡ (ਅਸੀਮ ਪੁਲਾੜ) ਪੈਦਾ ਹੋ ਕੇ ਫੈਲਣਾ ਸ਼ੁਰੂ ਹੋਇਆ ਉਸ ਸਮੇਂ ਬ੍ਰਹਿਮੰਡੀ ਗੇਂਦ ਦਾ ਉਚਤਮ ਤਾਪਮਾਨ ਕਰੀਬ $10^{32}$ ਕੈਲਵਿਨ ਜਾਣੀ ਦਸੀਂ ਕਰੋੜ ਖਰਬਾਂ ਡਿਗਰੀ ਦਰਜ਼ਾ ਸੀ । ਭਾਵ 1 ਨਾਲ 32 ਸਿਫਰਾਂ ਖਰਬ ਡਿਗਰੀ ।

(ਅ) ਬ੍ਰਹਿਮੰਡ ਅੰਦਰ ਉੱਚ ਦਰਜੇ ਦੀ ਰੇਡੀਏਸ਼ਨ ਫੈਲਣ ਲੱਗੀ ਜਦੋਂ ਬ੍ਰਹਿਮੰਡ $10^{-35}$ ਸੈਕਿੰਡ ਦੀ ਸੀ ਤਾਂ ਉਸਦਾ ਤਾਪਮਾਨ ਘਟ ਕੇ $10^{27}$ ਕੈਲਵਿਨ ਰਹਿ ਗਿਆ । ਸੈਕਿੰਡ ਦੇ ਖਰਬਵੇਂ ਦੇ ਖਰਬਵੇਂ ਹਿੱਸੇ ਦੌਰਾਨ 3 ਸ਼ਕਤੀਆਂ ਉਤਪਨ ਹੋਈਆਂ ਜਿਵੇਂ ਮਜਬੂਤ ਤੇ ਕਮਜ਼ੋਰ ਸ਼ਕਤੀ ਪੈਦਾ ਹੋਕੇ ਇਲੈਕਟ੍ਰੋਮੈਗਨੈਟਿਕ ਸ਼ਕਤੀ ਨਾਲ ਚਿੰਬੜ ਗਈਆ । ਐਟਮ ਦੀ ਨਿਊਕਲਸ ਅੰਦਰ ਕਣਾਂ ਨੂੰ ਬੰਨਣ ਤੇ ਧੱਕ ਕੇ ਰੱਖਣ ਦਾ ਕਾਰਜ ਕਰਦੀਆਂ ਹਨ । ਸੈਕਿੰਡ ਦੇ $10^{-32}$ ਹਿੱਸੇ ਦੌਰਾਨ ਗੁਰੁਤਾ ਖਿੱਚ ਪੈਦਾ ਹੋਈ ਤੇ ਤਾਪਮਾਨ ਹੋਰ ਹੇਠਾਂ ਗਿਰ ਗਿਆ ਕਿਉਂਕਿ ਬ੍ਰਹਿਮੰਡ ਦੇ ਫੈਲਣ ਨਾਲ ਊਰਜਾ ਫੈਲ ਕੇ ਠੰਡੀ ਹੁੰਦੀ ਜਾਂਦੀ ਹੈ ।

(ੲ) ਬ੍ਰਹਿਮੰਡ ਸੈਕਿੰਡ ਦੇ $10^{-24}$ ਖਰਬਵੇਂ ਹਿੱਸੇ ਦੌਰਾਨ ਥੋੜਾ ਹੋਰ ਠ ਡਾ ਹੋਣ ਉਪਰੰਤ ਸ਼ੁੱਧ ਊਰਜਾ ਤੇ ਪਦਾਰਥਕ ਸੂਖਮ ਕਣ ਉਤਪੰਨ ਹੋਏ ਜਿਵੇਂ, ਨਿਊਟ੍ਰਾਨਾਂ, ਪ੍ਰੋਟ੍ਰਾਨਾਂ ਅੰਦਰ ਕੁਆਰਕ ਕਣਾਂ ਦਾ ਸੰਘਣਾ ਮਿਸ਼ਰਣ ਤਿਆਰ ਹੋਇਆ । ਉਸ ਵਕਤ ਬ੍ਰਹਿਡ ਫੈਲ ਕੇ ਦੋ ਸੌ ਗੁਣਾ ਹੋ ਗਿਆ । ਉਸਦਾ ਅਕਾਰ ਰੇਤ ਦੇ ਕਣ ਜਿੰਨਾ ਹੋ ਗਿਆ ਸੀ । ਜਦੋਂ ਬ੍ਰਹਿਮੰਡ ਸੈਕਿੰਡ ਦੇ $10^{-32}$ ਵੇਂ ਹਿੱਸੇ ਦੀ ਉਮਰ ਦਾ ਸੀ । ਉਸ ਤੋਂ ਬਾਦ ਸੈਕਿੰਡ ਦੇ $10^{-25}$ ਵੇਂ ਹਿੱਸੇ ਦੌਰਾਨ ਫੈਲ ਕੇ ਹਲਕੀ ਗੋਲੀ ਜਿਡਾ ਹੋ ਗਿਆ ਸੀ । ਫੇਰ ਬ੍ਰਹਿਮੰਡ $10^{-10}$ ਸੈਕਿੰਡ ਦੇ ਹਿੱਸੇ ਦੌਰਾਨ ਫੈਲ ਕੇ ਇਕਦਮ ਸਾਡੇ ਸੌਰਮੰਡਲ ਜਿੱਡਾ ਹੋ ਗਿਆ ਤੇ ਉਸਦਾ ਤਾਪਮਾਨ $10^{15}$ ਕੈਲਵਿਨ ਖਰਬ ਟ੍ਰਿਲੀਅਨ ਸੀ । ਬ੍ਰਹਿਮੰਡ ਅੰਦਰ ਉੱਚ ਊਰਜਾ ਦਾ ਸਮੁੰਦਰ ਠਾਠਾਂ ਮਾਰਦਾ ਸੀ ।

(ਸ) ਸੈਕਿੰਡ ਦੇ $10^{-6}$ ਤੋਂ $10^{-4}$ ਖਰਬਵੇਂ ਹਿੱਸੇ ਦੌਰਾਨ ਬ੍ਰਹਿਮੰਡ ਦਾ ਤਾਪਮਾਨ 1000 ਖਰਬ ਕੈਲੇਵਿਨ ਰਹਿ ਗਿਆ । ਐਟਮ ਦੇ ਧੁਰੇ ਅੰਦਰ ਪ੍ਰੋਟੈਨਾਂ, ਨਿਊਟਰਾਨਾਂ, ਐਂਟੀਪ੍ਰੋਟੈਨਾ, ਐਂਟੀਨਿਉਟ੍ਰਾਨਾਂ ਤੇ ਕੁਆਰਕਾਂ ਦਾ ਮਿਸ਼ਰਣ ਇੱਕ ਜੁੱਟ ਹੋ ਕੇ ਬਝਣਾ ਸ਼ੁਰੂ ਹੋ ਗਿਆ। ਐਟਮ ਦੇ ਮੂਸਲ ਦੀ ਬਣਤਰ ਬਣਨ ਦੀ ਪ੍ਰਸਪਰ ਕ੍ਰਿਆ ਸ਼ੁਰੂ ਹੋ ਗਈ ।

(ਹ) ਜਦੋਂ ਬ੍ਰਹਿਮੰਡ ਇੱਕ ਮਿੰਟ ਦਾ ਭਰੂਣ ਹੋ ਗਿਆ ਤਾਂ ਉਸਦਾ ਤਾਪਮਾਨ ਇੱਕ ਦਮ ਡਿਗ ਕੇ, ਇੱਕ ਖਰਬ ਕੈਲਵਿਨ ਰਹਿ ਗਿਆ। ਐਟਮ ਦੇ ਨਿਊਕਲਸ ਅੰਦਰ ਕੰਮਜ਼ੋਰ ਤੇ ਮਜ਼ਬੂਤ ਸ਼ਕਤੀ ਰਾਹੀਂ ਪ੍ਰੋਟੋਨ ਤੇ ਨਿਊਟ੍ਰੋਨ ਆਪਸ ਚ ਬੱਝ ਕੇ ਪਰਸਪਰ ਕ੍ਰਿਆ ਕਰਨ ਲੱਗੇ । ਚਾਰ ਮਿੰਟਾਂ ਬਾਦ ਬ੍ਰਹਿਮੰਡ ਦਾ ਤਾਪਮਾਨ ੪੦ ਕਰੋੜ ਕੈਲਵਿਨ ਰਹਿ ਗਿਆ ਤੇ ਇੱਕ ਘੰਟੇ ਦੌਰਾਨ ਤਾਪਮਾਨ ਡਿੱਗ ਕੇ 17 ਕਰੋੜ ਕੈਲਵਿਨ ਰਹਿ ਗਿਆ । ਜਦੋਂ ਬ੍ਰਹਿਮੰਡ ਇਕ ਲੱਖ ਸਾਲ ਦਾ ਨਿਆਣੀ ਉਮਰ ਦੀ ਸੀ ਉਸਦਾ ਤਾਪਮਾਨ ਘਟ ਕੇ ਸਿਰਫ ੫ ਕੈਲਵਿਨ ਰਹਿ ਗਿਆ ਤੇ 20 ਖਰਬ ਸਾਲਾਂ ਬਾਦ ਹੁਣ ਤਾਪਮਾਨ ਸਿਰਫ 2.5 ਕੈਲਵਿਨ ਰਹਿ ਗਿਆ ਹੈ ਤੇ ਇਕ ਦਮ ਠੰਡਾ-ਠਾਰ ਹੋ ਗਿਆ ਹੈ । ਬ੍ਰਹਿਮੰਡ ਅੰਦਰ ਬਿਗ ਬੈਂਗ ਤੇ ਕਰਿਸ਼ਮੇ ਨਾਲ ਐਟਮ ਤੋਂ ਮੌਲੀਕਿਊਲ ਪਦਾਰਥਕ ਢਾਂਚੇ (ਠੋਸ ਤਰਲ ਗੈਸ) ਬਣਦੇ ਹੋਏ ਤਾਰਾਮੰਡਲ, ਤਾਰਾਮੰਡਲ, ਝੁੰਡ, ਗੈਸ ਧੂੜ ਦੇ ਵੱਡੇ ਬੱਦਲ, ਸੂਰਜ ਤਾਰੇ, ਧਰਤੀਆਂ ਚੰਦ ਆਦਿ ਉਤਪੰਨ ਹੋ ਗਏ ਸਮੇਤ ਜੀਵ ਸੰਸਾਰ ਦੇ ।

### *ਬਿੱਗ ਬੈਂਗ ਸਿਧਾਂਤ ਦਾ ਖੋਖਲਾਪਣ :*

ਸਭ ਤੋਂ ਪਹਿਲਾਂ ਬਿੱਗ ਬੈਂਗ ਦਾ ਸਿਧਾਂਤ ਦਾ ਥੋਥ ਇਸ ਵਿੱਚ ਹੈ ਕਿ ਅਣ ਹੋਂਦ ਚੋਂ ਬਗੈਰ ਕਿਸੇ ਘਟਨਾਂ ਤੋਂ ਅਚਾਨਕ ਅਦਿੱਖ ਅੱਗਨ ਗੋਲੀ ਪੈਦਾ ਕਿਵੇਂ ਹੋ ਗਈ । ਦੂਜਾ ਉਹ ਅਗਨ ਗੇਂਦ ਪੁਲਾੜ ਤੋਂ ਬਿਨ੍ਹਾਂ ਟਿਕੀ ਕਿਸ ਥਾਂ ਤੇ ਸੀ । ਤੀਜਾ, ਮਹਾਂਧਮਾਕਾ ਕਿਸ ਥਾਂ ਉਤੇ ਕਿਸ ਕੇਂਦਰ ਬਿੰਦੂ ਤੇ ਹੋਇਆ, ਜਿੱਥੋਂ ਇਹ ਬ੍ਰਹਿਮੰਡ ਉਤਪੰਨ ਹੋ ਕੇ ਚਾਰ-ਚੁਫੇਰੇ ਫੈਲਣਾ ਸ਼ੁਰੂ ਹੋ ਗਿਆ ? ਇਸ ਤਰ੍ਹਾਂ ਅੱਗਨ ਗੇਂਦ ਦੇ ਅਚਾਨਕ ਮਹਾਂ ਧਮਾਕੇ ਚੋਂ ਬ੍ਰਹਿਮੰਡ ਪਦਾਰਥ ਗਤੀ ਤੇ ਸਮਾਂ ਉਤਪੰਨ ਹੋਣਾ ਪ੍ਰਕ੍ਰਿਤੀ ਦੇ ਦਾਵੰਦਵਾਦੀ ਪਦਾਰਥਵਾਦੀ ਨਿਯਮਾਂ ਤੇ ਉਲਟ ਰਹੱਸਮਈ ਘਟਨਾ ਹੈ, ਜਿਸਨੂੰ ਅੱਖਾਂ ਮੀਚ ਕੇ ਤਰਕਸ਼ੀਲਾਂ ਲਈ ਮੰਨਣਾ ਮੁਸ਼ਕਿਲ ਹੈ । ਬਗੈਰ ਗਤੀ ਤੇ ਗਰੂਤਾ ਖਿੱਚ ਤੋਂ ਅਗਨ ਗੋਲੀ ਅੰਦਰ ਪਦਾਰਥਕ ਕਣਾਂ ਦਾ ਬੱਝ ਕੇ ਪਰਸਪਰ ਕ੍ਰਿਆ ਨਾਂ ਕਰਦੇ ਹੋਏ ਮਹਾਂ ਵਿਸਫੋਟ ਹੋਣਾ ਸਨਸਨੀਖੇਜ ਘਟਨਾ ਚੱਕਰ ਹੈ । ਬਗੈਰ ਗਤੀ ਤੋਂ ਇਹ ਕਿਵੇਂ ਮੰਨ ਲਿਆ ਕਿ ਅੱਗਨ ਗੇਂਦ ਗੋਲ ਸੀ । ਉਸਦਾ ਹੋਰ ਕੋਈ ਰੂਪ ਕਿਉਂ ਨਹੀਂ ਮੰਨਿਆ ।

ਇਸ ਤਰ੍ਹਾਂ ਬਗੈਰ ਵਿਗਿਆਨਕ ਨਿਯਮਾਂ ਤੋਂ ਖੜੋਤ ਚੋਂ ਮਹਾਂਵਿਫੋਟ ਹੋਣਾ ਕਿਸੇ ਗੈਬੀ ਸ਼ਕਤੀ ਦੀ ਕਰਾਮਾਤ ਮਨ ਕੇ

ਉਸਨੂੰ ਸਰਵਉੱਚ ਏਕਾਤਮਕ ਪਰਾ-ਪ੍ਰਕ੍ਰਿਤਕ ਨਿਯਮ ਦਾ ਨਾਉਂ ਦੇਣਾ ਅਤਿਕਥਨੀ ਹੈ ਕਿਉਂਕਿ ਅਜਿਹਾ ਕੋਈ ਨਿਯਮ ਕ੍ਰਿਆਸ਼ੀਨ ਨਹੀਂ ਸਗੋਂ ਮਨੋਕਲਪਿਤ ਹੈ। ਬ੍ਰਹਿਮੰਡ ਤੇ ਸਰਿਸ਼ਟੀ ਨੂੰ ਸੀਮਤਾਈ ਚ ਬੰਨ ਕੇ ਉਸਨੂੰ ਫੈਲਣਾ ਤੇ ਸੁੰਗੜਦਾ ਦਰਸ਼ਾਉਣਾ ਤੇ ਮੁੜਘਿੜ ਇੱਸ ਘਟਨਾ ਦਾ ਵਾਪਰਨਾ, ਬ੍ਰਹਿਮੰਡ ਦੀ ਅਸੀਮਤਾ, ਸਵੈ ਹੋਂਦ ਤੇ ਸਦੀਵਤਾ ਤੇ ਗਤੀ ਦੀ ਨਿਰੰਦਰਤਾ ਤੋਂ ਮੁਨਕਰ ਹੋਣਾ ਹੈ। ਬ੍ਰਹਿਮੰਡ ਦੇ ਫੈਲਣ ਦਾ ਅਰਥ ਬਾਹਰ ਕੋਈ ਅਜਿਹਾ ਸਥਾਨ ਹੈ ਜਿਸ ਅੰਦਰ ਬ੍ਰਹਿਮੰਡ ਫੈਲ ਰਿਹਾ ਹੈ। ਬ੍ਰਹਿਮੰਡ ਤੋਂ ਬਾਹਰ ਕਿਸੇ ਹੋਰ ਅਜੀਬ ਪੁਲਾੜ ਦੀ ਧਾਰਨਾ ਵੱਡੇ ਭਰਮ ਨੂੰ ਸਵੀਕਾਰ ਕਰਨਾ ਹੈ ਜੋ ਵਿਗਿਆਨਕ ਤਰਕਸ਼ੀਲ ਦੀ ਕਸਵੱਟੀ ਤੇ ਪੂਰਾ ਨਹੀਂ ਉਤਰਦਾ। ਮਹਾਂਧਮਾਕੇ ਤੋਂ ਪਹਿਲਾਂ ਇੱਥੇ ਕੀ ਸੀ, ਬ੍ਰਹਿਮੰਡ ਤੇ ਪਦਾਰਥ ਅਲੋਪ ਕਿਉਂ ਸੀ. ਬ੍ਰਹਿਮੰਡ ਦਾ ਉਤਪੰਨ ਹੋਣ ਤੇ ਤਬਾਹ ਹੋਣ ਦਾ ਕੀ ਕਾਰਨ ਹੈ ਅਜਿਹੇ ਅਹਿਮ ਪ੍ਰਸ਼ਨਾ ਦੇ ਉੱਤਰ ਨਾਂ ਦੇਣਾ ਬਿਗ ਬੈਂਗ ਸਿਧਾਂਤ ਦੇ ਖੋਖਲੇਪਣ ਨੂੰ ਸਾਬਤ ਕਰਦਾ ਹੈ। ਕੀ ਤਰਕਸ਼ੀਲ ਅਜਿਹੀ ਸੋਚ ਨੂੰ ਸਵੀਕਾਰ ਕਰਨਗੇ ?

ਇਸ ਤੋਂ ਅੱਗੇ ਮਹਾਂਧਮਾਕੇ ਤੋਂ ਬਾਦ ਬ੍ਰਹਿਮੰਡ ਅੰਦਰਲੀ ਊਰਜਾ ਦਾ ਫੈਲ ਕੇ ਠੰਡਾ ਹੋਣਾ ਮਨੋਕਲਪਿਤ ਹੈ। ਜੇਕਰ ਬ੍ਰਹਿਮੰਡ ਤੋਂ ਪਹਿਲਾਂ ਠੰਡ ਸੀ ਤਾਂ ਠੰਡ ਤੋਂ ਅੱਗਨ ਗੋਲੀ ਉਤਪਨ ਕਿਵੇਂ ਹੋ ਗਈ ? ਜੇਕਰ ਬ੍ਰਹਿਮੰਡ ਫੈਲਣ ਨਾਲ ਠੰਡ ਉਤਪਨ ਹੋਈ ਤਾਂ ਇੱਕ ਸੈਕਿੰਡ ਦੇ ਦਸੀਂ ਹਜ਼ਾਰ ਖਰਬਵੇਂ ਹਿੱਸੇ ਦੌਰਾਨ ਕਿਵੇਂ ਉਤਪੰਨ ਹੋ ਗਈ ? ਇੱਕ ਪਾਸੇ ਬ੍ਰਹਿਮੰਡ ਦਾ ਤਾਪਮਾਨ ਇੱਕ ਮਿੰਟ ਚ ਦਸੀਂ ਕਰੋੜ ਖਰਬਾਂ ਡਿਗਰੀ ਤੋਂ ਡਿੰਗ ਕੇ ਸਿਰਫ ੧ ਖਰਬ ਕੈਲਵਿਨ ਡਿਗਰੀ ਰਹਿ ਜਾਣਾ, ਦੂਜੇ ਪਾਸੇ 20 ਖਰਬ ਸਾਲਾਂ ਚ ਧੀਮੀ ਰਫਤਾਰ ਨਾਲੋ ਖਰਬ ਡਿਗਰੀ ਤਾਪਮਾਨ ਤੋਂ ਘਟ ਕੇ ਸਿਰਫ 2.75 ਕੈਲਵਿਨ ਡਿਗਰੀ ਰਹਿ ਜਾਣਾ ਆਪਣੇ ਆਪ ਵੱਡਾ ਸਵੈਵਿਰੋਧਤਾਮ ਹੈ। ਜਿਸ ਤਰ੍ਹਾਂ ਬ੍ਰਹਿਮੰਡ ਦਾ ਤਾਪਮਾਨ $10^{43}$ ਸੈਕਿੰਡ ਹਿੱਸੇ ਤੋਂ 1 ਮਿੰਟ ਵਿੱਚ ਅਚਾਨਕ ਕਰੋੜਾਂ ਖਰਬ ਡਿਗਰੀ ਡਿਗਦਾ ਸਿਧ ਕੀਤਾ ਹੈ। ਫਰ ਇਸ ਤੇਜ਼ ਰਫਤਾਰ ਨਾਲ ਹੁਣ ਨੂੰ ਤਾਂ ਬ੍ਰਹਿਮੰਡ ਠੰਡਾਂ ਜੱਖ ਹੋ ਕੇ ਸੁੰਘੜ ਜਾਣਾ ਚਾਹੀਦਾ ਸੀ। ਬ੍ਰਹਿਮੰਡ ਦੇ ਇੱਕ ਲੱਖ ਸਾਲ ਦਾ ਹੋਣ ਤੇ ਕੀ ਅੜਿੱਕਾ ਲੱਗ ਗਿਆ ਸੀ ਕਿ ੫ ਜਾਂ 6 ਕੈਲਵਿਨ ਤੋਂ ਤਾਪਮਾਨ 20 ਖਰਬ ਸਾਲਾਂ ਚ ਮਸਾਂ ਅੱਧਾ ਹੀ ਹੇਠਾਂ ਆਇਆ ਹੈ। ਇਹ ਵੀ ਕਿਤੇ ਸਪੱਸਟ ਨਹੀਂ ਕੀਤਾ ਕਿ ਸਮਾਂ ਕਦੋਂ ਉਤਪਨ ਹੋਇਆ ਤੇ ਕਿਵੇਂ ਉਤਪਨ ਹੋਇਆ ਸੀ ? ਇਸ ਤਰ੍ਹਾਂ ਬਿੱਗ ਬੈਂਗ ਧਮਾਕੇ ਤੋਂ ਬਾਦ ਚੁੰਬਕੀ ਪੋਲ ਕਿਵੇਂ ਉਤਪੰਨ ਹੋਏ ਬਾਰੇ ਵੀ ਸਪਸ਼ੱਟ ਨਹੀਂ ਕੀਤਾ। ਇਲੈਕਟ੍ਰੋਡਾਇਨਾਮਿਕ ਸ਼ਕਤੀ ਪਹਿਲੋਂ ਹੀ ਕਿਵੇਂ ਉਤਪਨ ਹੋ ਗਈ ਸੀ ਜਦੋਂ ਕਿ ਇਲੈਕਟ੍ਰੋਨ ਤੇ ਪੌਜੇਟ੍ਰੋਨ ਕਣ ਤੇ ਪ੍ਰੋਟੋਨ ਤੇ ਨਿਊਟ੍ਰੋਨ ਕਣ ਉਤਪਨ ਨਹੀਂ ਸੀ ਹੋਏ, ਜਦੋਂ ਕਿ ਇਹ ਸਕਤੀ $10^{32}$ ਸੈਕਿੰਡ ਦੇ ਹਿੱਸੇ ਉਤਪਨ ਹੁੰਦੀ ਦਰਸਾਇਆ ਹੈ।

ਜਦੋਂ ਬ੍ਰਹਿਮੰਡ ਹਰ ਪਾਸੇ ਠੰਡਾ ਹੋ ਕੇ ਇੱਕੋ ਜਿਹਾ ਤਾਪਮਾਨ ਪੈਦਾ ਹੋ ਗਿਆ ਤਾਂ ਉਸ ਨੁਕਤੇ ਉੱਤੇ ਉਤਪਨ ਹੋਈਆਂ ਗਲੈਕਸੀਆਂ, ਗਲੈਕਸੀਆਂ ਦੇ ਝੁੰਡ ਸੂਰਜ ਤੇ ਤਾਰਿਆਂ ਦੀ ਉਮਰ 20 ਖਰਬ ਸਾਲ ਹੋਣੀ ਚਾਹੀਦੀ ਸੀ। ਪ੍ਰੰਤੂ ਅਨੇਕਾਂ ਗਲੈਕਸੀਆਂ ਤਾਰਿਆਂ ਦੀ ਉਮਰ 10 ਤੋਂ ਪੰਜ ਖਰਬ ਸਾਲ ਕਿਉਂ ਹੈ ? ਨਵੀਆਂ ਗਲੈਕਸੀਆਂ ਤੇ ਸੂਰਜ ਕਿਉਂ ਉਤਪਨ ਤੇ ਠੰਡੇ ਹੋ ਰਹੇ ਹਨ ? ਫਿਰ ਬ੍ਰਹਿਮੰਡ ਅੰਦਰ ਸਮਾਨਤਾ ਦੀ ਥਾਂ ਅਸਮਾਨਤਾ ਕਿਉਂ ਹੈ। ਅਦਿੱਖ ਅਗਨ ਗੇਂਦ ਮਹਾਂ ਧਮਾਕੇ ਚੋਂ ਬ੍ਰਹਿਮੰਡ, ਪਦਾਰਥ ਗਲੈਕਸੀਆਂ, ਤਾਰਿਆ ਤੇ ਗੈਸਾਂ ਦਾ ਕਰਮਵਾਰ ਪੈਦਾ ਹੋਣਾ ਸੁਲੇਮਾਨ ਜਾਦੂਗਰ ਦੀ ਟੋਪੀ ਚੋਂ ਖਰਗੋਸ਼ ਤੇ ਕਬੂਤਰਾਂ ਦੇ ਪੈਦਾ ਕਰਮ ਵਾਂਗ ਹੈ। ਇਹ ਬਿਗ ਬੈਂਗ ਸਿਧਾਂਤ ਦਾ ਖੋਖਲਾਪਣ ਨਹੀਂ ਤਾਂ ਹੋਰ ਕੀ ਹੈ ?

## 2. ਬਿੱਗ ਬੈਂਗ ਤਜਰਬੇ ਦੀ ਪਰਖ ਕਸਵੱਟੀ ਉੱਤੇ :

ਬਿੱਗ ਬੈਂਗ ਭੌਤਿਕ ਵਿਗਿਆਨੀਆਂ ਨੇ ਮਹਾਂਧਮਾਕਾ ਸਿਧਾਂਤ ਨੂੰ ਅਨੇਕਾਂ ਵਿਗਿਆਨਕ ਸਿਧਾਂਤਾਂ ਨਾਲ ਸਾਬਤ ਕਰਨ ਦੀ ਕੋਸ਼ਿਸ਼ ਕੀਤੀ ਲੇਕਿਨ ਸਫਲਤਾ ਹੱਥ ਨਹੀਂ ਲੱਗੀ। ਫਰ ਦੁਨੀਆਂ ਦੀਆਂ ਵੱਡੀਆਂ ਪ੍ਰਯੋਗਸ਼ਾਲਾਵਾਂ ਚ ਕਣਾਂ ਨੂੰ ਆਪਸੀ ਟਕਰਾਉਣ ਤੇ ਤਬਾਹ ਕਰਨ ਦੇ ਤਜਰਬੇ ਕਰਕੇ ਦੇਖੇ ਪ੍ਰੰਤੂ ਪਦਾਰਥ ਤਬਾਹ ਨਹੀਂ ਹੋਇਆ ਸਗੋਂ ਹੋਰ ਨਵੇਂ ਕਣਾਂ ਦੀ ਖੋਜ ਨੇ ਪਦਾਰਥ ਦੀ ਸਦੀਵਤਾ ਨੂੰ ਸਾਬਤ ਕਰ ਵਿਖਾਇਆ ਹੈ। ਉਨ੍ਹਾਂ ਦਾ ਕਹਿਣਾ ਕਿ ਤਜਰਬਿਆਂ ਰਾਹੀਂ ਬ੍ਰਹਿਮੰਡ ਦੇ ਮੁੱਢਕਦੀਮੀ ਕਣਾਂ ਕੁਆਰਕਾਂ ਤੇ W-Z ਕਣਾਂ ਦੀ ਖੋਜ ਕਰ ਲਈ ਹੈ ਜੋ ਮਹਾਂਵਿਸਫੋਟ ਤੋਂ ਪਹਿਲਾਂ ਅਗਨਗੇਂਦ ਕਣਾ ਦੀ ਉਪਜ ਹਨ ਬਾਰੇ ਸਚਾਈ ਤੋਂ ਲੱਖਾਂ ਮੀਲ ਦੂਰ ਹਨ।

ਮਿਸਾਲ ਵੱਜੋਂ 1989 ਚ ਜਨੇਵਾ ਦੇ ਸਰਨ ਦੀ ਪ੍ਰਯੋਗਸ਼ਾਲਾ ਵਿੱਚ ਇੱਕ ਦਿਉਕੱਦ ਐਕਸੇਲਰੇਟਰ ਕੋਲਾਈਡਰ ਮਸ਼ੀਨ ਤਿਆਰ ਕਰਕੇ ਉਸ ਅੰਦਰ ਇਲੈਕਟ੍ਰੋਨਾਂ ਤੇ ਪ੍ਰੰਜੀਟ੍ਰੋਨਾਂ ਨੂੰ ਆਪਸ ਵਿੱਚ ਭਿੜਾਕੇ 30,000 ਟ੍ਰੀਲੀਆਨ ਡਿਗਰੀ ਤਾਪਮਾਨ ਪੈਦਾ ਕਰਕੇ W ਤੇ Z ਕਣਾਂ ਨੂੰ ਖੋਜ ਲਿਆ ਹੈ, ਜੋ ਮਹਾਂਧਮਾਕੇ ਤੋਂ ਪਹਿਲਾਂ ਦੇ ਕਣਾਂ ਦੀ ਉਪਜ ਹਨ ਜੋ ਧਮਾਕੇ ਦੌਰਾਨ ਨਸ਼ਟ ਹੋ ਗਏ। ਪ੍ਰੰਤੂ ਧਰਤੀ ਉੱਤੇ ਅਜਿਹੀ ਵੱਡੀ ਮਸ਼ੀਨ ਬਣਾ ਕੇ ਬਿਗ ਬੈਂਗ ਤੋਂ ਫੌਰੀ ਬਾਦ ਦਸੀਂ ਕਰੋੜ ਖਰਬ ਤਾਪਮਾਨ ਪੈਦਾ ਕਰਨਾ ਅਸੰਭਵ ਹੈ। ਅਜਿਹਾ ਕਰਨ ਨਾਲ ਤਾਂ ਫੇਰ ਮਸ਼ੀਨ ਅੰਦਰ ਹੀ $10^{-43}$ ਸੈਕਿੰਡ ਦੇ ਹਿੱਸੇ ਦੌਰਾਨ ਮਹਾਂਧਮਾਕੇ ਹੋ ਕੇ ਉਸ ਵਿੱਚ ਨਵਾਂ ਬ੍ਰਹਿਮੰਡ ਪਦਾਰਥ ਤੇ ਸਮਾਂ ਉਤਪਨ ਹੋ ਜਾਵੇਗਾ। ਮਨੁੱਖ ਬ੍ਰਹਿਮੰਡ ਤੇ ਸਰਿਸ਼ਟੀ ਦਾ ਸਿਰਜਕ ਬਣ ਜਾਵੇਗਾ। ਪ੍ਰਸਿੱਧ ਭੌਤਿਕ ਵਿਗਿਆਨੀ ਅਬਦੁਲ ਸਲਮ ਨੇ ਸਪੱਸ਼ਟ ਕੀਤਾ ਹੈ ਕਿ $10^{7}$ Tev ਤਾਪਮਾਨ ਪੈਦਾ ਕਰਨ ਲਈ ਧਰਤੀ ਤੋਂ ਚੰਦ ਤੱਕ ਲੰਬੀ ਐਕਸੈਲਰੇਟਰ ਮਸ਼ੀਨ ਬਣਾਉਣੀ ਪਵੇਗੀ $10^{11}$ Tev ਤਾਪਮਾਨ ਪੈਦਾ ਕਰਨ ਲਈ ਧਰਤੀ ਤੋਂ ਸੂਰਜ ਤੱਕ ਤੇ $10^{16}$ Tev ਤਾਪਮਾਨ ਪੈਦਾ ਕਰਨ ਲਈ 10 ਰੋਸ਼ਨੀ ਸਾਲ ਲੰਬੀ (ਖਰਬਾਂ ਮੀਲ ਲੰਬੀ) ਮਸ਼ੀਨ ਬਣਾਉਣੀ ਪਵੇਗੀ।

(ਸੰਪਾਦਕ ਪਾਲ ਡੇਵਿਸ ਕਿਤਾਬ ਨਵੀਂ ਭੌਤਿਕੀ ਪੰਨਾ 482 ਐਡੀਸ਼ਨ 1996) ਇਹ ਤਾਪਮਾਨ ਵੀ ਸਿਰਫ ਉਤਨਾਂ ਹੋਵੇਗਾ ਜੋ ਸੈਕਿੰਡ ਦੇ $10^{-35}$ ਹਿੱਸੇ ਦੌਰਾਨ ਬ੍ਰਹਿਮੰਡ ਦਾ ਤਾਪਮਾਨ ਸੀ। ਇਸ ਤਰ੍ਹਾਂ ਜਿੱਥੇ ਤੱਕ ਨਵੇਂ ਕਣ W-Z ਜੀਰੋ 1989 ਚ ਜਨੇਵਾ ਸਰਨ ਪ੍ਰਯੋਗਸ਼ਾਲਾ ਚ ਖੋਜਣ ਦਾ ਸਵਾਲ ਹੈ, ਜੋ ਬ੍ਰਹਿਮੰਡ ਉਤਪਤੀ ਦੇ ਆਦਿਕਾਲੀਨ ਕਣਾਂ ਦੀ ਉਪਜ ਦਰਸਾਏ ਹਨ। ਉਨ੍ਹਾਂ ਬਾਰੇ ਖੁਸ਼ੀ ਚ ਟੱਪਣ ਤੇ ਹੈਰਾਨ ਹੋਣ ਦੀ ਲੋੜ ਨਹੀਂ ਕਿਉਂਕਿ ਕੁਆਰਕਾਂ ਤੇ ਕਣਾਂ ਨੂੰ ਸਿਧਾਂਤਕ ਤੌਰ ਤੇ 1970 ਵਿੱਚ ਗੇਲਮਾਨ ਗਲਾਲੋ ਤੇ ਅਬਦੁਲ ਸਲਮ ਭੌਤਿਕ ਵਿਗਿਆਨੀਆਂ ਨੇ ਪੇਸ਼ ਕੀਤਾ ਸੀ। 1983-84 ਵਿੱਚ ਇਟਲੀ ਦੇ ਭੌਤਿਕ ਵਿਗਿਆਨੀ ਕਾਰਲੋ ਰੂਬੀਆ ਤੇ ਉਸਦੇ ਸਹਿਯੋਗੀ ਵਿਗਿਆਨੀ ਵੈਰਨਰ ਡਰ ਮੀਰ ਨੇ ਐਕਸੈਲਰੇਟਰ ਚ ਇਲੈਕਟ੍ਰੋਨਾਂ ਤੇ ਪ੍ਰੰਜੀਟ੍ਰੋਨਾਂ ਨੂੰ ਟਕਰ ਕੇ ਖੋਜ ਲਿਆ ਸੀ। ਅਤੇ ਸਿੱਟੇ ਵਜੋਂ ਉਨ੍ਹਾਂ ਦੋਵਾਂ ਨੇ ਨੋਬਲ ਇਨਾਮ ਪ੍ਰਾਪਤ ਕੀਤਾ। ਇਸ ਤਰ੍ਹਾਂ 1989 ਵਿੱਚ ਜਨੇਵਾ ਵਿਖੇ ਲੈਪ ਕੋਲਾਈਡਰ ਮਸ਼ੀਨ ਦਾ ਡਾਇਰੈਕਟਰ ਜਰਨਲ ਵੀ ਰੂਬੀਆ ਨੂੰ ਸਥਾਪਿਤ ਕੀਤਾ ਸੀ। 1990-95 ਚੋਂ ਵੀ ਜਨੇਵਾ ਵਿਖੇ ਮਸ਼ੀਨ ਤੇ ਤਜਰਬੇ ਕੀਤੇ ਨਤੀਜਾ ਉਹੀ ਨਿਕਲਿਆ। ਅਸਲ ਵਿੱਚ W-Z ਕਣ ਐਟਮ ਦੀ ਨਿਉਕਲੀਅਸ ਅੰਦਰ ਕਮਜ਼ੋਰ ਸ਼ਕਤੀ ਤੇ ਮਜ਼ਬੂਤ ਸ਼ਕਤੀ ਨਾਲ ਸੰਬੰਧਿਤ ਹਨ ਜੋ ਪ੍ਰੋਟ੍ਰਨਾਂ ਤੇ ਨਿਊਟ੍ਰੋਨਾਂ ਨੂੰ ਬੰਨ ਕੇ ਰੱਖਦੀ ਹੈ। ਜੈਂਡ ਜੀਰੋ ਨੂੰ ਉਤਪਤੀ ਦੇ ਮੁਢਲੇ ਕਣ ਦਰਸਾਉਂਦੇ ਅਗਿਆਨਤਾ ਨੂੰ ਦਰਸਾਉਣਾ ਹੀ ਹੈ।

ਭੌਤਿਕ ਵਿਗਿਆਨੀਆਂ ਵੱਲੋਂ ਕੀਤੇ ਗਏ ਤਜਰਬਿਆਂ ਨੇ ਉਲਟਾ ਸਗੋਂ ਬਿੱਗ ਬੈਂਗ ਦੇ ਥੋਥ ਨੂੰ ਨੰਗਾ ਕੀਤਾ ਹੈ। ਜਿੱਥੋਂ ਤੱਕ ਕੁਆਰਕਾਂ ਨੂੰ ਪਦਾਰਥ ਦੇ ਮੁਢਲੇ ਕਣ ਮੰਨਣ ਦਾ ਸਵਾਲ ਹੈ ਦਰੁਸਤ ਹੈ। ਪ੍ਰੰਤੂ ਇਨ੍ਹਾਂ ਨੂੰ ਪਦਾਰਥ ਦੇ ਅੰਤਮ ਮੁੱਢਲੇ ਕਣ ਦਰਸਾਉਣਾ। ਅਗਿਆਨਤਾ ਹੈ, ਕਿਉਂਕਿ ਪਹਿਲਾਂ ੧੯੩੨ ਚ ਐਟਮ ਨੂੰ ਤੋੜਿਆ ਗਿਆ ਜਿਸਨੂੰ ਪਦਾਰਥ ਚ ਗੁਢਲਾ ਕਣ ਆਖਿਆ ਜਾਂਦਾ ਸੀ, ਫਰ ਐਟਮ ਦੀ ਧੁਰੀ ਨੂੰ ਤੋੜ ਕੇ ਪ੍ਰੋਟੈਨਾਂ ਤੇ ਨਿਊਟ੍ਰੋਨਾਂ ਨੂੰ ਮੁਢਲੇ ਕਣ ਦਰਸਾਇਆ ਜਾਣ ਲੱਗਾ ਤੇ ਹੁਣ ਕੁਆਰਕਾਂ ਤੇ $W^0$-$Z^0$ ਕਣਾਂ ਨੂੰ ਮੁਢਲੇ ਪਦਾਰਥਕ ਕਣ ਦਰਸਾਉਣ ਦੇ ਦਾਅਵੇ ਕੀਤੇ ਜਾਂਦੇ ਰਹੇ ਹਨ ਜਦੋਂ ਕਿ ਸੂਖਮ ਕਣਾਂ ਅੰਦਰ ਵੀ ਅਸੀਮਤਾ ਹੈ। ਇੱਕ ਤੋਂ ਬਾਦ ਦੂਸਰੇ ਸੂਖਮ ਕਣ ਦਾ ਵਿਭਾਜਨ ਕੀਤਾ ਗਿਆ ਹੈ। ਇਲੈਕਟ੍ਰੋਨ ਨੂੰ ਵੀ ਵਿਭਾਜਨ ਕਰਕੇ ਦੇਖ ਲਿਆ ਹੈ।

ਆਮ ਤੌਰ ਤੇ ਪਦਾਰਥ ਦੇ ਸੂਖਮ ਕਣਾਂ ਦੀਆਂ ਦੋ ਸਰੇਣੀਆਂ ਹਨ। ਪਹਿਲੀ ਸ਼੍ਰੇਣੀ ਹੈਡਰੋਨਜ਼ ਕਣਾਂ ਦੀ ਹੈ ਜਿਸ ਅੰਦਰ ਐਟਮ ਦੀ ਨਿਉਕਲਸ ਦੇ ਕਣ ਪ੍ਰੋਟੋਨ, ਨਿਊਟ੍ਰੋਨ ਐਂਟੀਪ੍ਰੋਟਨ, ਐਂਟੀਨਿਊਟ੍ਰੋਨ ਤੇ ਕੁਆਰਕ ਆਉਂਦੇ ਹਨ ਜੋ ਮਜਬੂਤ ਤੇ ਕਮਜ਼ੋਰ ਸ਼ਕਤੀ ਨਾਲ ਜੁੜੇ ਹੋਏ ਹੁੰਦੇ ਹਨ। ਦੂਸਰੀ ਸ਼੍ਰੇਣੀ ਲੈਪਟਨ ਕਣਾਂਦੀ ਹੈ ਜਿਸ ਅੰਦਰ ਇਲੈਕਟ੍ਰੋਨ, ਪੰਜੀਟ੍ਰੋਨ, ਤੇ ਤਾਊ ਕਣ ਤੇ ਉਨ੍ਹਾਂ ਦੇ ਤਿੰਨ ਵਿਰੋਧੀ ਕਣ ਆਉਂਦੇ ਹਨ ਜਿਵੇਂ, ਇਲੈਕਟ੍ਰੋਨ ਨਿਊਟ੍ਰੋਨ, ਪੰਜੀਟ੍ਰੋਨ ਦਾ ਨਿਊਟ੍ਰੋਨ ਤੇ ਤਾਊ ਦਾ ਨਿਊਟ੍ਰੀਨੋ ਕੁਲ ਮਿਲਾਕੇ ਗਿਣਤੀ 6 ਬਣਦੀ ਹੈ। ਐਟਮ ਅੰਦਰਲੇ ਪ੍ਰੋਟਨ ਨਿਊਟ੍ਰਾਨ ਤਿੰਨ ਕੁਆਰਕਾਂ ਉਪਰ, ਥੱਲੇ ਤੇ ਅਦਭੁਤ ਸਮੇਤ ਵਿਰੋਧੀ ਕੁਆਰਕਾਂ ਦੀ ਕੁੱਲ ਗਿਣਤੀ 6 ਹੈ। ਸੋ ਦੋ ਸ਼੍ਰੇਣੀਆਂ ਦੇ ਸੂਖਮਕਣਾਂ ਲੈਪਟਨ ਤੇ ਹੈਡਰੋਨਜ਼ ਤੋਂ ਸਮੁੱਦਾ ਪਦਾਰਥ (ਠੋਸ ਤਰਲ ਗੈਸ) ਬਣਿਆ ਹੈ। ਉਨ੍ਹਾਂ ਤੋਂ ਸਾਡੇ ਆਲੇ-ਦੁਆਲੇ ਦਾ ਸੰਸਾਰ ਸਦੀਵੀਂ ਹੋਂਦ 'ਚ ਹੈ।

## ਬ੍ਰਹਿਮੰਡ ਇੱਥੇ ਕਿਉਂ ਹੈ ?

ਬ੍ਰਹਿਮੰਡ ਤੇ ਮਰਿਸ਼ਟੀ ਇੱਥੇ ਰੱਬ ਦੀ ਖੇਡ ਜਾਂ ਅਣਹੋਂਦ ਚੋਂ ਅਦਿਖ ਅੱਗਨ ਗੋਲੀ ਦੇ ਮਹਾਧਮਾਕੇ ਦੀ ਖੋਜ। ਅਲਾਦੀਨ ਦੇ ਚਿਰਾਗ ਚੋਂ ਜਿੰਨ ਪ੍ਰਗਟ ਹੋਣ ਵਾਂਗ ਨਹੀਂ ਹੈ। ਬ੍ਰਹਿਮੰਡ ਤੇ ਸਰਿਸ਼ਟੀ ਦੀ ਸਦੀਵੀਂ ਹੋਂਦ ਪਦਾਰਥ ਤੇ ਵਿਰੋਧੀ ਪਹਿਲੂਆਂ ਦੀ ਹੋਂਦ ਤੇ ਉਨ੍ਹਾਂ ਅੰਦਰ ਕਾਰਜਸ਼ੀਲ ਦਵੰਦਵਾਦੀ ਨਿਯਮਾਂ ਕਰਕੇ ਹੈ। ਬ੍ਰਹਿਮੰਡ, ਪਦਾਰਥ, ਗਤੀ ਤੇ ਸਮਾਂ, ਪਦਾਰਥ ਦੇ ਪ੍ਰਸਪਰ ਵਿਰੋਧੀ ਰੂਪ ਹਨ ਜੋ ਆਪਸ ਚ ਏਕਤਾ ਤੇ ਸੰਘਰਸ਼ ਰਾਹੀਂ ਪੁਰਾਣੇ ਦਾ ਢਹਿਢੇਰੀ ਤੇ ਨਵੇਂ ਦੇ ਉਤਪੰਨ ਹੋਣ ਦੀ ਅਨੰਤ ਦਿਸ਼ਾ ਅਖਤਿਆਰ ਕਰਦੇ ਹਨ। ਬ੍ਰਹਿਮੰਡ ਸਮਾਂ ਪਦਾਰਥ ਤੇ ਗਤੀ ਦਾ ਕਾਰਨ ਤੇ ਪ੍ਰਭਾਵ ਹਨ ਇਸ ਲਈ ਇਹਨਾਂ ਨੂੰ ਕਿਸੇ ਬਾਹਰਲੇ ਕਾਰਜ ਦੀ ਲੋੜ ਨਹੀਂ। ਪਦਾਰਥਕ ਪਹਿਲੂਆਂ ਦੇ ਵੰਨ ਸੁਵੰਨੇ ਰੂਪਾਂ ਦੀ ਪ੍ਰਮਾਰ ਕ੍ਰਿਆ ਤਬਦੀਲੀ, ਸਥਾਨ ਬਦਲੀ, ਬ੍ਰਹਿਮੰਡ ਤੇ ਸਮੇਂ ਦੇ ਅੰਦਰ ਹੋਂਦੀ ਹੈ। ਪਦਾਰਥ ਦੇ ਵਿਰੋਧੀ ਪਹਿਲੂ ਤੇ ਵੱਖ-ਵੱਖ ਰੂਪਾਂ ਦਾ ਅਨਿੱਖੜਵਾਂ ਵਰਤਾਰਾ ਹੈ। ਇਲੈਕਟ੍ਰਾਨ, ਪ੍ਰੋਟੋਨ, ਤੇ ਨਿਊਟ੍ਰੋਨ ਸਦੀਵੀਂ ਤੇ ਸਥਾਈ ਸੂਖਮਕਣ ਹਨ। ਉਨ੍ਹਾਂ ਨੂੰ ਨਸ਼ਟ ਨਹੀਂ ਕੀਤਾ ਜਾ ਸਕਦਾ ਤੇ ਨਾਹੀਂ ਤਜਰਬਿਆਂ ਰਾਹੀਂ ਨਸ਼ਟ ਹੋਏ ਹਨ। ਇਨ੍ਹਾਂ ਬਾਰੇ ਇਹ ਵੀ ਸਾਬਤ ਨਹੀਂ ਕੀਤਾ ਗਿਆ ਕਿ ਖਰਬਾਂ ਸਾਲਾਂ ਅੰਦਰ, ਇਲੈਕਟ੍ਰੋਨਾਂ, ਪ੍ਰੋਟਨ, ਤੇ ਨਿਊਟ੍ਰੋਨ ਸਦੀਵੀਂ ਤੇ ਸਥਾਈ ਸੂਖਮਕਣ ਹਨ। ਉਨ੍ਹਾਂ ਨੂੰ ਨਸ਼ਟ ਨਹੀਂ ਕੀਤਾ ਜਾ ਸਕਦਾ ਤੇ ਨਾਂ ਹੀ ਤਜਰਬਿਆਂ ਰਾਹੀਂ ਨਸ਼ਟ ਹੋਏ ਹਨ। ਇਨ੍ਹਾਂ ਬਾਰੇ ਇਹ ਵੀ ਸਾਬਤ ਨਹੀਂ ਕੀਤਾ ਗਿਆ ਕਿ ਖਰਬਾਂ ਸਾਲਾਂ ਅੰਦਰ, ਇਲੈਕਟ੍ਰੋਨਾਂ ਫਟੋਨਾਂ ਤੇ ਕੁਆਰਕਾਂ ਅੰਦਰ ਅੰਸਕ ਤੇ ਸਿਫਤੀ ਕੀ ਤਬਦੀਲੀਆਂ ਹੋਈਆਂ ਹਨ ? ਕਿਉਂਕਿ ਸੂਖਮ ਕਣ ਇੱਕ ਦੂਜੇ ਵਿਰਧੀ ਕਣਾਂ ਨਾਲ ਪਰਸਪਰ ਕ੍ਰਿਆ ਤੇ ਟਕਰਾਂ ਕਰਦੇ ਹੋਏ, ਊਰਜਾ ਛੱਡਦੇ ਤੇ ਸੋਕਦੇ ਰਹਿੰਦੇ ਹਨ। ਪਦਾਰਥੀ ਕਣਾਂ ਦੀ ਊਰਜਾਂ ਚ ਤਬਦੀਲੀ ਤੇ ਊਰਜਾ ਦੀ ਪਦਾਰਥ ਚ ਤਬਦੀਲੀ ਇਨ੍ਹਾਂ ਨੂੰ ਹਮੇਸ਼ਾ ਲਈ ਨਵਾਂ ਨਰੋਆ ਬਣਾਕੇ ਰੱਖਦੀ ਹੈ। ਇਲੈਕਟ੍ਰੋਨਾਂ ਦਾ ਪ੍ਰੰਜੀਟ੍ਰੋਨਾਂ ਨਾਲ ਟਕਰਾਉਣ ਜਾਂ ਐਟਮ ਦੇ ਨਿਉਕਲਸ ਨਾਲ ਟਕਰਾਉਣ ਸਮੇਂ ਫਟੋਨ ਉਤਪੰਨ ਹੁੰਦੇ ਹਨ ਤੇ ਫਟੋਨਾਂ ਨੂੰ ਉਸਦੇ ਨੇੜਲੇ ਕਣ ਸੋਖਤ ਕਰ ਲੈਂਦੇ ਹਨ। ਸਮੁੱਚੇ ਪਦਾਰਥ ਨੂੰ ਅਨਰਜੀ ਤੇਸਮੁੱਚੀ ਅਨਰਜੀ ਨੂੰ ਪਦਾਰਥ ਵਿੱਚ ਤਬਦੀਲ ਨਹੀਂ ਕੀਤਾ ਜਾ ਸਕਦਾ। ਪਦਾਰਥਾ ਅੰਦਰਲੀ ਗਤੀ ਜਿਸਨੂੰ ਵਿਗਿਆਨੀਆਂ ਨੇ ਅਨਰਜੀ ਦਾ ਨਾਂ ਦਿੱਤਾ ਹੈ ਨਸ਼ਟ ਨਹੀਂ ਕੀਤਾ ਜਾ ਸਕਦਾ। ਇਸ ਕਰਕੇ ਬ੍ਰਹਿਮੰਡ ਤੇ ਸਰਿਸ਼ਟੀ ਸਦੀਵੀ ਸਵੈਹੋਂਦ ਚ ਇੱਥੇ ਹੈ ਤੇ ਰਹੇਗੀ। ਬ੍ਰਹਿਮੰਡ ਤੇ ਸਰਿਸ਼ਟੀ ਅਸੀਮ, ਸਵੈਹੋਂਦ, ਸਥਾਈ ਗਤੀਸ਼ੀਲ, ਤਬਦੀਲੀ ਕਾਰਕ ਹੈ। ਇਸਨੂੰ ਤਬਾਹ ਨਹੀਂ ਕੀਤਾ ਜਾ ਸਕਦਾ। ਬ੍ਰਹਿਮੰਡ ਤੋਂ ਬਾਹਰੀ ਕਿਸੇ ਵਰਤਾਰੇ ਦੀ ਹੋਂਦ ਨਹੀਂ।

ਬ੍ਰਹਿਮੰਡ ਦੀ ਸਵੈਹੋਂਦ ਤੇ ਅਸੀਮਤਾ ਦੀ ਪੁਸ਼ਟੀ ਭਾਰਤ ਦੇ ਪ੍ਰਸਿੱਧ ਭੌਤਿਕ ਵਿਗਿਆਨੀ ਜੈਇੰਤ ਕੇ. ਨਰਲੀਕਰ ਨੇ ਬਿਗ ਬੈਂਗ ਸਿਧਾਂਤ ਨੂੰ ਰੱਦ ਕਰਦੇ ਹੋਏ ਆਪਣੀ ਪੁਸਤਕ "ਆਦਿਕਾਲੀਨ ਬ੍ਰਹਿਮੰਡ " (Primerial Universe) ਵਿੱਚ ਬੜੇ ਵਿਸਥਾਰ ਨਾਲ ਕੀਤੀ ਹੈ। ਉਨ੍ਹਾਂ ਦਰਸਾਇਆ ਅਗਰ ਬਿਗ ਬੈਂਗ ਸਿਧਾਂਤ ਦੇ ਘਟਨਾ ਚੱਕਰ ਨੂੰ ਮੰਨ ਲਿਆ ਜਾਵੇ ਤਾਂ ਇਸ ਤੋਂ ਪਹਿਲਾਂ ਪੁਰਾਤਨ ਹਿੰਦੂ ਧਰਮ ਫਿਲਾਸਫੇ ਅਨੁਸਾਰ ਬ੍ਰਹਮਾਂ ਨੇ ਬ੍ਰਹਿਮੰਡ 4.32 ਖਰਬ ਸਾਲ ਪਹਿਲਾਂ ਸਿਰਜ ਦਿੱਤਾ ਸੀ, ਬ੍ਰਹਮਾਂ ਦਾ ਇੱਕ ਦਿਨ ਚਾਰ ਜੁਗਾਂ ਸਤਿਯੁੱਗ, ਤ੍ਰੇਤਾ, ਦੁਆਪਰ ਤੇ ਕਲਯੁੱਗ ਜੇਠਾ ਹੈ, ਇੱਕ ਦੈਵੀ ਸਾਲ 36 ਕਰੋੜ ਸਾਲਾਂ ਤੇ ਇੱਕ ਚੱਕਰ 1200 ਹਜ਼ਾਰ ਦੈਵੀ ਸਾਲਾਂ ਦਾ ਹੈ, ਵਿਸ਼ਨੂੰ ਪ੍ਰਾਣ ਸਲੋਕ 12-5 ਭਾਗ ਪਹਿਲਾ। (ਕਿਤਾਬ ਪੰਨਾ 1)

ਇਸ ਤੋਂ ਅੱਗੇ ਉਨ੍ਹਾਂ ਸਪਸ਼ਟ ਕੀਤਾ ਕੀ ਬ੍ਰਹਿਮੰਡ ਮੁੱਢ ਕਦੀਮ ਤੋਂ ਪਦਾਰਥਕ ਕਣਾ ਦਾ ਬਣਿਆ ਹੈ ? ਕੀ ਬਾਇਰਨ ਕਣ ਤੇ ਵਿਰੋਧੀ ਬਾਇਰਨਾਂ (ਕੁਆਰਕਾਂ ਤਾ ਰੂਪ) ਚੋਂ ਉਤਪੰਨ ਹੋਏ ? ਜਦੋਂ ਤੋਂ ਬਾਈਰਨ ਤੇ ਵਿਰੋਧੀ ਤੇ ਵਿਰੋਧੀ ਬਾਇਰਨ ਆਪਸ ਚ ਟਕਰਾ ਕੇ ਰੇਡੀਏਸ਼ਨ (ਵਿਕਰਨ) ਉਤਪੰਨ ਕਰਦੇ ਹਨ ਉਦੋਂ ਤੋਂ ਅਸੀਂ ਬ੍ਰਹਿਮੰਡ ਅੰਦਰ ਹੀ ਬਾਈਰਨ ਤੇ ਵਿਰੋਧੀ ਬਾਇਰਨਾਂ ਤੇ ਫਟੋਨਾਂ ਦੀ ਖੋਜ ਕਰ ਚੁੱਕੇ ਹਾਂ।

ਇਸ ਤਰ੍ਹਾਂ ਅਸੀਂ ਚੰਗੀ ਤਰ੍ਹਾਂ ਜਾਣਦੇ ਹਾਂ ਕਿ ਬ੍ਰਹਿਮੰਡ ਦੀ ਸਵੈ ਹੋਂਦ ਵਿਰੋਧੀ ਕਣਾਂ ਕਰਕੇ ਹੈ..... ਇਹ ਯਕੀਨ ਨਾਲ ਆਖਿਆ ਜਾਂਦਾ ਹੈ ਕਿ ਬ੍ਰਹਿਮੰਡ ਅੰਦਰਲੇ ਕਣ ਪਦਾਰਥ ਨਾਲ ਸੰਬੰਧਿਤ ਹਨ ਤੇ ਬ੍ਰਹਿਮੰਡ ਪਦਾਰਥਕ ਅਧਾਰ ਦੇ ਹੱਕ ਚ ਹੈ, ਕੌਸ਼ਮਿਕ ਕਿਰਨਾਂ ਜੋ ਸਾਡੀ ਗਲੈਕਸੀ ਜਾਂ ਦੂਰ ਗਲੈਕਸੀਆਂ ਤੋਂ ਆਉਂਦੀਆਂ ਹਨ ਸਾਨੂੰ ਦੱਸਦੀਆਂ ਹਨ ਕਿ ਉਨ੍ਹਾਂ ਦੀ ਰਚਨਾ ਪਦਾਰਥ ਤੋਂ ਹੋਈ ਹੈ। (ਪੰਨਾ 149 ਉਹੀ ਕਿਤਾਬ)

ਪ੍ਰਸਿੱਧ ਵਿਗਿਆਨੀ ਸਟੀਵਨ ਗਾਡਿੰਗ ਨੇ ਦਰਸ਼ਾਇਆ " ਬ੍ਰਹਿਮੰਡ ਆਪਣੇ ਆਪ ਚ ਸੰਮਿਲਤ ਹੈ ਇਸਨੂੰ ਹੱਦਾਂ ਚ ਬੰਨਣ ਦੀ ਅਵੱਸਕਤਾ ਨਹੀਂ ਹੈ। ਜੇਕਰ ਕੋਈ ਬੀਤੇ ਸਮੇਂ ਦੀ ਅਵਸਥਾ ਨੂੰ ਸਪਸ਼ੱਟ ਨਹੀਂ ਕਰਦਾ ਤਾਂ ਕੋਈ ਇਕਹਰਤਾ (Singularties) ਭੌਤਿਕ ਵਿਗਿਆਨ ਦੇ ਨਿਯਮਾਂ ਨੂੰ ਤੋੜ ਨਹੀਂ ਸਕਦੀ।" .....ਕੀ ਬਿਗ ਬੈਂਗ ਸਮੇਂ ਬ੍ਰਹਿਮੰਡ ਤੇ ਸਮੇਂ ਹੱਦਾਂ ਚ ਸੀਮਤ ਸੀ ? (ਨਵੀਂ ਭੌਤਿਕੀ ਕਿਤਾਬ ਪੰ.68, ਐਡੀ. 1996) ਇਸ ਲਈ ਬ੍ਰਹਿਮੰਡ ਇੱਥੇ ਹੈ, ਇਸਦੀ ਕੋਈ ਸ਼ੁਰੂਆਤ ਤੇ ਅੰਤ ਨਹੀਂ, ਇਸਨੂੰ ਤਬਾਹ ਤੇ ਪੈਦਾ ਨਹੀਂ ਕੀਤਾ ਜਾ ਸਕਦਾ।

ਕੇਸ ਰੀਪੋਰਟ

# ਆਟਾ ਛਾਂਣਦਿਆਂ ਕਰੰਟ ਲਗਦੈਂ

- ਬਲਦੇਵ ਜਲਾਲ

ਇੱਕ ਵਾਰ ਫਿਰ ਪਰਾਂਤ ਵਿੱਚ ਬਿਜਲੀ ਵਾਲੀ ਘਟਨਾਂ ਰਹਿਮ ਮਈ ਬਣਨੋ, ਉਦੋਂ ਬਚੀ, ਜਦੋਂ 24 ਅਪ੍ਰੈਲ 1999 ਨੂੰ ਬੱਸੀ ਪਠਾਣਾ ਤੋ ਜੱਗਬਾਣੀ ਅਖਬਾਰ ਵਿੱਚ ਲੱਗੀ ਇੱਕ ਖਬਰ "ਤੈਨੂੰ ਆਟਾ ਛਾਣਦਿਆਂ ਕਰੰਟ ਕਿਉਂ ਪੈਦਾ ਹੈ" ਸਿਰਲੇਖ ਵਾਲੀ ਕਟਿੰਗ ਮੇਰਾ ਦੋਸਤ ਦੀਪਕ ਸਰਹਿੰਦੀ ਮੇਰੇ ਕੋਲ ਲੈਕੇ ਆਇਆ, ਜਿਸ ਵਿੱਚ ਬੱਸੀ ਪਠਾਣਾ (ਫਤਿਗੜ੍ਹ ਸਾਹਿਬ) ਦੇ ਬਹਿਲੋਲ ਪੁਰੀ ਮੁਹੈਲੇ ਵਿੱਚ ਰਹਿੰਦੇ ਡਰਾਇਵਰ ਕੇਸਰ ਸਿੰਘ ਦੇ ਘਰ ਪਰਾਂਤ ਵਿੱਚ ਆਟਾ ਛਾਣਦਿਆਂ ਬਿਜਲੀ ਦਾ ਕਰੰਟ ਪੈਦਾ ਹੁੰਦਾ ਸੀ, ਇਸ ਘਟਨਾ ਨੂੰ ਦੇਖਣ ਲਈ ਪੱਤਰਕਾਰਾਂ ਦੀ ਟੀਮ ਗਈ ਤਾਂ ਘਰ ਦੀ ਔਰਤ ਜਸਪਾਲ ਕੌਰ ਤੇ ਪੱਤਰਕਾਰਾਂ ਨੂੰ ਕਿਹਾ ਕਿ ਉਹ ਇਸ ਦੇ ਛੁਟਕਾਰੇ ਲਈ ਤਰਕਸ਼ੀਲ ਸੁਸਾਇਟੀ ਨੂੰ ਅਪੀਲ ਕਰਨ ।

ਅਸੀ ਸ਼ਨੀਵਾਰ ਸ਼ਾਮ ਨੂੰ ਸਬੰਧਿਤ ਘਰ ਦਾ ਪਤਾ ਪੁਛਦੇ-ਪੁਛਦੇ ਦੋ ਮੈਂਬਰੀ ਟੀਮ (ਬਲਦੇਵ ਜਲਾਲ ਤੇ ਦੀਪਕ ਸਰਹਿੰਦੀ) ਉਨ੍ਹਾਂ ਦੇ ਘਰ ਗਏ ਪ੍ਰੀਵਾਰ ਦਾ ਮੁਖੀ ਘਰ ਨਹੀਂ ਸੀ । ਸਬੰਧਿਤ ਔਰਤ ਜਸਪਾਲ ਕੌਰ ਨੂੰ ਪੁਛਣ ਤੇ ਔਰਤ ਨੇ ਕਿਹਾ ਹੁਣ ਤਾਂ ਠੀਕ ਹੋ ਗਿਆ ਹੈ । ਪਰ ਸਾਨੂੰ ਲੱਗਿਆ ਜਿਵੇਂ ਕੁਝ ਵੀ ਠੀਕ ਨਹੀਂ ਹੋਇਆ, ਪਤਾ ਨਹੀਂ ਕਿਉਂ ਇਹ ਕੁਝ ਲਕੋ ਰਹੇ ਹਨ । ਫਿਰ ਮੈਂ ਪੁਛਿਆ ਕਿ ਇਹ ਠੀਕ ਕਿਵੇਂ ਹੋਇਆ ਸਾਨੂੰ ਸਾਰੀ ਕਹਾਣੀ ਦੱਸੋ ਅਸੀ ਸਰਹਿੰਦ ਮੰਡੀ ਤੋਂ ਚਲ ਕੇ ਆਏ ਹਾਂ, ਅਸੀਂ ਤਰਕਸ਼ੀਲ ਸੁਸਾਇਟੀ ਵੱਲੋਂ ਆਏ ਹਾਂ ਫਿਰ ਔਰਤ ਨੇ ਆਪਣੀ ਕਹਾਣੀ ਦੱਸਣੀ ਸ਼ੁਰੂ ਕੀਤੀ ।

ਦੋ ਸਾਲ ਪਹਿਲਾਂ, ਜਦੋਂ ਪਹਿਲੀ ਵਾਰ ਮੇਰੀ ਲੜਕੀ ਨੂੰ ਆਟਾ ਛਾਣਦਿਆਂ ਬਿਜਲੀ ਦਾ ਝੱਟਕਾ ਲੱਗਿਆ ਤਾਂ, ਅਸੀ ਵਾਰੀ-ਵਾਰੀ ਆਪ ਆਟਾ ਛਾਣ ਕੇ ਦੇਖਿਆ ਸਾਨੂੰ ਕਦੇ ਝੱਟਕਾ ਲੱਗਦਾ ਕਦੇ ਨਾ ਲੱਗਦਾ ਕੁਝ ਦਿਨ ਏਸੇ ਤਰ੍ਹਾਂ ਹੀ ਚਲਦਾ ਰਿਹਾ ਸਾਡੇ ਮਨ ਵਿੱਚ ਸਹਿਮ ਪੈਦਾ ਹੋਣ ਲੱਗਿਆ ਅਸੀ ਡਰ-ਡਰ ਆਟਾ ਛਾਣਿਆਂ ਕਰਦੇ, ਆਖਰ ਆਸ ਪੜੋਸ ਵਿੱਚ ਗੱਲ ਕੀਤੀ, ਕਿਸੇ ਨੇ ਕਿਸੇ ਬਾਬੇ ਕੋਲ, ਕਿਸੇ ਤੇ ਕਿਸੇ ਸਿਆਣੇ ਕੋਲ ਤੇ ਕਿਸੇ ਨੇ ਕਿਸੇ ਡੇਰੇ ਜਾਣ ਦੀ ਸਲਾਹ ਦਿੱਤੀ । ਅਸੀਂ ਹਰ ਥਾਂ ਪੈਸੇ ਪੱਟ ਕੇ ਆਏ ਤਾਂ ਵੀ ਕੁਝ ਫਰਕ ਨਾ ਪਿਆ ਸਗੋਂ ਬਾਬਿਆ ਨੇ ਤਰ੍ਹਾਂ-ਤਰ੍ਹਾਂ ਦੇ ਵਹਿਮ ਪਾ ਦਿੱਤੇ, ਕਿਸੇ ਕਿਹਾ ਤਵੀਤ ਦੇ ਲ਼ੀ ਦੇ ਦੱਬੇ ਆ, ਕੋਈ ਕਹਿੰਦਾ ਤੁਹਾਡੀ ਪਰਾਂਤ ਦੇ ਦੋ ਪਾਸੇ ਕਿਸੇ ਨੇ ਜਿੰਨ ਲਾਤੇ ਜਿਸ ਨਾ ਤੁਹਾਨੂੰ ਕਰੰਟ ਲੱਗਦੈ, ਸਾਡਾ ਤਾਂ ਸਾਰਾ ਪ੍ਰੀਵਾਰ ਡਰਨ ਲੱਗ ਪਿਆ, ਬੱਚਿਆਂ ਦੀ ਪੜਾਈ ਤੇ ਅਸਰ ਪੈਣ ਲੱਗਿਆ, ਰਾਤ ਨੂੰ ਬੱਚਿਆ ਨੂੰ ਭੂਤਾਂ-ਪ੍ਰੇਤਾਂ ਦੇ ਸੁਪਨੇ ਆਉਣ ਲੱਗ ਪਏ ਆ । ਕੁਝ ਕੁ ਮਹੀਨਿਆਂ ਬਾਅਦ ਇੱਕ ਮੁਸਲਮਾਨ ਧਿਆਣੇ ਦੀ ਦੱਸ ਪਈ ਅਸੀ ਉਸ ਕੋਲ ਗਏ ਤਾਂ ਉਸ ਨੇ ਤਿੰਨ ਹਜ਼ਾਰ ਰੁਪੈ ਮੰਗੇ ਤਾਂ ਅਸੀ ਰਿਸ਼ਤੇਦਾਰਾਂ ਤੋਂ ਇਧਰੋਂ ਉਧਰੋਂ ਔਖੇ ਸੁਖਾਲੇ ਮੰਗ ਤੰਗ ਕੇ ਉਸਨੂੰ ਤਿੰਨ ਹਜ਼ਾਰ ਰੁਪੈ ਦਿੱਤੇ, ਜਿਸ ਦੇ ਬਦਲੇ ਉਸ ਨੇ ਸਾਨੂੰ ਨੌ ਤਵੀਤ ਜਿਨ੍ਹਾਂ ਉਪਰ ਉਰਦੂ ਦੇ ਅੱਖਰਾਂ ਵਿੱਚ "ਅਬੂ ਜਨਹਿਲ, ਹਰਦਿਤ" ਲਿਖਿਆ ਸੀ ਜਿਸ ਦਾ ਕੁਝ ਵੀ ਅਰਥ ਨਹੀਂ ਬਣਦਾ, ਨਾਲ ਥੋੜੀ ਜਿਹੀ ਧੂਫ ਦਿੱਤੀ । ਜਿਸ ਨਾਲ ਕੁਝ ਵੀ ਫਰਕ ਨਹੀਂ ਪਿਆ, ਫਿਰ ਅਸੀਂ ਲੋਕਾਂ ਨੂੰ ਦੱਸਣਾ ਬੰਦ ਕਰ ਦਿੱਤਾ ਕਿਉਂਕਿ ਸਾਡੇ ਪ੍ਰੀਵਾਰ ਦਾ ਲੋਕ ਮਖੌਲ ਉਡਾਉਦੇ ਸੀ । ਅਸੀ ਆਪਣੇ ਆਪ ਕੁਝ ਹੱਲ ਕਰਦੇ ਰਹੇ, ਕਿਤੇ ਪਰਾਤ ਨੂੰ ਲੱਕੜ ਦੀ ਫੱਟੀ ਤੇ ਰੱਖ ਲੈਂਦੇ ਕਦੇ, ਮੋਮੀ ਕਾਗਜ ਦੀ ਬੋਰੀ ਤੇ ਅਤੇ ਕਦੇ ਕਿਵੇਂ ਕਦੇ ਕਿਵੇਂ । ਫਿਰ ਸਾਨੂੰ ਲੱਗਿਆ ਜਿਵੇਂ ਸਾਡੀ ਵੱਡੀ ਕੁੜੀ ਜੋ ਹਰ ਰੋਜ਼ ਆਟਾ ਛਾਣਦੀ ਸੀ, ਦਿਨੋਂ-ਦਿਨ ਬਿਜਲੀ ਵਰਗੇ ਝਟਕੇ ਲੱਗਣ ਕਾਰਨ ਕਮਜੋਰ ਹੋ ਰਹੀ ਹੈ ਤਾਂ ਫਿਰ ਅਸੀਂ ਸਿਆਣਿਆਂ ਕੋਲ ਫੇਰ ਪਹੁੰਚ ਕੀਤੀ, ਮਰਦਾ ਕੀ ਨੀ ਕਰਦਾ ਭਾਈ ! ਤਾਂ ਉਨ੍ਹਾਂ ਵਿੱਚੋਂ ਇਕ ਨੇ ਛੇ ਹਜ਼ਾਰ ਰੁਪੈ ਮੰਗੇ ਪਰ ਅਸੀਂ ਗਰੀਬ ਇਨ੍ਹਾਂ ਪੈਸਾ ਕਿਥੋ ਦਿੰਦੇ ਨਹੀਂ ਦੇ ਸਕੇ । ਫਿਰ ਇਸ ਘਟਨਾਂ ਦੀ ਖਬਰ ਹੌਲੀ-ਹੌਲੀ ਬੱਸੀ ਪਠਾਣਾਂ ਦੇ ਪੱਤਰਕਾਰ ਤੱਕ ਪਹੁੰਚ ਗਈ । ਉਹ ਸਾਡੇ ਘਰ ਆਕੇ ਸਾਰਾ ਕੁਝ ਦੇਖਕੇ ਗਏ ਸੀ, ਅਤੇ ਅਖਬਾਰ ਵਿੱਚ ਖਬਰ ਲਾ ਦਿੱਤੀ, ਜਿਸਨੂੰ ਪੜ-ਪੜ ਕੇ ਲੋਕ ਸਾਡੇ ਘਰ ਮੇਲਾ ਲਾਈ ਰੱਖਦੇ, ਮੈਂ ਤਾਂ ਆਟਾ ਛਾਣ-ਛਾਣ ਥੱਕ ਜਾਂਦੀ, ਰਿਸ਼ਤੇਦਾਰਾਂ, ਸਾਕ ਸਬੰਧੀਆਂ ਸਭ ਨੇ ਭੀੜਾਂ ਬੰਨ੍ਹ ਲਈਆਂ ਜਿਸ ਕਾਰਨ, ਅਸੀ ਫੇਰ ਕਹਿਣਾ ਸ਼ੁਰੂ ਕਰ ਦਿੱਤਾ ਕਿ ਹੁਣ ਤਾਂ ਹੱਟ ਗਿਆ, ਠੀਕ ਹੋਗਿਆ, ਹੁਣ ਪਰਾਂਤ ਵਿੱਚ ਕਰੰਟ ਨਹੀਂ ਆਉਂਦਾ, ਜਿਸ ਤਰਾਂ ਥੋਨੂੰ ਵੀ ਕਿ ਹਾਸੀ ਭਾਈ ਕੀ ਕਰੀਏ ਲੋਕ ਬਾਹਰ ਜਾਕੇ ਸਾਡਾ ਮਖੌਲ ਉਡਾਉਣ ਲੱਗ ਜਾਂਦੇ ਆ, ਕਿਤੇ ਵੀਰਾਂ ਤੁਸੀਂ ਵੀ ਏਦਾ ਨਾ ਕਰਿਓ ।

ਸਾਰੀ ਕਹਾਣੀ ਸੁਣਨ ਤੋਂ ਬਾਅਦ ਮੈਂ ਉਨ੍ਹਾਂ ਦੇ ਪ੍ਰੀਵਾਰ ਦੇ ਸਾਰੇ ਮੈਂਬਰਾਂ ਨੂੰ ਸਮਝਾਉਣ ਲਈ ਇਕੱਠਾ ਕੀਤਾ । ਇਨ੍ਹੇ ਸਮੇਂ ਵਿੱਚ ਘਰ ਦਾ ਮੁਖੀ ਵੀ ਆ ਚੁਕਾ ਸੀ, ਮੈਂ ਉਨ੍ਹਾਂ ਨੂੰ ਦੱਸਿਆ ਕਿ ਇਸ ਕਿਸਮ ਦਾ ਤਰਕਸ਼ੀਲ ਸੁਸਾਇਟੀ ਕੋਲ ਇਹ ਦੂਜਾ ਕੇਸ ਹੈ । ਜਿਸ ਦਾ ਵਿਗਿਆਨਕ ਕਾਰਨ ਰਗੜ ਪੈਦਾ ਹੋਣ ਕਾਰਣ ਆਟਾ ਚਾਰਜ ਹੋਕੇ ਪਰਾਂਤ ਵਿੱਚ ਡਿਗਦਾ ਹੈ ਤਾਂ ਪਰਾਂਤ ਚਾਰਜ ਹੋ ਜਾਂਦੀ ਹੈ, ਜਿਸ ਨਾਲ ਤੁਹਾਨੂੰ ਪਰਾਂਤ ਵਿੱਚ ਕਰੰਟ ਮਹਿਸੂਸ ਹੁੰਦਾ ਹੈ । ਤੇ ਝਟਕੇ ਲੱਗਦੇ ਹਨ । ਇਹੋ ਜਿਹਿਆਂ ਹੋਰ ਬਹੁਤ ਸਾਰੀ ਉਦਾਹਰਣਾ ਦਿੱਤੀਆਂ ਜਿਹੜੀ ਉਨਾਂ ਨੂੰ ਸਮਝ ਆ ਗਈ, ਅਤੇ ਭੂਤਾਂ ਪ੍ਰੇਤਾਂ ਦੀ ਅਣਹੋਂਦ ਤੋਂ ਜਾਣੂ ਕਰਵਾਇਆ ।

ਇਸ ਦੇ ਹੱਲ ਵੱਜੋਂ ਉਨਾਂ ਨੂੰ ਸੁਝਾਅ ਦਿੱਤਾ ਗਿਆ ਕਿ ਆਟਾ ਫਰਸ਼ ਤੇ ਰੱਖ ਕੇ ਹੀ ਛਾਣਿਆ ਕਰੋਂ, ਇੰਝ ਕਰਨ ਨਾਲ ਕਰੰਟ ਨਾਲ ਦੀ ਨਾਲ ਧਰਤੀ ਵਿੱਚ ਪ੍ਰਵੇਸ਼ ਕਰਦਾ ਰਹੇਗਾ ਤੇ ਤੁਹਾਨੂੰ ਕੋਈ ਝਟਕਾ ਨਹੀਂ ਲੱਗੇ, ਸਾਰੀਆਂ ਗੈਸਾਂ ਸਮਝਣ ਤੋ ਬਾਅਦ ਉਨ੍ਹਾਂ ਨੂੰ ਪੂਰਾ ਵਿਸ਼ਵਾਸ ਹੋ ਗਿਆ, ਸਬੰਧਿਤ ਔਰਤ ਜਸਪਾਲ ਕੌਰ ਨੇ ਬਹੁਤ ਪਿਆਰ ਨਾਲ ਕਿਹਾ ਵੀਰ ਜੀ, ਸਾਡੇ ਘਰ ਤੁਹਾਡੇ ਵਰਗੇ ਇਨਸਾਨ ਪਹਿਲੀ ਵਾਰ ਆਏ ਹਨ ਜਿਨ੍ਹਾਂ ਨੇ ਸਾਡਾ ਦੁਖ ਦਰਦ ਸੁਣਿਆ ਪਰ ਅਸੀ ਤੁਹਾਨੂੰ ਝੂਠ ਕਿਹਾ ਹੈ ਕਿ ਠੀਕ ਹੋ ਗਿਆ, ਅਸੀਂ ਤੁਹਾਨੂੰ ਵੀ ਆਟਾ ਛਾਣ ਕੇ ਦਿਖਾਉਂਦੇ ਹਾਂ। ਉਸੇ ਨੇ ਝੱਟ ਪਰਾਤ ਵਿੱਚ ਆਟਾ ਛਾਨਣ ਲਈ ਆਟੇ ਦੀ ਭਰੀਂ ਛਾਨਣੀ ਲਿਆਂ ਦੀ ਤੇ ਲੱਕੜ ਦੀ ਫੱਟੀ ਤੇ ਰੱਖ ਕੇ ਆਟਾ ਛਾਨਣਾ ਸ਼ੁਰੂ ਕੀਤਾ ਤਾਂ ਕੇਸਰ ਸਿੰਘ ਨੇ ਸਾਨੂੰ ਬਿਜਲੀ ਟੈਸਟਰ ਪਿੰਨ ਦਿੱਤਾ, ਮੈਂ ਟੈਸਟਰ ਪਰਤ ਨਾਲ ਲਗਾਇਆ ਤਾਂ ਟੈਸਟਰ ਜਗ ਪਿਆ, ਤਾਂ ਵੱਡੀ ਲੜਕੀ ਮੁਸਕਰਾਉਣ ਲਗੀ, ਜਿਸ ਨੇ ਸਾਰੀਆਂ ਗੱਲਾਂ ਬੜੇ ਧਿਆਨ ਨਾਲ ਸੁਣੀਆ ਸਨ, ਉਸਦੀ ਮਾਂ ਨੇ ਦੱਸਿਆ ਕਿ ਇਸ ਕੁੜੀ ਨੇ ਤਾਂ ਸਾਨੂੰ ਪਹਿਲਾਂ ਹੀ ਕਿਹਾ ਸੀ, ਕਿ ਆਟਾ ਛਾਨਣ ਨਾਲ ਹੀ ਕਰੰਟ ਪੈਦਾ ਹੁੰਦਾ ਹੈ ਪਰ ਅਸੀਂ ਇੱਕ ਸਕੂਲੀ ਕੁੜੀ ਨੂੰ ਨਿਆਣੀ ਸਮਝ ਕੇ ਅਣਗੌਲਿਆਂ ਕਰ ਦਿੱਤਾ । ਕਿਉਂਕਿ ਅਸੀਂ ਸੋਚਿਆ ਕਿ ਬਾਕੀ ਵੀ ਤਾਂ ਆਟਾ ਛਾਣ ਕੇ ਹੀ ਰੋਟੀ ਪਕਾਉਦੇਆਂ, ਉਨ੍ਹਾਂ ਦੇ ਕਿਉਂ ਨਹੀਂ ਕਰੰਟ ਲੱਗਦਾ, ਉਨਾਂ ਦੀ ਪਰਾਂਤ ਨੂੰ ਟੈਸਟ ਪਿੰਨ ਲਾਇਆ । ਕਿਉਂ ਨਹੀਂ ਜਗਦਾ, ਇਸ ਕਾਰਣ ਅਸੀਂ ਸਮਝਾਇਆ ਕਿ ਬਾਕੀ ਲੋਕ ਜਿਆਦਾ ਤਰ ਪਰਾਂਤ ਨੂੰ ਸੈਲਫ ਤੇ ਜਾਂ ਧਰਤੀ ਤੇ ਰੱਖ ਕੇ ਹੀ ਆਟਾ ਛਾਣਦੇ ਹਨ, ਜਿਸ ਕਰਕੇ ਰਗੜ ਨਾਲ ਪੈਦਾ ਹੋਇਆ ਕਰੰਟ (ਚਾਰਜ) ਧਰਤੀ ਵਿੱਚ ਪ੍ਰਵੇਸ਼ ਕਰ ਜਾਂਦਾ ਹੈ ਤੇ ਉਹ ਝਟਕਿਆਂ ਤੋਂ ਬਚ ਜਾਂਦੇ ਹਨ, ਅਤੇ ਤੁਹਾਡੀ ਪਰਾਂਤ ਬਹੁਤ ਪੁਰਾਣੀ ਹੋਣ ਕਾਰਣ ਘਸ-ਘਸ ਕੇ ਇਸ ਦਾ ਥੱਲਾ ਟੁੱਟ ਚੁਕਿਆ ਹੈ, ਤੁਸੀ ਆਟਾ ਡੁਲ੍ਹਣ ਤੋਂ ਬਚਾਉਣ ਲਈ ਹੇਠ ਮੋਮੀ ਕਾਗਜ ਦੀ ਬੋਰੀ ਰੱਖ ਲੈਂਦੇ ਸੀ ਜਿਸ ਨਾਲ ਪਰਾਂਤ ਦਾ ਧਰਤੀ ਨਾਲੋਂ ਅਰਥ ਟੁੱਟ ਜਾਂਦਾ ਸੀ, ਕਰੰਟ ਪਰਾਂਤ ਵਿੱਚ ਹੀ ਰਹਿ ਜਾਂਦਾ ਸੀ, ਜਿਸ ਕਾਰਨ ਇਹ ਘਟਨਾਂ ਤੁਹਾਡੇ ਲਈ ਰਹਿਸਮਈ ਘਟਨਾਂ ਬਣ ਗਈ ਸੀ ।

ਸਾਰੀ ਗੱਲ ਸਮਝ ਤੋਂ ਬਾਅਦ ਪ੍ਰੀਵਾਰ ਦੇ ਮੁੱਖੀ ਨੂੰ ਸਲਾਹ ਦਿੱਤੀ ਕਿ ਜੇਕਰ ਤੂੰ ਉਸ ਪਖੰਡੀ ਨੂੰ ਮਿਲਾ ਦੇਵੇਂ ਜਿਸਨੇ ਤੁਹਾਡੇ ਤੋਂ ਤਿੰਨ ਹਜ਼ਾਰ ਰੁਪੈ ਠੱਗੇ ਹਨ ਤਾਂ ਅਸੀ ਉਹ ਪੈਸੇ ਮੁੜਵਾ ਸਕਦੇ ਹਾਂ, ਮੁਖੀ ਨੇ ਇਹ ਕਹਿ ਕੇ ਟਾਲ ਦਿੱਤਾ ਕਿ ਸਾਡਾ ਮਸਲਾ ਤੁਸੀ ਹੱਲ ਕਰ ਦਿੱਤਾ, ਹੁਣ ਕੀ ਲੋੜ ਹੈ, ਗਏ ਸੋ ਗਏ । ਪਰ ਅਸੀਂ ਉਸ ਨੂੰ ਫਿਰ ਵੀ ਦੁਆਰਾ ਮਿਲਣ ਲਈ ਕਿਹਾ । ਤੇ ਵਦਾਇਗੀ ਲਈ।

ਸਾਰੇ ਪ੍ਰੀਵਾਰ ਨੇ ਸਾਡੀ ਅਤੇ ਤਰਕਸ਼ੀਲ ਸੁਸਾਇਟੀ ਦੇ ਕੰਮਾ ਦੇ ਸਲਾਘਾ ਕਰ ਦਿਆ ਧੰਨਵਾਦ ਕੀਤਾ ਤੇ ਚਾਹ ਪੀਤੇ ਬਿਨ੍ਹਾਂ ਨਾ ਆਉਣ ਦਿੱਤਾ.ਸਾਰੇ ਪ੍ਰੀਵਾਰ ਦੇ ਚਿਹਰਿਆ ਤੇ ਰੌਣਕ ਆ ਗਈ ਸੀ ।

## ਜਦੋਂ ਧਰਮੀ ਬੰਦਾ ਵਹਿਮ ਰਹਿਤ੍ਰ ਹੋਇਆ

- ਸੁਖਦੇਵ ਫਗਵਾੜਾ

ਤਰਕਸ਼ੀਲ ਲਹਿਰ ਦੇ ਕਾਰਕੁੰਨਾਂ ਦੀ ਮਿਹਨਤ ਤੇ ਪ੍ਰਚਾਰ ਸਦਕਾ ਅੱਜ ਪੰਜਾਬ ਦੇ ਹਰ ਸ਼ਹਿਰ, ਹਰ ਪਿੰਡ ਤੇ ਹਰ ਮਹੁਲੇ ਦੇ ਲੋਕ ਇਸ ਲਹਿਰ ਦੀਆਂ ਗਤੀ ਵਿਧੀਆਂ ਤੇ ਮਨੋਰਥ ਤੋਂ ਭਲੀ ਭਾਂਤ ਜਾਣੂੰ ਹੋ ਗਏ ਹਨ । ਜਿਸਦੇ ਸਿੱਟੇ ਵਜੋਂ ਜਦੋਂ ਇੰਨਾਂ ਲੋਕਾਂ ਦੀ ਕੋਈ ਸਮਸਿਆ ਦਾ ਹੱਲ ਡੇਰਿਆਂ ਦੇ ਸੰਤਾਂ, ਬਾਬਿਆਂ, ਚੇਲਿਆਂ ਜਾਂ ਜੋਤਸ਼ੀਆਂ ਦੇ ਧਾਗੇ-ਤਾਵੀਤਾਂ ਰਾਹੀਂ ਨਹੀਂ ਨਿਕਲਦਾ ਤਾਂ ਆਖਿਰ ਵਿੱਚ ਉਹ ਤਰਕਸ਼ੀਲਾਂ ਦੇ ਸਰਦਲ ਤੇ ਪਹੁੰਚਦੇ ਹਨ। ਅਜਿਹਾ ਹੀ ਇਕ ਕੇਸ ਪਿੱਛਲੀ ਮਾਰਚ ਨੂੰ ਫਗਵਾੜਾ ਇਕਾਈ ਦੇ ਕੋਲ ਆਇਆ ਜਿਸ ਨੂੰ ਹੱਲ ਕਰਨ ਲਈ ਸਥਾਨਕ ਇਕਾਈ ਦੇ ਪ੍ਰੈਸ ਸੱਕਤਰ ਸ਼੍ਰੀ ਜਸਵਿੰਦਰ ਸਿੰਘ ਪਟਵਾਰੀ ਤੇ ਮੈਂ ਸਬੰਧਿਤ ਦੁਖੀ ਪਰਿਵਾਰ ਦੇ ਘਰ ਗਏ ।

ਕੇਸ ਦੀ ਕਹਾਣੀ ਇਸ ਤਰ੍ਹਾਂ ਹੈ ਕਿ 56 ਸਾਲਾਂ ਸੁਰਿੰਦਰ ਸਿੰਘ ਜੋ ਜਲੰਧਰ ਸ਼ਹਿਰ ਦਾ ਉਘਾ ਕਾਰਖਾਨੇਦਾਰ ਹੈ । ਸਾਰਾ-੨ ਦਿਨ ਪੂਜਾ ਪਾਠ ਕਰਦਾ ਰਹਿੰਦਾ ਹੈ, ਵਾਰ-੨ ਹੱਥ ਧੋਂਦਾ ਰਹਿੰਦਾ ਹੈ । ਸਾਰੀ-੨ ਰਾਤ ਨਹਾਉਂਦਾ ਰਹਿੰਦਾ ਹੈ । ਸਿਗਰਟ ਪੀਣ ਵਾਲੇ ਆਦਮੀਆਂ ਨਾਲ ਹੱਦੋਂ ਵੱਧ ਨਫਰਤ ਕਰਦਾ ਹੈ । ਕੇਸ ਨੂੰ ਹੱਲ ਕਰਵਾਉਣ ਲਈ ਰੋਗੀ ਦਾ ਰਿਸ਼ਤੇਦਾਰ ਸਾਡੇ ਪੋਲ ਪਹੁੰਚਿਆ । ਅਸੀਂ ਜਦ ਘਰ ਪੁਜੇ ਤਾਂ ਇਕ ਆਲੀਸ਼ਾਨ ਕੋਠੀ ਵਿਚ ਜੀਵਨ ਦੀ ਹਰ ਖੁਸ਼ੀ ਪ੍ਰਾਪਤ ਕਰਨ ਲਈ ਯੋਗ ਵਸਤੂਆਂ ਮੌਜੂਦ ਸਨ । ਇਸ ਕੇਸ ਦਾ ਪਿਛੋਕੜ ਜੋ ਅਸੀਂ ਨੋਟ ਕੀਤਾ ਸੀ ਕਿ ਇਸ ਰੋਗੀ ਨੇ ਆਪਣਾ ਕਾਰੋਬਾਰ ਇਕ ਹੋਰ ਕਾਰਖਾਨਾ ਲਗਾ ਕੇ ਬਦਲਿਆ । ਪਰ ਇਹ ਕਾਰਖਾਨਾ ਉਨ੍ਹਾਂ ਸਫ਼ਲ ਨ ਹੋ ਸਕਿਆ ਜਿੰਨੀ ਕਿ ਆਸ ਲਗਾਈ ਗਈ ਸੀ । ਨਤੀਜੇ ਵਜੋਂ ਰੋਗੀ ਆਪਣੇ ਅਧਿਆਤਮਕ ਗੁਰੂ ਦੀ ਪਹਿਲਾਂ ਨਾਲੋਂ ਜਿਆਦਾ ਭਗਤੀ ਕਰਣ ਲਗ ਪਿਆ । ਉਹ ਆਪਣੇ ਕਾਰੋਬਾਰ ਦੇ ਕੰਮ ਨਾਲੋਂ ਪ੍ਰਭੂ ਭਗਤੀ ਨੂੰ ਤਰਜੀਹ ਦੇਣ ਲਗ ਪਿਆ । ਜਿਵੇਂਕਿ ਸਾਨੂੰ ਕੁਝ ਸਿਖਿਆਵਾਂ ਵਿਰਸੇ 'ਚ ਮਿਲਦੀਆਂ ਹਨ ਕਿ ਇਹ ਦੁਨੀਆਂ ਤਾਂ ਮਾਇਆ ਹੈ, ਅਗਲੇ ਸਵਰਗਾਂ ਦੀ ਪ੍ਰਾਪਤੀ ਲਈ ਉਸ ਦੁਨੀਆਂ ਦੇ ਕੰਮਾਂ ਅਤੇ ਲੋਕਾਂ ਨਾਲੋਂ ਮੁੱਖ ਮੋੜ ਕੇ ਪ੍ਰਭੂ ਦੀ ਭਗਤੀ 'ਚ ਲੀਨ ਹੋਣਾਂ ਹੀ ਮਨੁੱਖ ਦਾ ਅਸਲੀ ਕੰਮ ਹੈ । ਇਸੇ ਮਨੋਵਿਰਤੀ ਦੀ ਸਥਿਤੀ 'ਚ ਇਹ ਸੁਰਿੰਦਰ ਸਿੰਘ ਦਿਨ ਰਾਤ ਅਧਿਆਤਮਕ ਸਾਧਨਾ ਵਿਚ ਲੀਨ ਰਹਿਣ ਲਗ ਪਿਆ । ਕਿਉਂਕਿ ਉਹ ਕਾਰਖਾਨੇ ਦੇ ਕਾਰੋਬਾਰ ਤੋਂ ਨਿਰਾਸ ਹੋ ਚੁੱਕਾ ਸੀ । ਹੁਣ ਸਥਿਤੀ ਇਹ ਸੀ ਕਿ ਉਹ ਕਾਰਖਾਨੇ ਜਾਣੋਂ ਵੀ ਬੰਦ ਹੋ ਗਿਆ । ਹੁਣ ਉਸ ਨੂੰ ਆਪਣੇ ਮੱਤ ਤੋਂ ਵਿਰੋਧੀ ਲੋਕਾਂ ਨਾਲ ਇਨੀ ਨਫਰਤ ਹੋ ਗਈ ਕਿ ਉਹ ਉਨ੍ਹਾਂ ਨੂੰ ਦੇਖ ਕੇ ਵੀ ਖੁਸ਼ ਨਹੀਂ ਸੀ । ਜਦੋਂ ਕਦੀ ਮਜਬੂਰੀ ਬਸ ਉਸਨੂੰ ਉਨ੍ਹਾਂ ਨਾਲ ਹੱਥ ਮਿਲਾਉਣਾ ਪੈ ਜਾਂਦਾ ਤਾਂ ਉਹ ਕਈ-੨ ਵਾਰ ਹੱਥ ਧੋਂਦਾਂ ਰਹਿੰਦਾ ਜੇਕਰ ਉਸ ਨੂੰ ਮਹਿਸੂਸ ਹੁੰਦਾ ਕਿ ਕੋਈ ਸਿਗਰਟ ਮੀਟ ਵਾਲਾ ਆਦਮੀ ਉਸ ਦੀ ਕਾਰ ਵਿਚ ਜਰੂਰ ਬੈਠਾ ਹੋਵੇਗਾ ਤਾਂ ਉਹ ਉਸੇ ਵਕਤ ਕਾਰ ਨੂੰ ਧੋਣ ਲਗ ਪੈਂਦਾ । ਦਿਨ ਵਿਚ ਕਈ-੨ ਵਾਰ ਨਹਾਉਂਦਾ । ਪ੍ਰਵਾਰ ਦੇ ਮੈਂਬਰਾਂ ਦੇ ਦੱਸਣ ਅਨੁਸਾਰ ਰੋਗੀ ਦੋ ਜਾਂ ਤਿੰਨ ਟਿੱਕੀਆ ਸਾਬਣ ਦੀਆਂ ਹਰ ਰੋਜ਼ ਵਰਤ ਲੈਂਦਾ ਸੀ । ਹੁਣ ਉਹ ਘਰ ਦੇ ਮੈਂਬਰਾਂ ਨਾਲ ਵੀ ਘੱਟ ਵੱਧ ਹੀ ਬੋਲਦਾ ਸੀ । ਬਸ ਚੁਪ-ਚਾਪ ਬੈਠਾ ਭਗਤੀ ਕਰਦਾ ਰਹਿੰਦਾ ।

ਅਸੀਂ ਉਹਨਾਂ ਦੀ ਸਾਰੀ ਰਾਮ ਕਹਾਣੀ ਸੁਣਨ ਤੋਂ ਬਾਅਦ ਅਧਿਆਤਮਕ ਫਲਸਫੇ ਦੀ ਬੋਲੀ ਵਿਚ ਹੀ ਰੋਗੀ ਨੂੰ ਕੁਝ ਸੁਝਾਅ, ਸੁਲਾਹਾਂ ਅਤੇ ਚਿਤਾਵਨੀਆਂ ਦਿੱਤੀਆਂ । ਨਾਲ ਹੀ ਇਹ ਵੀ ਦੱਸਿਆ ਕਿ ਮਨੁੱਖਾਂ ਨੂੰ ਨਫਰਤ ਕਰਨ ਵਾਲਾ ਵਿਅਕਤੀ ਪਸ਼ੂ ਸਮਾਨ ਹੁੰਦਾ ਹੈ, ਮਨੁੱਖ ਦਾ ਪਹਿਲਾ ਫਰਜ਼ ਆਪਣੀਆਂ ਘਰੇਲੂ ਜਿੰਮੇਦਾਰੀਆਂ ਨੂੰ ਨਿਭਾਉਣਾਂ ਹੁੰਦਾ ਹੈ । ਪਹਿਲਾਂ ਇਸ ਦੁਨੀਆਂ ਨੂੰ ਸਵਰਗ ਬਣਾਉਣ ਦਾ ਯਤਨ ਕਰੋ । ਅਗਲੀ ਦੁਨੀਆ ਤਾਂ ਇਕ ਕਲਪਨਾ ਹੈ । ਅਗਲੇ ਕਥਿਤ ਸਵਰਗਾਂ ਦੀ ਭਾਲ ਵਿਚ ਇਸ ਦੁਨੀਆਂ ਦਾਰੀ ਨੂੰ ਨਰਕ ਨਾ ਬਣਾਓ । ਜੋ ਲੋਕ ਤੁਹਾਨੂੰ ਇਹ ਦੁਨੀਆਂ ਝੂਠੀ ਤੇ ਮਾਇਆ ਦੱਸਦੇ ਹਨ, ਉਹਨਾਂ ਦੀ ਅਸਲੀ ਜਿੰਦਗੀ ਵੱਲ ਝਾਤ ਮਾਰੋ । ਉਹ ਆਪ ਤਾਂ ਰਾਜਿਆਂ ਵਾਂਗ ਕੋਠੀਆਂ 'ਚ ਰਹਿੰਦੇ, ਕਾਰਾਂ ਤੇ ਜਹਾਜ਼ਾਂ ਵਿਚ ਘੁੰਮਦੇ ਅਤੇ ਜਿੰਦਗੀ ਦੀ ਹਰ ਐਸ਼ੋ ਆਰਾਮ ਵਸਤੂ ਦੀ ਵਰਤੋਂ ਕਰਦੇ ਹਨ । ਪਰ ਤੁਹਾਨੂੰ ਇਸ ਸਭ ਕੁਝ ਦੀ ਵਰਤੋਂ ਤੋਂ ਕਿਉਂ ਰੋਕ ਦੇ ਹਨ ਆਦਿ ਗੱਲਾਂ ਉਨ੍ਹਾਂ ਨੂੰ ਸਮਝਾਈਆਂ । ਅਸੀਂ ਕਿਹਾ ਕਿ ਜੇਕਰ ਤੁਹਾਡਾ ਕਾਰੋਬਾਰ ਨਹੀਂ ਚੱਲਿਆ ਤਾਂ ਉਸ ਦਾ ਕਾਰਨ ਤੁਹਾਨੂੰ ਇਸ ਕੰਮ ਬਾਰੇ ਤਜਰਬੇ ਦੀ ਘਾਟ ਸੀ, ਗਾਹਕ ਦੀ ਲੋੜ੍ਹ ਸੀ ਜੋ ਤੁਹਾਨੂੰ ਨਹੀਂ ਮਿਲ ਸਕਿਆ। ਇਹ ਕਾਰੋਬਾਰ ਸ਼ੁਰੂ ਕਰਨ ਤੋਂ ਪਹਿਲਾਂ ਕਿਸੇ ਤਜਰਬੇਕਾਰ ਵਿਅਕਤੀ ਨਾਲ ਸਲਾਹ ਕਰਨੀ ਜਰੂਰੀ ਸੀ । ਪ੍ਰਭੂ ਭਗਤੀ ਕਿਸੇ ਨੂੰ ਮਾਨਸਿਕ ਸ਼ਾਂਤੀ ਤਾਂ ਦੇ ਸਕਦੀ ਹੈ । ਪਰ ਕਾਰੋਬਾਰ ਦੀ ਤਰੱਕੀ ਲਈ ਕੁਝ ਨਹੀਂ ਕਰ ਸਕਦੀ । ਕੁਝ ਹੋਰ ਉਸਾਰੂ ਗੱਲਾਂ ਕਰਨ ਅਤੇ ਜਰੂਰੀ ਸੁਝਾਅ ਦੇਣ ਤੋਂ ਬਾਅਦ ਅਸੀਂ ਵਾਪਸ ਆ ਗਏ । ਹੁਣ ਤਿਨ ਮਹੀਨੇ ਬੀਤਣ ਤੋਂ ਬਾਅਦ 6 ਜੂਨ ਨੂੰ ਰੋਗੀ ਦਾ ਉਹੀ ਰਿਸ਼ਤੇਦਾਰ ਜੋ ਸਾਨੂੰ ਕੇਸ ਹੱਲ ਕਰਾਉਣ ਲਈ ਲੈਕੇ ਗਿਆ ਸੀ ਮਿਲਿਆ ਤਾਂ ਉਸਨੇ ਦੱਸਿਆ ਕਿ ਉਹ ਆਦਮੀ ਸੁਰਿੰਦਰ ਸਿੰਘ ਬਿਲਕੁਲ ਠੀਕ ਠਾਕ ਹੈ ।

ਸੁਸਾਇਟੀ ਦੇ ਉਸ ਵਿਗਿਆਨਕ ਨਜ਼ਰੀਏ ਦੇ ਤਜ਼ਰਬੇ ਤੇ ਇਹੀ ਸਿੱਟਾ ਨਿਕਲਦਾ ਹੈ ਕਿ ਸਾਨੂੰ ਯਥਾਰਥ ਵਾਦੀ ਦੁਨੀਆਂ ਤੋਂ ਮੁਨਕਰ ਨਹੀਂ ਹੋਣਾਂ ਚਾਹੀਦਾ । ਸਗੋਂ ਇਸ ਦੁਨੀਆਂ ਨੂੰ ਸਵਰਗ ਬਨਾਉਣ ਲਈ ਯਤਨਸ਼ੀਲ ਲੋਕਾਂ ਦਾ ਸਾਥ ਦੇਨਾ ਚਾਹੀਦਾ ਹੈ ।

*ਪ੍ਰਵਾਸੀ ਕਾਲਮ*

# ਧਰਮ ਤੇ ਰੱਬ ਦੀ ਹੋਂਦ

*- ਤਾਰੀ ਬ੍ਰਮਿੰਘਮ*

ਧਰਮ ਤੇ ਰੱਬ ਦੀ ਹੋਂਦ ਕਿਉਂ ਤੇ ਕਿਸ ਤਰ੍ਹਾਂ ਹੋਂਦ ਚ ਆਈ ? ਇਸ ਵਾਰੇ ਕਈ ਤਰ੍ਹਾਂ ਦੇ ਖਿਆਲ ਹਨ । ਮਨੁੱਖ ਦੀ ਸੱਭ ਤੋਂ ਬੜੀ ਕਾਢ "ਰਬ" ਹੈ ।

. ਧਰਮ ਦੀ ਹੋਂਦ ਵਾਰੇ ਆਮ ਅਤੇ ਮੰਨਿਆ-ਪਰਮੰਨਿਆਂ ਖਿਆਲ ਹੈ ਕਿ ਰੱਬ ਦੇ ਭੇਜੇ ਪੈਗੰਬਰ ਜਾਂ ਅਵਤਾਰ ਨੇ ਦੁਨੀਆਂ ਦੇ ਦੁੱਖਾਂ ਨੂੰ ਦੂਰ ਅਤੇ ਸੁਧਾਰਾਂ ਲਈ ਧਰਮ ਸ਼ੁਰੂ ਕੀਤੇ । ਇਸ ਮੱਤ ਅਨੁਸਾਰ ਜਦੋਂ ਵੀ ਦੁਨੀਆ ਚ ਬਹੁਤ ਜ਼ੁਰਮ ਹੋਇਆ ਤਾਂ ਕੋਈ ਨਾ ਕੋਈ ਅਵਤਾਰ ਰੱਬ ਦਾ ਸੁਨੇਹਾ ਲੈ ਕੇ ਆਇਆ ਤੇ ਦੁਨੀਆ ਸੁਧਾਰਣ ਲਈ ਆਪਣਾ ਧਰਮ ਚਲਾਇਆ ।

ਇਸ ਸੋਚ 'ਚੋ ਦੋ ਪ੍ਰਸ਼ਨ ਉੱਠਦੇ ਹਨ । ਇਕ ਸਰਵਸ਼ਕਤੀ ਅਤੇ ਸਭ ਕੁਝ ਜਾਨਣ ਵਾਲੇ ਨੂੰ ਐਨੇ ਧਰਮਾਂ ਦੀ ਕੀ ਲੋੜ ਪੈ ਗਈ । ਉਹ ਇਕ ਹੀ ਦੇਵੀ-ਦੇਵਤੇ ਰਾਹੀ ਜਾਂ ਆਪ ਹੀ ਸੁਧਾਰ ਕਰ ਦਿੰਦਾ । ਫਿਰ ਰੱਬ ਦੇ ਸੁਨੇਹੇ (ਧਰਮ) 'ਚ ਗਿਰਾਵਟ ਔਗੁਣ ਕਿਉਂ ਆ ਜਾਂਦਾ ਹੈ । ਥੋੜੀ ਹੀ ਤਰਕਸ਼ੀਲ ਸਮਝ ਵਾਲਾ ਹੀ ਸੋਚੇਗਾ ਕਿ ਕਿਉਂ ਐਨੇ ਅਵਤਾਰਾਂ ਤੇ ਧਰਮਾਂ ਦੀ ਕੀ ਲੋੜ ਪਈ ਸੀ ।

ਦੂਜਾ, ਹੁਣ ਐਨੀ ਭੁੱਖ (ਜਿਹੜੀ ਕੁਝ ਹੀ ਲੋਟੂਆਂ ਦੀ ਪੈਦਾ ਕੀਤੀ ਹੋਈ ਹੈ ।) ਨਾਲ ਲੱਖਾਂ ਬੱਚੇ, ਬੁੱਢੇ ਇਨਸਾਨ ਮਰ ਰਹੇ ਹਨ ਅਤੇ ਬੜੇ ਬੜੇ ਜ਼ੁਰਮ, ਹੇਰਾਫੇਰੀ ਤੇ ਦੰਗੇ ਹਰ ਪਲ ਹੋ ਰਹੇ ਹਨ ਤਾਂ ਹੁਣ ਕੋਈ ਰੱਬ ਦਾ ਅਵਤਾਰ ਦੁਨੀਆ ਦੇ ਸੁਧਾਰ ਲਈ ਨਹੀਂ ਆਇਆ-ਕਿਉਂ ?

ਅਸਲ 'ਚ ਧਰਮ ਤੇ ਰੱਬ ਦੀ ਹੋਂਦ ਤਰਕਸ਼ੀਲ ਪੱਖੋ (ਵਿਗਿਆਨੀਆਂ) ਤਾਂ ਹੀ ਹੋਈ ਜਦੋਂ ਪ੍ਰਾਚੀਨ ਮਨੁੱਖ ਕੁੱਦਰਤੀ (nature) ਗਤੀਵਿਧੀਆਂ ਅਤੇ ਕਰੋਪੀਆਂ ਨੂੰ ਝੱਲ ਤੇ ਸਮਝ ਨਾ ਸਕਿਆ ਸੀ । ਕਿਉਂਕਿ ਉਸ ਸਮੇਂ ਦੇ ਇਨਸਾਨ ਦਾ ਦਿਮਾਗ ਹਾਲੇ ਐਨਾ ਵਧਿਆ-ਫੁਲਿਆ ਨਹੀਂ ਸੀ । ਸੋ ਉਨ੍ਹਾਂ ਲਈ ਕੁੱਦਰਤ (universe) ਨੂੰ ਸਮਝਣ ਲਈ ਸਮਰਥਾ ਨਹੀਂ ਸੀ । ਜਿਵੇਂ ਭੁਚਾਲ, ਝੱਖੜ, ਲਾਵਾ, ਅੱਗ , ਬਾਰਸ਼, ਦਿਨ-ਰਾਤ, ਮੌਸਮ ਅਤੇ ਜਿੰਦਗੀ-ਮੌਤ ਆਦਿ । ਇਸ ਤੋਂ ਡਰਿਆ, ਹਾਰਿਆ, ਬੇਬਸ ਤੇ ਮਾਯੂਸ (frastrated) ਹੋਇਆ ਸੀ । ਸੋ ਵਿਆਖਿਆ ਨਾ ਕਰਨ ਜਾਂ ਸਮਝਣ ਦੀ ਸ਼ਕਤੀ ਦੀ ਘਾਟ ਕਰਕੇ ਉਸ ਨੇ ਕੋਈ ਸਰਵਸ਼ਕਤੀ ਵਾਲੇ ਦੀ ਕਲਪਨਾ ਕੀਤੀ । ਮਾਯੂਸ ਹੋਏ ਇਨਸਾਨ ਦੀ ਮਾਨਸਿਕ ਹਾਲਤ ਨੂੰ ਸਮਝਾਉਣ ਲਈ Frustration Theory ਰਾਹੀ ਮਨੋ-ਵਿਗਿਆਨੀ ਖਾਸ ਕਰਕੇ ਮਨੋ-ਵਿਸ਼ਲੇਸ਼ਣ (Psychoanalysist) ਦਾ ਮੋਡੀ Freud (ਫਰਾਈਡ) ਨੇ ਵਿਆਖਿਆ ਕੀਤੀ ਹੈ । ਮੈਂ ਬਾਅਦ 'ਚ ਵੇਰਵਾ ਕਰਾਗਾ ।

ਇਨ੍ਹਾਂ ਕਰੋਪਈਆਂ ਨੂੰ ਸਮਝ ਨਾ ਸਕਿਆ ਇਸ ਤਰ੍ਹਾਂ ਆਖ ਲਵੋ ਪ੍ਰਾਚੀਨ ਮਨੁੱਖ ਦੀ ਤਰਕਸ਼ੀਲ ਸਮਝ (Intellecctual comprehension) ਹਾਲੇ ਪੈਦਾ ਨਹੀਂ ਹੋਈ ਸੀ । ਕਿਉਂਕਿ ਅਸੀ ਚੰਦ 'ਚ ਦਾਗ, ਅਸਮਾਨ ਦਾ ਉਪਰ ਜਾਣਾ ਅਤੇ ਬਿਜਲੀ ਦਾ ਬਨਣ ਦੀਆਂ ਕਹਾਣੀਆਂ ਸੁਣ ਦੇ ਆਏ ਹਾਂ । ਪਰ ਇਸ ਦੇ ਨਾਲ ਹੀ ਸਮਾਜੀ, ਪਰਿਵਾਰਕ ਅਤੇ ਨਿੱਜੀ ਜ਼ਿੰਮੇਵਾਰੀਆਂ ਵਧੱਣ ਕਾਰਨ ਜ਼ਿੰਦਗੀ ਗੁਝਲਦਾਰ ਬਣਦੀ ਗਈ ਅਤੇ ਮਾਨਸਿਕ ਪ੍ਰੇਸ਼ਾਨੀਆਂ ਵੀ ਵੱਧੀਆਂ । ਸੋ ਮਾਨਸਿਕ ਸ਼ਾਨਤੀ ਲਈ ਰਾਹ ਜਾਂ ਸਹਾਰੇ ਲਈ ਕੁਦੱਰਤ ਦੀਆਂ ਕਰੋਪੀਆਂ ਅਤੇ ਸਮਝ ਤੋਂ ਬਾਹਰ ਵਾਲੀਆਂ ਚੀਜ਼ਾਂ (ਬਾਰਸ਼, ਅੱਗ, ਸੂਰਜ, ਚੰਦ, ਆਦਿ) ਦੀ ਪੂਜਾ ਅਤੇ ਖੁਸ਼ (Appeasement) ਕਰਨ ਦਾ ਰਾਹ ਅਪਣਾਇਆ ਸੀ । ਇਹ ਧਰਮ ਤੇ ਰੱਬ ਦੀ ਹੋਂਦ ਦਾ ਪਹਿਲਾ ਡੰਡਾ ਸੀ ।

ਹੁਣ ਅਸੀਂ ਜਾਣਦੇ ਹਾਂ ਕਿ ਹਰ ਜੀਵ ਦੀਆਂ ਸਭ ਤੋਂ ਮਹਾਨ ਸੁਭਾਵਕ ਰੁੱਚੀਆਂ (Instincts) 'ਚੋ ਡਰ ਤੇ ਜੀਨ ਦੀਆਂ ਦੋ ਅਹਿਮ ਰੁਚੀਆਂ ਹਨ । ਇਨ੍ਹਾਂ ਸੁਭਾਵਕ ਰੁਚੀਆਂ ਨੇ ਇਨਸਾਨ ਨੂੰ ਕੁਦੱਰਤ ਦੀਆਂ ਕਰੋਪੀਆਂ ਤੋਂ ਬੱਚਣ ਲਈ ਮਜ਼ਬੂਰ ਕੀਤਾ । ਇਹ ਇਨਸਾਨ ਦੀ ਉਤਸੁਕਤਾ (Curiosty) ਹੈ ਕਿ ਹਰ ਚੀਜ ਨੂੰ ਘੋਖ ਦਾ ਅਤੇ ਉਸ ਦੀ ਵਿਆਖਿਆ ਕਰਨ ਦੀ ਕੋਸ਼ਿਸ਼ ਕਰਦਾ ਹੈ ਤਾਂਕਿ ਮਾਨਸਿਕ ਚੈਨ (ਸ਼ਾਨਤੀ) ਭਾਵ ਹਉਮੈ ਨੂੰ ਬੂਸੱਟ (Boost) ਭਾਵ ਆਪਣੀ ਸ਼ਖਸੀਅਤ 'ਚ ਵਾਧਾ ਕਰ ਸਕੇ । ਸੋ ਪਹਿਲੇ ਮਨੁੱਖ ਨੇ ਬ੍ਰਹਿਮੰਡ ਅਤੇ ਆਪਣੇ ਆਲੇਦੁਆਲੇ ਦੀ ਹੋਂਦ ਅੱਗੇ ਬਹੁਤ ਛੋਟਾ ਅਤੇ ਬੇਬਸ ਸਮਝਿਆ ਅਤੇ ਮਹਿਸੂਸ ਕੀਤਾ ਤਕਰੀਬਨ ਸਾਰਾ ਕੁਝ ਸੰਤੁਲਿਤ ਜਿਹਾ ਚਲ ਰਿਹਾ ਹੈ । ਆਪਣੀ ਸਮਝ ਮੁਤਾਬਿਕ ਸੋਚਿਆ ਕਿ ਜ਼ਰੂਰ ਕੋਈ ਸਰਵਸ਼ਕਤੀ ਚਲਾ ਰਹੀ ਹੈ । ਉਸ ਸਰਵਸ਼ਕਤੀ ਦੀ ਮਨੁੱਖੀ ਕਾਢ "ਰੱਬ" ਹੈ । ਪਰ ਉਸ ਨੂੰ ਸਿਰਫ ਆਪਣੇ ਆਪ ਨੂੰ ਜੀਵਤ ਰੱਖਣ ਲਈ ਕਾਫੀ ਬੜਾ ਸੰਘਰਸ਼ ਕਰਨਾ ਪੈਦਾ ਸੀ । ਇਸ ਮਜ਼ਬੂਰੀ 'ਚੋ ਪੂਜਾ ਤੇ ਖੁਸ਼ ਕਰਨ ਦੀ ਰੀਤ ਚਾਲੂ ਹੋਈ ਅਤੇ ਬਾਅਦ 'ਚ ਧਾਰਮਿਕ ਸ਼ਕਲ ਬਣ ਗਈ । ਨਵੇਂ ਇਨਸਾਨ ਦੀ ਬੌਧਿਕ (Cognitive) ਅਤੇ ਤਰਕ ਸਮਝ ਨੇ ਇਨ੍ਹਾਂ ਦੀ ਵਿਸ਼ਸ਼ਤਾ ਉੱਕਾ ਹੀ ਖੱਤਮ ਕਰ ਦਿੱਤੀ ਹੈ ।

ਰੱਬ ਤੇ ਧਰਮ ਦੀ ਕੋਰੀ ਕਲਪਨਾ ਨੂੰ ਸਾਬਤ ਕਰਨ ਲਈ ਮਨੋ-ਵਿਗਿਆਨੀ ਨੇ 1927 'ਚ ਆਪਣੇ ਬੌਧਿਕ ਸਮਝ ਸਿਧਾਂਤ (Cognitive Theory) ਰਾਹੀ ਦਸਿਆ ਹੈ ਕਿ ਧਰਮ ਨੂੰ ਇਸ਼ ਤਰ੍ਹਾਂ ਦੇਖਣਾ ਚਾਹੀਦਾ ਹੈ ਕਿ ਇਨਸਾਨ ਕੁਦੱਰਤੀ ਵਰਤਾਰੇ (Universe) ਵਾਰੇ ਬੌਧਿਕ ਸਮਝ ਦਾ ਇਨਾ ਮਾਲਕ ਨਹੀਂ ਸੀ ਕਿ ਇਸ ਦੀ ਗੱਤੀ ਨੂੰ ਸਮਝ ਸਕਦਾ । ਉਸ ਦੀ ਲਿਖਤ ਦਾ ਪੰਨਾ 30 :

Essentially an attitude derermined by the discrimination of an element of ``utterly beyondness" brought about by a mentla development which is able to appreciate the existence of more in the world than that to which existing endorrment effects adquate adjustment.

ਮਨੋ-ਵਿਗਿਆਨੀ Scobie, "The implicating Flower's idea is that the religious response is one that arises as a consequence of man's willingness to entertain the possibility of more to the world than that which is already discernible by his senses. In this way he gives meaning to those experiences which are for him inexplicable.

ਸੋ ਪ੍ਰਾਚੀਨ ਮਨੁੱਖ ਇਨ੍ਹਾਂ ਕੁਦਰਤੀ ਕਰੋਧਾਂ ਤੇ ਗੱਤੀ ਦੀ ਵਿਆਖਿਆ ਕਰਨ ਦੇ ਅਯੋਗ ਸੀ । ਸੋ ਉਸ ਨੇ ਸੌਖਾ, ਬੇਬੱਸੀ ਤੇ ਬੇਤਰਕ ਰਾਹ ਨੂੰ ਅਪਣਿਆ ਸੀ । ਜਿਹੜਾ ਸਰਵਸ਼ਕਤੀ "ਰੱਬ" ਦੀ ਕਾਢ ਸੀ । ਮੈਂ ਇੱਥੇ ਕੁਝ ਹੋਰ ਖਾਸ ਮਨੋ-ਵਿਗਿਆਨੀਆਂ ਦੇ ਨਾਮ ਦਸਣਾ ਚਾਹਾਗਾਂ । ਜਿਵੇ Weber ਨੇ 1922 ਵਿੱਚ ਦਸਿਆ ਕਿ ਧਰਮ ਜ਼ਿੰਦਗੀ ਨੂੰ ਸਮਝਣ ਲਈ ਇਨਸਾਨ ਦੀ ਬੌਧਿਕ ਸਮਝ ਜਾਂ ਢੰਗ ਹੈ ।

ਅਸੀ ਜਾਣਦੇ ਹਾਂ ਹਰ ਧਰਮ ਜ਼ਿੰਦਗੀ ਨੂੰ ਸਿਰਫ ਰੱਬ ਦੀ ਪੂਜਾ ਅਤੇ ਖੁਸ਼ ਕਰਨਾ ਹੀ ਦਸਦਾ ਹੈ । Argyle ਨੇ ਵੀ 1958 ਵਿੱਚ Cognitive Needs Theory ਰਾਹੀ ਧਰਮ ਦੀ ਹੋਂਦ ਵਾਰੇ ਦਸਿਆ ਕਿ ਇਨਸਾਨ ਦੀ ਬ੍ਰਹਿਮੰਡ ਅਤੇ ਆਪਣੇ ਜ਼ਿੰਦਗੀ ਦੇ ਮਤਲਬ ਨੂੰ ਦਸਣ ਦੀ ਖਾਹਿਸ ਸੀ ਅਤੇ ਹੈ ।

ਮਨੋ-ਵਿਗਿਆਨੀ Jung ਦੀ ਧਰਮ ਵਾਰੇ ਵਿਆਖਿਆ ਜਿਹੜਾ ਫਰਾਇਡ (Freud) ਦਾ ਵਿਦਿਆਰਥੀ ਤੇ ਸ਼ਰਧਾਲੂ ਰਿਹਾ ਹੈ ਆਖਿਆ ਕਿ ਇਨਸਾਨੀ ਸ਼ਖਸ਼ੀਅਤ ਸਿਰਫ ਸਰੀਰਕ ਜੱਦੀ ਹੀ ਨਹੀਂ ਬਲਕਿ ਮਾਨਸਿਕ (psychical) ਅਨੁਭਾਵਨਾ, ਬੇ-ਖਬਰ ਜਾਂ ਅਚੇਤ (Unconscious) ਦਿਮਾਗੀ ਹਿੱਸਾ ਬਣਦੀਆਂ ਹਨ । ਇਨ੍ਹਾਂ ਅਨੁਭਾਵਨਾਵਾਂ ਨਾਲ ਹੀ ਮਨੁੱਖ ਨੇ ਕੁਦੱਰਤ ਅਤੇ ਆਪਣੇ ਆਪ ਨੂੰ ਸਮਝਣ ਦੀ ਕ੍ਰਿਆ ਕੀਤੀ ਹੈ । ਮੈਂ ਪਹਿਲਾ ਵੀ ਆਖਿਆ ਪ੍ਰਾਚੀਨ ਇਨਸਾਨ ਆਪਣੇ ਵਿਕਾਸ ਦੇ ਮੁਤਾਬਿਕ ਬ੍ਰਹਿਮੰਡ ਦੀ ਵਿਆਖਿਆ ਕਰਨ ਦੇ ਅਯੋਗ ਹੋਣ ਕਾਰਨ ਉਸ ਨੇ ਕੁਦੱਰਤ (Universe) ਦੀ ਹੋਂਦ



ਕਿਸੇ ਖਾਸ ਸ਼ਕਤੀ ਨੂੰ ਸਮਝਿਆ ਤੇ ਉਸ ਸ਼ਕਤੀ ਦਾ ਸੰਕਲਪ ਰੱਬ ਹੈ । ਜਿਸ ਨੇ ਸਾਰੀ ਸ੍ਰਿਸ਼ਟੀ ਪੈਦਾ ਕੀਤੀ ਅਤੇ ਕੰਟ੍ਰੋਲ ਕਰਦਾ ਹੈ ।

ਮੈਂ ਉੱਪਰ Freud ਦੇ ਸਿਧਾਂਤ ਵਾਰੇ ਜ਼ਿਕਰ ਕੀਤਾ ਹੈ । ਉਸ ਦੀ ਵਿਆਖਿਆ ਹੈ "ਕਿ ਜਦੋਂ ਇਨਸਾਨ ਮਾਯੂਸ ਤੇ ਬੇ-ਬੱਸ ਹੋ ਜਾਂਦਾ ਹੈ ਤਾਂ ਮਨੁੱਖ ਪਿਛੇ ਵੱਲ ਮੋੜ (ਪਰਾਵਰਤਨ) (Regression) ਦੀ ਸਥਿਤੀ 'ਚ ਜਾ ਫਸਦਾ ਹੈ ਅਤੇ ਇਹ ਉਹ ਅਵਸਥਾ (ਹਾਲਤ) ਹੁੰਦੀ ਹੈ, ਜਦੋਂ ਉਹ ਆਪਣੇ ਪਿਤਾ ਦੀ ਸੁਰੱਖਿਅਤ ਅਤੇ ਝਿੜਕ-ਝੰਮ (Chastising) ਤੇ ਨਿਰਭਰ ਕਰਦਾ ਹੁੰਦਾ ਸੀ । ਸੋ ਬੇ-ਬਸ ਅਤੇ ਮਾਯੂਸ ਇਨਸਾਨ ਪਿਤਾ ਦੇ ਬਦਲ 'ਚ ਕਲਪਨਿਕ (Fantasy) ਪਿਤਾ "ਰੱਬ" ਦੀ ਆਪਣੀ ਕਾਢ ਤੇ ਮਾਨਸਿਕ ਤੱਸਲੀ ਲਈ ਨਿਰਭਰ ਕਰਨ ਲੱਗ ਪੈਂਦਾ ਹੈ ।"

ਅਸੀ ਜਾਣਦੇ ਹਾਂ ਕਿ ਹਰ ਧਰਮ ਦਸਦਾ ਹੈ ਕਿ ਜੇ ਰੱਬ ਦੀ ਪੂਜਾ ਉਸਨੂੰ ਖੁਸ਼ ਕਰੋਗੇ ਅਤੇ ਚੰਗੇ ਕੰਮ ਕਰੋਗੇ ਤਾਂ ਉਹ ਰੱਖਿਆ ਕਰੇਗਾ ਜੇ ਬੁਰੇ ਕੰਮ ਕਰੋਗੇ ਤਾਂ ਸਜ਼ਾ ਮਿਲੇਗੀ ਜਿਵੇਂ ਬੱਚੇ ਲਈ ਉਸ ਦਾ ਪਿਤਾ ਕਰਦਾ ਹੈ ।

ਅਸੀਂ ਜਾਣਦੇ ਹਾਂ ਕਿ ਕਾਰਲ ਮਾਰਕਸ ਨੇ ਦਸਿਆ ਹੈ ਕਿ ਮਜ਼ਦੂਰ ਜ਼ਮਾਤ ਦੀ ਮਾਯੂਸੀ ਤੇ ਤਾਕਤ ਨੂੰ ਖੁੰਡਾ ਕਰਨ 'ਚ ਧਰਮ ਤੇ ਰੱਬ ਤੇ ਭਰੋਸਾ ਵੀ ਇਕ ਅਹਿਮ ਕਾਰਨ ਹੈ । ਸਾਡਾ ਫਰਜ਼ ਬਣਦਾ ਹੈ ਕਿ ਤਰਕ ਨਾਲ ਇਸ ਨੂੰ ਖਤਮ ਕਰੀਏ ।

ਇਸੇ ਤਰ੍ਹਾਂ ਹੀ ਮਾਯੂਸੀ ਦੇ ਸਿਧਾਂਤ ਤੋਂ ਹੀ ਮਨੋ-ਵਿਗਿਆਨੀ FLUGE ਨੇ 1945 'ਚ ਮਤਭੇਦੀ ਸਿਧਾਂਤ (Confict Theory) ਰਾਹੀ ਰੱਬ ਅਤੇ ਰਾਕਸ਼ਸ (Devil) ਦੀ ਹੋਂਦ ਵਾਰੇ ਵਿਆਖਿਆ ਕੀਤੀ ਹੈ । ਵਿਅਕਤੀ ਦੀ ਸ਼ਖਸੀਅਤ ਭਾਵ ਵਿਵਹਾਰ (Behaviour) ਅਸਲ 'ਚ ਉਸ ਦੀਆਂ ਆਦਿਕਾਲ ਰੁੱਚੀਆਂ (id) ਹਉਮੈ (ego) ਅਤੇ ਜ਼ਮੀਰ (super-ego) ਦਾ ਹੀ ਪ੍ਰਗਟਾਵਾ ਹੈ । ਕਿਸੇ ਕਾਰਨ ਹਉਮੈ ਤੇ ਜ਼ਮੀਰ ਦੇ ਮਤਭੇਦ 'ਚ ਫਸਿਆ ਇਨਸਾਨ ਬੁਰੀਆਂ ਰੱਚੀਆ ਬੇ-ਸਮਾਜੀ ਅਸੂਲ ਅਤੇ ਬੁਰੀਆਂ ਆਦਤਾਂ ਦੇ ਛੁੱਟਕਾਰੇ ਲਈ ਇਨ੍ਹਾਂ ਨੂੰ ਦੂਸਰਿਆਂ ਤੇ ਮੜਦਾ ਹੈ । ਦੂਸਰਿਆਂ ਤੇ ਮੜਣ ਦੀ ਕਾਰਜ-ਵਿਧੀ (Project Mechanism) ਰਾਹੀ ਹੀ ਦੁਨੀਆਂ ਦੇਖਦਾ ਜਾ ਆਖ ਲਵੋ ਵਿਆਖਿਆ ਕਰਦਾ ਹੈ । ਭਾਵ ਚੰਗੇ ਅਸੂਲ ਰੱਬ ਅਤੇ ਆਦਿਕਲ ਰੁਚੀਆਂ ਰਾਕਸ਼ਸ ਦਾ ਸੰਕਲਪ ਹੈ । ਸਮਾਜਿਕ ਹਾਲਤਾਂ ਅਨੁਕੂਲ ਰਹਿਣ ਲਈ ਅਸੀ ਆਦਿਕਾਲ ਰੁਚੀਆਂ (ਕਾਮ, ਕਰੋਧ) ਨੂੰ ਦਬਾ ਕੇ ਰੱਖਦੇ ਹਾਂ ਅਤੇ ਚੰਗਾ ਸਮਾਜੀ ਆਦਮੀ ਬਨਣ ਦੀ ਕੋਸ਼ਸ਼ ਕਰਦੇ ਰਹਿੰਦੇ ਹਾਂ (ਇੱਥੇ ਕੋਈ ਵਾਰੀ id ਦਾ ਜ਼ਮੀਰ ਤੋਂ ਭਾਰੀ ਹੋਣ ਕਰਕੇ ਮੱਤਭੇਦ ਪੈਦਾ ਹੋ ਜਾਦਾ ਹੈ) ਇਸ ਤਰ੍ਹਾਂ ਧਰਮ ਤੇ ਰੱਬ ਦੀ ਕੋਰੀ ਕਲਪਨਾ ਤੇ ਨਿਰਭਰ ਹੋਕੇ ਦੂਸ਼ਤ ਵਿਚਾਰਾਂ (Guilt-feelings) ਨੂੰ ਗਲੋਂ ਲਾਹੁੰਦੇ ਹਾਂ । ਬਾਅਦ 'ਚ ਸੁਧਾਰਕਾਂ ਨੇ ਸਮਾਜੀ ਅਸੂਲਾਂ, ਗੀਤਾਂ, ਰਸਮਾਂ ਅਤੇ ਤਿਉਹਾਰਾਂ ਨੂੰ ਵੀ ਧਾਰਮਿਕ ਤੇ ਰੱਬ ਦੀ ਰੰਗਤ ਦਿੱਤੀ । ਸਗੋਂ ਧਰਮ ਤੇ ਰੱਬ ਦੀ ਕੋਰੀ ਕਲਪਨਾ 'ਚੋ ਕੱਢਣ ਦੀ ਥਾਂ ਇਹ ਦਸਿਆ ਜਾਂਦਾ ਹੈ ਕਿ ਧਰਮਾਂ ਵਿੱਚ ਵਿਗਿਆਨ, ਸਾਇੰਸ ਅਤੇ ਦੁਨੀਆਂ ਵਾਰੇ ਵਿਆਖਿਆ ਕੀਤੀ ਗਈ ਹੈ । ਪਰ ਧਰਮ ਤੇ ਰੱਬ ਨੇ ਲੋਕਾਂ ਲਈ ਸਹੂਲਤਾਂ ਅਤੇ ਬਿਮਾਰੀਆਂ ਲਈ ਕਾਢਾਂ ਕਿਉਂ ਨਹੀਂ ਕੱਢੀਆਂ ਜਿਵੇਂ ਵਿਗਿਆਨੀਆਂ ਨੇ ਕੱਢੀਆ ਹਨ । ਪਰ ਸਾਰੇ ਧਰਮਾਂ ਨੇ ਇਨਸਾਨ ਦੇ ਜੀਵਨ ਦਾ ਮਨੋਰਥ ਰੱਬ ਦੀ ਪੂਜਾ ਹੀ ਦਸਿਆ। ਪਰ ਇਹ ਨਹੀਂ ਦਸਿਆ ਕਿ ਰੱਬ ਨੂੰ ਪੈਦਾ ਕਰਨ ਵਾਲ ਕੌਣ ਹੈ । ਅਸਲ 'ਚ ਧਰਮ ਕਟੜਪੰਥੀ, ਆਰਥਿਕ ਲੋਟੂ ਅਤੇ ਕੁਝ ਭ੍ਰਿਸ਼ਟਾਚਾਰਕ ਵਿਗਿਆਨੀਆਂ ਤੇ ਮਨੋ-ਵਿਗਿਆਨੀਆਂ ਦੀ ਮਦੱਦ ਨਾਲ ਧਰਮ ਤੇ ਰੱਬ ਦੇ ਨਾਂ ਤੇ ਇਨਸਾਨੀਅਤ ਦੀ ਲੁੱਟ ਕਰੀ ਜਾਂਦੇ ਹਨ ।

ਮਨੁੱਖ ਦੀਆਂ ਦੋ ਅਹਿਮ ਰੁੱਚੀਆਂ ਜੀਵਤ-ਰਹਿਣਾ (Survival) ਤੇ ਕਾਮ, ਜਿਹੜੀਆਂ ਇਨਸਾਨ ਦੀ ਕਮਜ਼ੋਰੀ ਹਨ, ਨੂੰ ਵਰਤ ਕੇ ਲੁੱਟ ਕਰੀ ਜਾ ਰਹੇ ਹਨ । ਕਿਉਂਕਿ ਇਹ ਰੁੱਚੀਆਂ ਧਰਮ ਤੇ ਰੱਬ ਤੋਂ ਵੀ ਅਹਿਮ ਹਨ, ਨੂੰ ਵਰਤ ਕੇ ਲੁੱਟ ਕਰੀ ਕਲਪਨਾ ਮਨੁੱਖੀ ਦੁਨੀਅ 'ਚੋ ਕੱਢ ਦਿਤੀ ਜਾਵੇ ਤਾਂ ਇਨਸਾਨੀ ਦੁਨੀਆ ਖੱਤਮ ਨਹੀਂ ਹੋਵੇਗੀ ਬਲਕਿ ਇਨਸਾਨੀਅਤ (ਧਰਮ ਤੇ ਰੱਬ ਦੇ ਨਾਮ ਤੇ ਕਤਲ ਹੋ ਰਹੀ ਹੈ) ਅਤੇ ਮਾਨਸਿਕਤਾ (ਇਨ੍ਹਾਂ ਠੇਕੇਦਾਰਾਂ ਨੇ ਗੁਲਾਮ ਕੀਤਾ ਹੋਇਆ ਹੈ) ਛੱੜਪੇ ਮਾਰ ਮਾਰ ਇਸ ਬਹੁਤ ਛੋਟੇ ਘੇਰੇ 'ਚੋ ਬਾਹਰ ਆ ਕੇ ਅਗਾਂਹ ਵਧੇਗੀ । ਪਰ ਜੇ ਸੁਵਾਈਵਲ ਜਾਂ ਕਾਮ ਪ੍ਰਵਿਰਤੀ ਨੂੰ ਇਨਸਾਨੀ ਦੁਨੀਆਂ 'ਚੋ ਕੱਢਣਾ ਦਿਤਾ ਜਾਵੇ ਤਾਂ ਇਨਸਾਨੀ ਦੁਨੀਆ ਜ਼ਰੂਰ ਖੱਤਮ ਹੋ ਜਾਵੇਗੀ।

*ਵਲੈਤੋਂ ਚਿੱਠੀ*

# ਬਰਤਾਨੀਆਂ ਦੇ ਤਰਕਸ਼ੀਲਾਂ ਦੀ ਮੀਟਿੰਗ

*-ਡਾ. ਹਰੀਸ਼ ਮਲਹੋਤਰਾ*

ਬਰਮਿੰਘਮ : ਬਰਤਾਨੀਆ ਦੀ ਏਸ਼ੀਅਨ ਤਰਕਸ਼ੀਲ ਸੁਸਾਇਟੀ ਦੀ ਮੀਟਿੰਗ 23.5.99 ਨੂੰ ਸ਼ਹੀਦ ਉਧਮ ਸਿੰਘ ਸੈਂਟਰ ਸੋਹੋ ਸੈਂਟਰ ਸੋਹੋ ਰੋਡ ਵਿਖੇ ਹੋਈ । ਮੀਟਿੰਗ ਵਿੱਚ ਬਰਮਿੰਘਮ ਤੋਂ ਡਾਕਟਰ ਹਰੀਸ਼ ਮਲਹੋਤਰਾ ਨੈਸ਼ਨਲ ਜਨਰਲ ਸਕੱਤਰ, ਸਚਦੇਵ ਵਿਰਦੀ ਖਜਾਨਚੀ, ਸੁਰਿੰਦਰ ਵਿਰਦੀ, ਭਗਵੰਤ ਸਿੰਘ, ਲਵਕੇਸ਼ ਪ੍ਰਾਸ਼ਰ, ਤਾਰੀ ਅਟਵਾਲ, ਗੁਰਦਿਆਲ ਸਿੰਘ, ਕਵੈਂਟਰੀ ਤੋਂ ਪ੍ਰਧਾਨ ਅਤਰ ਸਿੰਘ ਖਰਲਵੀਰ, ਹਰਭਜਨ ਵਿਰਕ ਅਤੇ ਲੈਸਟਰ ਤੋਂ ਨਵਦੀਪ ਸਿੰਘ ਨੇ ਹਿੱਸਾ ਲਿਆ ।

ਪਿਛਲੀ ਮੀਟਿੰਗ ਦੇ ਮਿਨਟਸ ਅਤੇ ਕੰਮਾਂ ਵਾਰੇ ਵਿਚਾਰ ਵਿਟਾਂਦਰਾ ਕੀਤਾ ਗਿਆ ਅਤੇ ਹਰੀਸ਼ ਨੇ ਦੱਸਿਆ ਕਿ ਉਹ ਇਸ ਗਲ ਦੀ ਮੁਆਫੀ ਚਾਹੁੰਦਾ ਹੈ ਕਿ ਉਹ ਸੰਵਿਧਾਨ ਦਾ ਅਜੇ ਤਕ ਤਰਜ਼ੁਮਾ ਨਹੀਂ ਕਰ ਸੱਕਿਆ । ਅੰਗਰੇਜ਼ੀ ਵਿਚ ਤਰਜੁਮਾ ਅਗਲੀ ਮੀਟਿੰਗ ਵਿਚ ਪੇਸ਼ ਕੀਤਾ ਜਾਵੇਗਾ । ਸੁਸਾਇਟੀ ਨੂੰ ਆਈਆਂ ਚਿੱਠੀਆਂ ਪੜ੍ਹ ਕੇ ਸੁਣਾਈਆਂ ਗਈਆਂ ਅਤੇ ਹਾਜ਼ਰ ਮੈਂਬਰਾਂ ਦੇ ਫੰਕਸ਼ਨ ਤੇ ਤਰਕਸ਼ੀਲ ਪਰਚੇ ਅਤੇ ਸਹਿਤ ਵੇਚਣ ਤੋਂ ਬਿਨਾਂ ਹਰੀਸ਼ ਅਤੇ ਸ਼ੀਰਾ ਜੌਹਲ ਨੇ ਲੈਕਚਰ ਵੀ ਦਿੱਤਾ । ਬੁਧਿਸਟ ਸੁਸਾਇਟੀ ਦਾ ਤਰਕਸ਼ੀਲ ਸੁਸਾਇਟੀ ਵੱਲੋਂ ਇਸ ਗਲ ਦਾ ਧੰਨਵਾਦ ਕੀਤਾ ਗਿਆ । ਬਰਤਾਨੀਆਂ ਦੀ ਗੋਰਿਆਂ ਦੀ ਤਰਕਸ਼ੀਲ ਸੁਸਾਇਟੀ ਨਾਲ ਵੀ ਹੋਈ ਮੀਟਿੰਗ ਵਾਰੇ ਦੱਸਿਆ ਗਿਆ ਕਿ ਅੱਗੇ ਤੋਂ ਰੇਗੂਲਰ ਮੀਟਿੰਗ ਦਾ ਪ੍ਰਬੰਧ ਕੀਤਾ ਗਿਆ ਹੈ ਅਤੇ ਕਿਵੇਂ ਸਾਂਝੇ ਮਸਲਿਆਂ ਤੇ ਇਕ ਦੂਜੇ ਦਾ ਸਹਿਯੋਗ ਲਿਆ ਜਾ ਸਕਦਾ ਹੈ । ਬਰਤਾਨਵੀ ਗੋਰਿਆਂ ਦੀਂ ਤਰਕਸ਼ੀਲ ਸੁਸਾਇਟੀ ਨਾਲ ਵੀ ਗਲ ਕੀਤੀ ਗਈ । ਡਾਕਟਰ ਸੁਰਿੰਦਰ ਅਜਨਾਤ ਨੂੰ ਉਹਨਾਂ ਦੇ ਕੇਸ ਲਈ 100 ਪੌਂਡ ਭੇਜ ਦਿਤਾ ਗਿਆ ਸੀ ਅਤੇ ਪੈਸੇ ਮਿਲਣ ਬਾਰੇ ਧੰਨਵਾਦ ਦੀ ਉਹਨਾਂ ਵੱਲੋਂ ਚਿੱਠੀ ਵੀ ਪ੍ਰਾਪਤ ਹੋਈ । ਨੋਟ ਕੀਤਾ ਕਿ ਮੈਗਜ਼ੀਨ ਵਿਚ ਪਰੂਫ ਰੀਡਿੰਗ ਦੀਆਂ ਬੇਸ਼ੁਮਾਰ ਗਲਤੀਆਂ ਹਨ ਅਤੇ ਕਈ ਅਰਥਾਂ ਦੇ ਅਨਰਥ ਹੋ ਰਹੇ ਹਨ । ਭਾਗ ਅਟਵਾਲ ਦੀ ਚਿੱਠੀ ਦੀਆਂ ਕੁੱਝ ਲਾਇਨਾਂ ਵੀ ਨਹੀਂ ਛਪੀਆਂ ਅਤੇ ਉਹਦਾ ਨਾਂ ਵੀ ਛਾਪਿਆ ਨਹੀਂ ਗਿਆ ।

ਤਰਕਸ਼ੀਲ ਭਵਨ ਲਈ ਫੰਡ ਇਕੱਠਾ ਕਰਨਾਂ ਸ਼ੁਰੂ ਕਰ ਦਿਤਾ ਗਿਆ ਹੈ ਅਤੇ ਸਾਥੀਆਂ ਨੂੰ ਰਸੀਦ ਬੁੱਕਾ ਦੇ ਦਿਤੀਆਂ ਗਈਆਂ ਹਨ । ਆਉਂਦੇ ਕੁੱਝ ਦਿਨਾਂ ਵਿਚ ਸੋਹੋ ਰੋਡ ਤੇ ਖੜ ਕੇ ਤਰਕਸ਼ੀਲ ਪਰਚਾ ਅਤੇ ਸਾਹਿਤ ਵੇਚਣ ਦਾ ਵੀ ਪ੍ਰੋਗਰਾਮ ਉਲੀਕਿਆ ਗਿਆ । ਆਡੀਓ ਅਤੇ ਵੀਡੀਓ ਟੇਪਾਂ ਬਾਰੇ ਵੀ ਗਲ ਕੀਤੀ ਗਈ ਕਿ ਲਵਕੇਸ਼ ਪ੍ਰਾਸ਼ਰ ਇਹਦੀ ਜ਼ੁੰਮੇਵਾਰੀ ਲਵੇ । ਟ੍ਰਿਕ ਦਿਖਾਉਣ ਬਾਰੇ ਗਲ ਕੀਤੀ ਗਈ ਕਿ ਇਕ ਸਾਥੀ ਨੂੰ ਇਸ ਬਾਰੇ ਜੱਲਦੀ ਹੀ ਤਿਆਰ ਕੀਤਾ ਜਾਵੇ । ਸਾਥੀ ਲਵਕੇਸ਼ ਪ੍ਰਾਸ਼ਰ, ਭਗਵੰਤ ਸਿੰਘ, ਸੁਰਿੰਦਰ ਵਿਰਦੀ ਅਤੇ ਸਚਦੇਵ ਵਿਰਦੀ ਵੱਲੋਂ ਤਰਕਸ਼ੀਲ ਸਾਹਿਤ ਦੇ ਪੈਸੇ ਨਾ ਲੈਣ ਦਾ ਸਭ ਨੇ ਧੰਨਵਾਦ ਕੀਤਾ ਕਿ ਉਹਨਾਂ ਪੱਲਿਓ ਸਾਹਿਤ ਵੇਚ ਕੇ ਸੁਸਾਇਟੀ ਨੂੰ ਪੈਸੇ ਦਿਤੇ ਸਨ। ਅਸਲੀ ਮੀਟਿੰਗ ਪਹਿਲੀ ਜੁਲਾਈ ਨੂੰ ਚਾਰ ਵਜੇ ਸ਼ਹੀਦ ਉਧਮ ਸਿੰਘ ਸੈਂਟਰ ਸੋਹੋ ਰੋਡ ਬਰਮਿੰਘਮ ਵਿਖੇ ਰੱਖੀ ਗਈ ।

*ਤਰਕ ਦਰਪਣ*

# ਡੇਰਿਆਂ 'ਚ ਵਧ ਰਹੀ ਭੀੜ ਦੇ ਕੁਝ ਪਹਿਲੂ

*- ਰਾਮ ਸਵਰਨ ਸਿੰਘ*

ਵਹਿਮਾਂ-ਭਰਮਾਂ, ਅੰਧਵਿਸ਼ਵਾਸਾਂ ਦੇ ਖਾਤਮੇ ਲਈ ਯਤਨਸ਼ੀਲ ਪੰਜਾਬ ਦੀ ਤਰਕਸ਼ੀਲ ਲਹਿਰ ਨੂੰ ਕੰਮ ਕਰਦਿਆਂ ਡੇਢ ਦਹਾਕਾ ਪੂਰਾ ਹੋਣ ਵਾਲਾ ਹੈ । ਇਸ ਮਿਸ਼ਨ 'ਚ ਜੁਟੇ ਸੈਂਕੜੇ ਮੈਂਬਰ ਪੂਰੀ ਈਮਾਨਦਾਰੀ, ਸਿਦਕਦਿਲੀ ਤੇ ਦ੍ਰਿੜਤਾ ਨਾਲ ਲੋਕਾਂ ਦਾ ਸੋਚਣ ਢੰਗ ਬਦਲਣ ਲਈ ਯਤਨ ਜੁਟਾ ਰਹੇ ਹਨ ਆਮ ਲੋਕਾਂ ਵੱਲੋਂ ਜਿੱਥੇ ਤਰਕਸ਼ੀਲਾਂ ਦੇ ਕੰਮ-ਢੰਗ ਦੀ ਪ੍ਰਸ਼ੰਸਾ ਕੀਤੀ ਜਾਂਦੀ ਹੈ ਉੱਥੇ ਇਹ ਆਸ ਵੀ ਲਗਾਈ ਜਾਂਦੀ ਹੈ ਕਿ ਇਸ ਸੋਚ ਨੂੰ ਲੈ ਕੇ ਤੁਰੇ ਨੌਜਵਾਨ ਜਰੂਰ ਹੀ ਸਮਾਜ ਦਾ ਭਲਾ ਕਰਨਗੇ । ਦੂਸਰੇ ਪਾਸੇ ਤਰਕਸ਼ੀਲ ਲਹਿਰ ਨੂੰ ਵਧਦਾ-ਫੁਲਦਾ ਵੇਖਣ ਦੇ ਇੱਛੁਕ, ਲਹਿਰ ਦੇ ਹਮਦਰਦ, ਬੁੱਧੀਜੀਵੀ ਤੇ ਸੂਝਵਾਨ ਲੋਕ ਅਕਸਰ ਹੀ ਇਹ ਸੁਆਲ ਕਰਦੇ ਹਨ ਕਿ 'ਤੁਹਾਡੇ ਲੱਖ ਯਤਨਾਂ ਦੇ ਬਾਵਜੂਦ ਵੀ ਬਾਬਿਆਂ ਦੇ ਡੇਰਿਆਂ 'ਚ ਲੋਕਾਂ ਦੀ ਭੀੜ ਵਧਦੀ ਕਿਉਂ ਜਾਂਦੀ ਹੈ? ਨਿੱਤ ਰੋਜ਼ ਕੋਈ ਨਵਾਂ ਬਾਬਾ/ਬਾਪੂ ਉੱਠਦਾ ਹੈ । ਜਨਮਾਂ-ਕਰਮਾਂ ਦੇ ਘੜੇ-ਘੜਾਏ ਫਾਰਮੂਲੇ ਤੇ ਚੱਲ ਕੇ ਲੋਕਾਂ 'ਚ ਚਰਚਾ ਦਾ ਵਿਸ਼ਾ ਬਣਦਾ ਹੈ ਤੇ ਥੋੜ੍ਹੇ ਸਮੇਂ ਵਿੱਚ ਹੀ ਲੋਕਾਂ ਤੋਂ ਮਾਨਤਾ ਹਾਸਲ ਕਰ ਲੈਂਦਾ ਹੈ । ਉਸਦੇ ਸ਼ਰਧਾਲੂਆਂ ਦੀ ਗਿਣਤੀ ਵਧਦੀ ਜਾਂਦੀ ਹੈ । ਲਗਾਤਾਰ ਪਨਪ ਰਿਹਾ ਇਹ ਵਰਤਾਰਾ ਸਾਡੇ ਲਈ ਵਿਚਾਰਨਯੋਗ ਮਸਲਾ ਹੈ ।

ਜੇਕਰ ਸਾਡੇ ਦੇਸ਼ ਨੂੰ ਰਿਸ਼ੀਆਂ-ਮੁਨੀਆਂ ਦੀ ਧਰਤੀ ਕਹਿਣ ਦੀ ਬਜਾਏ ਵਹਿਮਾਂ-ਅੰਧਵਿਸ਼ਵਾਸਾਂ ਦੀ ਧਰਤੀ ਆਖਿਆ ਜਾਵੇ ਤਾਂ ਸ਼ਾਇਦ ਕੋਈ ਅਤਿ ਕਥਨੀ ਨਹੀਂ ਹੋਵੇਗੀ । ਇਹੋ ਡੇਰਿਆਂ ਦੇ ਵਧਣ ਫੁੱਲਣ ਦਾ ਪ੍ਰਮੁਖ ਆਧਾਰ ਹੈ । ਜੀਵਨ ਦੇ ਹਰ ਮੋੜ ਤੇ ਭਰਮ-ਭੁਲੇਖਿਆਂ ਦਾ ਬੋਲਬਾਲਾ ਹੈ । ਪੁਰਾਤਨ ਸੰਸਕਾਰਾਂ ਦਾ ਗਲਬਾ ਹੈ । ਇਸ ਲਈ ਜਨਮ ਤੋਂ ਹੀ ਕਿਸਮਤ, ਕਰਮਾਂ, ਸਵਰਗ-ਨਰਕ ਤੇ ਪਾਪ-ਪੁੰਨ ਦਾ ਪਾਠ ਪੜ੍ਹਾਇਆ ਜਾਂਦਾ ਹੈ । ਰੂਹਾਂ-ਆਤਮਾਵਾਂ ਦੀ ਬਾਤ ਪਾਈ ਜਾਂਦੀ ਹੈ । 'ਰੱਬ ਤੇ ਧਰਮ' ਦਾ ਭੈਅ ਪਾਇਆ ਜਾਂਦਾ ਹੈ । ਭਰਮਾਂ ਦੇ ਇਸ ਹਨੇਰੇ ਵਿੱਚ ਰਹਿਣ ਲਈ ਮਜਬੂਰ ਕੀਤਾ ਜਾਂਦਾ ਹੈ । ਇਸ ਲਈ ਭਰਮ, ਅੰਧਵਿਸ਼ਵਾਸਾ ਲੋਕਾਂ ਦੇ ਖੂਨ 'ਚ ਰਚ-ਮਿਚਗਏ ਹਨ । ਜਨਮ ਤੋਂ ਲੈ ਕੇ ਮੌਤ ਤੱਕ ਹਰ ਖੁਸ਼ੀ ਤੇ ਦੁੱਖ ਦੇ ਮੌਕਿਆਂ ਤੇ ਅੰਧਵਿਸ਼ਵਾਸਾਂ ਦਾ ਪਰਛਾਵਾਂ ਹੈ। ਹਰ ਮੌਕੇ ਤੇ ਦਾਤ, ਭਾਣਾ ਤੇ ਹੋਣੀ ਜਿਹੇ ਸ਼ਬਦ ਵਾੜ ਦਿੱਤੇ ਜਾਂਦੇ ਹਨ । ਭਾਵ ਮਨੁੱਖ ਨੂੰ ਮਨਫੀ ਕਰ ਦਿੱਤਾ ਜਾਂਦਾ ਹੈ । ਲੋਕਾਈ ਸਦੀਆਂ ਤੋਂ ਅਜਿਹੇ ਸੰਸਕਾਰਾਂ ਦਾ ਬੋਝ ਚੁੱਕੀ ਫਿਰਦੀ ਹੈ। ਆਪਣੀ 'ਮੁਕਤੀ' ਲਈ ਰਿਸ਼ੀਆਂ ਮੁਨੀਆਂ ਦੁਆਰਾ ਦਰਸਾਏ ਮਾਰਗ ਦਾ ਸੰਤਾਪ ਭੋਗ ਰਹੀ ਹੈ ਪਰ ਆਸ ਦੀ ਕਿਰਨ ਕਿਤੇ ਵੀ ਨਜ਼ਰ ਨਹੀਂ ਆਉਂਦੀ ।

ਅਜਿਹੇ ਸਮਾਜ/ਦੇਸ਼ ਵਿੱਚ ਲੋਕ-ਮਨਾਂ 'ਚ ਲਾਈ ਲੱਗਤਾ ਦਾ ਘਰ.ਕਰ ਜਾਣਾ ਸੁਭਾਵਿਕ ਗੱਲ ਹੈ । 'ਧਰਮ' ਦੇ ਰਸਤੇ ਤੋਰਨ ਵਾਲਿਆਂ ਦੇ ਕੂੜ ਪ੍ਰਚਾਰ ਸਦਕਾ ਲੋਕ ਲਕੀਰ ਦੇ ਫਕੀਰ ਬਣਕੇ ਰਹਿਣਾ ਚਾਹੁੰਦੇ ਹਨ । ਲਾਈਲੱਗਤਾ ਦੀ ਅਜਿਹੀ ਭਾਵਨਾ ਬਾਬਿਆਂ ਦੇ ਡੇਰਿਆਂ 'ਚ ਲੋਕਾਂ ਦੀ ਭੀੜ ਵਧਾਉਣ ਦਾ ਦੂਸਰਾ ਪ੍ਰਮੁੱਖ ਕਾਰਣ ਹੈ । ਡੇਰਿਆਂ ਦੇ ਸੰਚਾਲਕਾਂ ਵੱਲੋਂ ਆਪਣੇ ਏਜੰਟਾਂ ਰਾਹੀਂ ਬਾਬਿਆਂ ਵੱਲੋਂ ਪੁੱਤ 'ਬਖਸ਼ਣ', ਘਰਾਂ ਦੇ ਦੁੱਖ ਕਲੇਸ਼ ਦੂਰ ਕਰਨ, ਕੰਮ 'ਚ 'ਬਰਕਤ' ਪਾਉਣ, ਨਾਮੁਰਾਦ ਬਿਮਾਰੀਆਂ ਦੇ ਇਲਾਜ ਕਰਨ ਦਾ ਗਿਣੀ ਮਿਥੀ ਸਾਜਿਸ਼ ਤਹਿਤ ਪ੍ਰਚਾਰ ਕਰਵਾ ਕੇ ਲੋਕਾਂ ਨੂੰ ਗੁੰਮਰਾਹ ਕੀਤਾ ਜਾਂਦਾ ਹੈ । ਸੋਚਣ-ਸਮਝਣ ਦੀ ਸ਼ਕਤੀ ਦਾ ਹੋਣ ਸਦਕਾ ਲੋਕ ਸਹਿਜੇ ਹੀ ਬਾਬਿਆਂ ਦੇ ਸ਼ਰਧਾਲੂ ਬਣ ਜਾਂਦੇ ਹਨ । ਡੇਰਿਆਂ ਦਾ ਵਪਾਰ ਭੋਲੇ-ਭਾਲੇ ਲਾਈਲੱਗ ਸ਼ਰਧਾਲੂਆਂ ਸਹਾਰੇ ਹੀ ਚੱਲਦਾ ਹੈ । ਤਰਕਸ਼ੀਲਾਂ ਵੱਲੋਂ ਅਨੇਕਾਂ ਡੇਰਿਆਂ ਦੇ ਪਰਦੇ ਫਾਸ਼ ਕਰਨ, ਬਾਬਿਆਂ ਦੇ ਕੁਕਰਮਾਂ ਦਾ ਵੱਡੀ ਪੱਧਰ ਤੇ ਪ੍ਰਚਾਰ ਹੋਣ ਦੇ ਬਾਵਜੂਦ ਦੀ ਲੋਕਾਂ ਵੱਲੋਂ ਡੇਰਿਆਂ ਵਿਚਲੇ ਅਖੌਤੀ ਬਾਬਿਆਂ ਦੇ ਚਰਨੀਂ ਲੱਗਣਾ ਲਾਈਲੱਗਤਾ ਦੀ ਨਿਸ਼ਾਨੀ ਹੀ ਤਾਂ ਹੈ ।

ਅਨਪੜ੍ਹਤਾ ਤੇ ਅਗਿਆਨਤਾ ਤੀਸਰਾ ਪ੍ਰਮੁਖ ਕਾਰਣ ਹੈ ਜਿਹੜਾ ਲੋਕਾਂ ਨੂੰ ਡੇਰਿਆਂ ਵਿੱਚ ਸ਼ਰਧਾਲੂਆਂ ਦੀ ਭੀੜ ਨੂੰ ਵਧਾਉਂਦਾ ਹੈ । ਅਨਪੜ੍ਹਤਾ ਅਜਿਹਾ ਦੁਖਾਂਤ ਹੈ ਜਿਹੜਾ 'ਆਜ਼ਾਦੀ' ਦੀ 'ਗੋਲਡਨ ਜੁਬਲੀ' ਦੇ ਬਾਅਦ ਵੀ ਸਾਡੇ ਦੇਸ਼ ਨੂੰ ਘੁਣ ਵਾਂਗ ਅੰਦਰੋਂ ਖੋਖਲਾ ਕਰ ਰਿਹਾ ਹੈ । ਅਗਿਆਨਤਾ ਅਨਪੜ੍ਹਤਾ ਦਾ ਦੂਸਾਰ ਪਾਸਾ ਹੈ । ਅਨਪੜ੍ਹ ਤੇ ਅਗਿਆਨੀ ਲੋਕ ਬਿਨਾਂ ਸੋਚੇ ਸਮਝੇ ਛੋਟੇ-ਮੋਟੇ ਮਸਲਿਆਂ ਦੇ ਹੱਲ ਲਈ ਬਾਬਿਆਂ ਕੋਲ ਪਹੁੰਚ ਕਰਦੇ ਹਨ । ਉਨ੍ਹਾਂ ਦੀ ਲੁੱਟ ਦਾ ਸ਼ਿਕਾਰ ਹੁੰਦੇ ਹਨ ਤੇ ਫਿਰ ਵੀ ਡੇਰਿਆਂ ਦੀ ਵਡਿਆਈ ਕਰਦੇ ਹਨ । ਪੁਰਾਤਨ ਪਿਛਾਂਹਖਿੱਚੂ ਸੰਸਕਾਰਾਂ ਨੂੰ ਬੋਚ-ਬੋਚ ਕੇ ਪੀੜ੍ਹੀ ਦਰ ਪੀੜ੍ਹੀ ਅਗਾਹ ਤੋਰਨਾ ਅਨਪੜ੍ਹਾਂ ਦੇ ਹਿੱਸੇ ਹੀ ਆਇਆ ਹੈ । ਡਾਕਟਰਾਂ ਨਾਲੋਂ ਜ਼ਿਆਦਾ ਵਿਸ਼ਵਾਸ ਬਾਬਿਆਂ 'ਚ ਰੱਖਣਾ, ਹਰੇਕ ਦੁਖ-ਸੁਖ 'ਚ ਡੇਰਿਆਂ ਦੀ ਸ਼ਰਨ ਲੈਣਾ ਅਜਿਹੇ ਅਗਿਆਨੀ ਲੋਕਾਂ ਦਾ ਕੰਮ ਹੈ। ਇੱਥੇ ਇਹ ਸੁਆਲ ਵੀ ਪੈਦਾ ਹੁੰਦਾ ਹੈ ਕਿ ਡੇਰਿਆਂ ਦੀ ਸ਼ੋਭਾ ਅਨਪੜ੍ਹ ਲੋਕਾ ਹੀ ਵਧਾਉਂਦੇ ਹਨ, ਪੜ੍ਹੇ ਲਿਖੇ ਨਹੀਂ ? ਇਹ ਗੱਲ ਇਕੱਠਾ / ਸੱਥਾਂ 'ਚ ਅਕਸਰ ਹੀ ਚਰਚਾ ਦਾ ਵਿਸ਼ਾ ਬਣਦੀ ਹੈ ਕਿ ਪੜ੍ਹੇ- ਲਿਖੇ ਵੀ ਵੱਡੀ ਗਿਣਤੀ 'ਚ ਸਾਧਾਂ ਦੇ ਡੇਰਿਆਂ 'ਚ ਜਾਂਦੇ ਹਨ । ਜਿਨ੍ਹਾਂ ਨੂੰ ਵੇਖ ਕੇ ਆਮ ਲੋਕਾਂ ਵਿੱਚ ਪ੍ਰਵਾਨ ਕਰ ਲੈਣਾ ਚਾਹੀਦਾ ਹੈ ਕਿ ਸਾਡੇ ਸਮਾਜ ਵਿੱਚ ਅਜਿਹੇ 'ਪੜ੍ਹੇ-ਲਿਖੇ' ਵੀ ਕਾਫ਼ੀ ਗਿਣਤੀ ਵਿੱਚ ਹਨ, ਜਿਹੜੇ ਅਨਪੜ੍ਹਾਂ ਤੋਂ ਵੀ ਗਏ ਗੁਜ਼ਰੇ ਹਨ । ਉਹਨਾਂ ਦੀ ਸੋਚ ਵੀ ਹਨੇਰੇ 'ਚ ਭਟਕਦੀ ਹੈ । ਅਜਿਹੇ ਪੜ੍ਹੇ-ਲਿਖੇ ਡੇਰਿਆਂ ਦੇ ਸਲਾਹਕਾਰ ਬਣਕੇ ਲੋਕਾਂ ਦੀ ਭੀੜ 'ਚ ਹੋਰ ਵਾਧਾ ਕਰਦੇ ਹਨ । ਅਗਿਆਨਤਾ ਦਾ ਸ਼ਿਕਾਰ ਅਜਿਹੇ ਪੜ੍ਹਿਆ ਨੂੰ ਪੜ੍ਹੇ-ਲਿਖਿਆਂ ਦੀ ਕਤਾਰ 'ਚ ਰੱਖਣਾ ਸਰਾਸਰ ਬੇਇਨਸਾਫੀ ਹੈ। ਅਜਿਹੇ ਸ਼ਰਧਾਲੂ ਡੇਰਿਆ ਕੇ ਅਨਪੜ੍ਹ ਸੇਵਕਾਂ ਨਾਲੋਂ ਵਧੇਰੇ ਖਤਰਨਾਕ ਹਨ ।

ਦਿਨ ਰਾਤ ਅਗਲੇ-ਪਿਛਲੇ ਜਨਮਾਂ-ਕਰਮਾਂ ਦਾ ਕੀਤਾ ਜਾਂਦਾ ਕੂੜ ਪ੍ਰਚਾਰ ਡੇਰਿਆਂ 'ਚ ਵੱਧ ਰਹੀ ਭੀੜ ਦਾ ਚੌਥਾ ਕਾਰਣ ਹੈ । ਡੇਰਿਆਂ 'ਚ ਬੈਠੇ ਕਲਪਿਤ ਸਵਰਗ ਵਰਗੀਆਂ ਸਹੂਲਤਾਂ ਮਾਣਦੇ ਧਰਮ ਗੁਰੂਆਂ ਵੱਲੋਂ ਵਿਖਾਏ ਜਾਂਦੇ ਸਬਜ਼ਬਾਗ ਇਸਦੇ ਵਿੱਚ ਸ਼ਾਮਲ ਹਨ । ਵੱਖ-ਵੱਖ ਧਰਮਾਂ ਦੇ ਪ੍ਰਭਾਵ ਨੇ ਆਮ ਲੋਕਾਂ ਦੇ ਮਨਾਂ ਅਗਲੇ ਜਨਮ ਦਾ ਸੰਕਲਪ ਪੂਰੀ ਤਰ੍ਹਾਂ ਜਚਾ ਦਿੱਤਾ ਹੈ । ਨਾਲ ਇਹ ਕੋਰਾ ਝੂਠ ਵੀ ਕਿ ਅਜੋਕਾ ਜਨਮ ਤੇ ਇਸ ਵਿਚਲੀਆਂ



ਖੁਸ਼ੀਆਂ-ਗਮੀਆਂ ਪਿਛਲੇ ਜਨਮ 'ਚ ਕੀਤੇ ਕਰਮਾਂ ਦਾ ਫਲ ਹਨ । ਜਿਹੜੇ ਲੋਕ ਇਸ ਭਰਮ ਦਾ ਸ਼ਿਕਾਰ ਹੋ ਜਾਂਦੇ ਹਨ ਉਹ ਘੱਟੋ ਘੱਟ ਆਪਣੇ ਆਉਣ ਵਾਲੇ ਅਗਲੇ ਜਨਮ ਨੂੰ ਜਰੂਰ ਹੀ ਸੁਆਰਨਾ ਚਾਹੁੰਦੇ ਹਨ । ਇਸ ਜੀਵਨ ਦੀਆਂ ਤੰਗੀਆਂ-ਤੁਰਸ਼ੀਆਂ ਤੋਂ ਅੱਕ ਕੇ ਡੇਰਿਆਂ ਦੀ ਸ਼ਰਨ ਵਿੱਚ ਜਾ ਕੇ 'ਸਵਰਗ ਦੀ ਸੀਟ' ਹਾਸਲ ਕਰਨ ਦਾ ਭਰਮ ਪਾਲ ਬੈਠਦੇ ਹਨ । ਇਸ ਲਈ ਡੇਰਿਆਂ ਦੇ ਜ਼ਿਆਦਾਤਰ ਸ਼ਰਧਾਲੂਆਂ ਵਿੱਚ ਵੱਡੀ ਗਿਣਤੀ ਅਜਿਹੇ ਲੋਕਾਂ ਦੀ ਹੁੰਦੀ ਹੈ ਜਿਹੜੇ ਜੀਵਨ ਦੀਆਂ ਮੁਸ਼ਕਲਾਂ ਦਾ ਸਾਹਮਣਾ ਨਹੀਂ ਕਰ ਸਕਦੇ। ਜਿਹਨਾਂ ਵਿੱਚ ਜੀਵਨ ਦੇ ਸੱਚ ਨੂੰ ਸਾਹਰਨ ਦੀ ਸਮਰੱਥਾ ਨਹੀਂ ਹੁੰਦੀ । ਉਹ ਭਗਤੀ, ਸਮਾਧੀ ਤੇ ਸੁੱਖਣਾ ਸੁੱਖਣ ਵਰਗੇ ਗੈਰਵਿਗਿਆਨਕ ਢੰਗ ਤਰੀਕਿਆਂ ਨਾਲ ਸਫਲਤਾ ਹਾਸਲ ਕਰਨ ਦੀਆਂ ਅਸਫਲ ਕੋਸ਼ਿਸਾਂ ਕਰਦੇ ਹਨ । ਡੇਰਿਆਂ ਦੇ ਬਹੁਤੇ ਸ਼ਰਧਾਲੂ ਅਗਲੇ ਜਨਮ ਨੂੰ ਸੰਵਾਰਨ ਦੇ ਸੁਪਨੇ ਦਾ ਸ਼ਿਕਾਰ ਹੀ ਹੁੰਦੇ ਹਨ ।

ਡੇਰਿਆਂ ਨੂੰ ਆਪਣੇ ਸਿਆਸੀ ਹਿਤਾਂ ਲਈ ਵਰਤਣ ਖਾਤਰ ਸਿਆਸੀ ਨੇਤਾਵਾਂ ਤੇ ਹਕੂਮਤਾਂ ਵੱਲੋਂ ਆਪਮਏ ਪਾਸਾਰ/ਪ੍ਰਚਾਰ ਸਾਧਨਾ ਰਾਹੀਂ ਲੋਕਾਂ ਨੂੰ ਡੇਰਿਆਂ ਵੱਲ ਤੋਰਨਾ ਪੰਜਵਾਂ ਅਹਿਮ ਕਾਰਣ ਹਨ । ਬਾਬਿਆਂ ਤੇ ਲੋਕਾਂ 'ਚ ਆਪਣੀ ਸਾਖ ਬਣਾਉਣ ਲਈ ਸਿਆਸੀ ਸਹਾਰੇ ਦੀ ਲੋੜ ਹੁੰਦੀ ਹੈ । ਜਦਕਿ ਦੂਸਰੇ ਪਾਸੇ ਨੇਤਾਵਾਂ ਨੂੰ ਕੁਰਸੀ ਤੱਕ ਪਹੁੰਚਣ ਲਈ ਵੋਟਰਾਂ ਦੀ ਜਰੂਰਤ ਹੁੰਦੀ ਹੈ । ਦੋਹਾ ਦਾ ਆਪੋ-ਆਪਣਾ ਮਤਲਬ ਹੁੰਦਾ ਹੈ ਇਸ ਲਈ ਦੋਵੇਂ ਇੱਕ ਦੂਸਰੇ ਦੇ ਪੂਰਕ ਬਣਦੇ ਹਨ । ਫਿਰ ਕੀ ਹੁੰਦਾ ਹੈ ? ਸਿਆਸੀ ਨੇਤਾ ਡੇਰਿਆਂ ਦੀ ਸ਼ਰਨ ਵਿੱਚ ਜਾਂਦੇ ਹਨ । ਬਾਬਿਆਂ ਤੇ ਡੇਰੇ ਦੀ ਚਰਚਾ ਹੁੰਦੀ ਹੈ । ਲੋਕਾਂ ਦੀ ਭੀੜ ਡੇਰੇ ਨੂੰ ਉਮੜਦੀ ਹੈ ਜਿਸਤੋਂ ਦੋਹਾਂ ਦਾ 'ਭਲਾ' ਹੁੰਦਾ ਹੈ । ਆਪਣੇ ਦੇਸ਼ ਦੇ ਕੇਂਦਰੀ ਨੇਤਾਵਾਂ ਤੋਂ ਲੈ ਕੇ ਆਪਣੇ ਰਾਜ ਦੇ ਸਿਆਸੀ ਆਗੂਆਂ ਤੱਕ ਝਾਤ ਮਾਰੀਏ ਤਾਂ ਪਤਾ ਚੱਲਦਾ ਹੈ ਕਿ ਹਰੇਕ ਵੱਡਾ-ਛੋਟਾ ਨੇਤਾ ਕਿਸੇ ਨਾ ਕਿਸੇ ਡੇਰੇ ਦਾਂ 'ਸ਼ਰਧਾਲੂ' ਹੈ । ਡੇਰਿਆਂ ਦੇ ਸੇਵਕਾਂ ਨੂੰ ਆਪਣੇ ਈਮਾਨਦਾਰ ਵੋਟਰਾਂ ਵਜੋਂ ਵਰਤ ਕੇ ਸਿਆਸੀ ਨੇਤਾ ਬਾਬਿਆਂ ਲਈ ਹੋਰ ਕੀ ਕੁਝ ਕਰਦੇ ਹਨ ? ਇਹੋ, ਜੋ ਅੱਜ ਕੱਲ ਸਾਡੇ ਦੇਸ਼ 'ਚ ਕੀਤਾ ਜਾ ਰਿਹਾ ਹੈ । ਅਜਿਹੇ ਯਤਨ ਜਿਹੜੇ ਡੇਰਿਆਂ ਦੀ ਰੌਣਕ ਵਿੱਚ ਵਾਧਾ ਕਰਨ ਦੂਰਦਰਸ਼ਨ ਰਾਹੀਂ ਅਜਿਹਾਂ ਪ੍ਰਚਾਰ ਜਿਸ ਨਾਲ ਲੋਕ-ਮਨਾਂ 'ਚ ਹਨੇਰਾ ਪਸਰਿਆਂ ਰਹੇ । ਸੰਸਕ੍ਰਿਤੀ ਦੇ ਨਾਂ ਤੇ ਅਜਿਹਾ ਕੂੜ ਪ੍ਰਚਾਰ ਕੀਤਾ ਜਾਵੇ ਕਿ ਆਉਣ ਵਾਲੇ ਕੱਲ੍ਹ ਦੇ ਵਾਰਿਸ ਬੱਚੇ ਸੋਚ ਸਮਝ ਹੀ ਨਾ ਸਕਣ । ਸਾਡਾ ਦੂਰਦਰਸ਼ਨ ਇਹੋ ਕੁਝ ਹੀ ਤਾਂ ਕਰ ਰਿਹਾ ਹੈ । ਦੋਹਾਂ ਪਾਸਿਆਂ ਤੋਂ ਵਫ਼ਾ ਪਾਲੀ ਜਾ ਰਹੀ ਹ, ਸਿੱਟੇ ਵਜੋਂ ਭੋਲੇ-ਭਾਲੇ ਲੋਕ ਡੇਰਿਆਂ ਦੇ ਜਾਲ 'ਚ ਫਸ ਰਹੇ ਹਨ ।

ਦਿਨੋ-ਦਿਨ ਵਧ ਰਹੀ ਗਰੀਬੀ, ਮਹਿੰਗਾਈ, ਬੇਰੁਜ਼ਗਾਰੀ, ਰਿਸ਼ਤਿਆਂ 'ਚ ਵਧ ਰਹੀ ਟੁੱਟ ਭੱਜ ਤੇ ਮਨੁੱਖ ਦਾ ਇਕੱਲਾਪਣ ਲੋਕਾਈ ਨੂੰ ਡੇਰਿਆਂ ਵੱਲ ਤੋਰਨ ਦੇ ਹੋਰ ਅਹਿਮ ਕਾਰਣ ਹਨ । ਗਰੀਬ ਦਿਨੋ-ਦਿਨ ਹੋਰ ਗਰੀਬ ਹੋ ਰਿਹਾ ਹੈ ਤਾਂ ਉਸਨੂੰ ਜਾਪਦਾ ਹੈ ਇਹ ਉਸਦੇ ਪਿਛਲੇ ਜਨਮ 'ਚ ਕੀਤੇ ਮਾੜੇ ਕਰਮਾਂ ਕਰਕੇ ਹੈ । ਵਧਦੀ ਮਹਿੰਗਾਈ ਕਰਕੇ ਘਰ ਦੀਆਂ ਲੋੜਾਂ ਪੂਰੀਆਂ ਨਹੀਂ ਹੁੰਦੀਆਂ ਤਾਂ ਘਰ ਦਾ ਮੁਖੀ ਘਰ 'ਚ 'ਬਰਕਤ' ਲਈ ਬਾਬਿਆਂ ਵੱਲ ਨੂੰ ਦੌੜਦਾ ਹੈ । ਰਿਸ਼ਤਿਆਂ ਵਿੱਚ ਟੁਟੱ ਭੱਜ ਵਧਣ ਨਾਲ ਮਨੁੱਖ ਇਕੱਲਤਾ ਦਾ ਸੰਤਾਪ ਭੋਘ ਰਿਹਾ ਹੈ । ਮਨ ਉਚਾਟ ਹੋ ਰਿਹਾ ਹੈ । ਅਜਿਹੀਆਂ ਹਾਲਤਾਂ ਵਿੱਚ ਪ੍ਰਚਲਿਤ ਧਾਰਨਾਵਾਂ ਨੂੰ ਅਪਨਾ ਕੇ ਜਨਤਾ ਦਾ ਮੂੰਹ ਡੇਰਿਆ ਵੱਲ ਨੂੰ ਹੀ ਹੁੰਦਾ ਹੈ । ਉੱਥੇ ਉਸਨੂੰ ਝੂਠੀ ਮਾਨਸਿਕ ਤਸੱਲੀ ਮਿਲਦੀ ਹੈ, ਆਪਣੀ ਸਮੱਸਿਆ ਤੋਂ ਕੁਝ ਸਮੇਂ ਲਈ ਦੂਰ ਹੁੰਦਾ ਹੈ । ਅਗਲੇ ਜਨਮ ਰੂਪੀ ਸਵਰਗ ਦੇ ਰੰਗੀਨ ਸੁਪਨੇ ਵੇਖਣ ਨੂੰ ਮਿਲਦੇ ਨੇ । ਉੱਥੋ ਦੇ ਅਜਿਹੇ ਪ੍ਰਚਾਰ ਦਾ ਸ਼ਿਕਾਰ ਹੋ ਕੇ ਉਹ ਡੇਰੇ ਦੇ ਚੱਕਰਵਿਊ 'ਚ ਫਸ ਜਾਂਦਾ ਹੈ ।

ਡੇਰਿਆਂ 'ਚ ਵਧ ਰਹੀ ਰੌਣਕ ਪਿੱਛੇ ਮਨੁੱਖ ਦਾ ਆਪਣਾ ਸੁਆਰਥ ਵੀ ਕੰਮ ਕਰਦਾ ਹੈ । ਸਮੇਂ ਦੇ ਬਦਲਣ ਨਾਲ ਉਸ ਵਿੱਚ ਜਾਇਜ਼-ਨਜਾਇਜ਼ ਢੰਗਾਂ ਨਾਲ ਧਨ ਇਕੱਠਾ ਕਰਨ ਦੀ ਲਾਲਸਾ, ਜੀਵਨ ਦੀ ਹਰ ਸੁਖ-ਸਹੂਲਤ ਮਾਣ ਦੀ ਇੱਛਾ, ਗਲਤ-ਠੀਕ ਢੰਗਾ ਨਾਲ ਦੂਸਰਿਆਂ ਤੋਂ ਅੱਗੇ ਵਧਣ ਦੀ ਭਾਵਨਾਂ ਤੇ ਆਪਣਾ ਮਤਲਬ ਹੱਲ ਕਰਨ ਲਈ ਹਰ ਹੀਲਾ ਵਰਤਣ ਦੀਆਂ ਲਾਲਸਾਵਾਂ ਘਰ ਕਰ ਗਈਆਂ ਹਨ । ਨਾਲ ਹੀ ਈਰਖਾ, ਹੰਕਾਰ ਤੇ ਲੋਭ-ਲਾਲਚ ਤੋਂ ਕੁਝ ਅਗਲੇ ਜਨਮ 'ਚ ਸਵਰਗ ਹਾਸਲ ਕਰਨ ਦੀ ਲਾਲਸਾ ਪਿੱਛੇ ਵੀ ਮਨੁੱਖ ਦਾ ਆਪਣਾ ਸੁਆਰਥ ਛੁਪਿਆ ਹੈ । ਉਹ ਡੇਰਿਆਂ ਤੇ ਹਾਜ਼ਰੀ ਲਵਾ ਕੇ ਆਪਣੇ ਵੱਲੋਂ 'ਪੁੰਨ ਕਮਾਉਣ' ਦਾ ਭਰਮ ਪਾਲਦਾ ਹੈ । ਇਸੇ ਲਈ ਡੇਰਿਆਂ ਦੀ ਸ਼ਰਧਾਲੂ ਜਨਤਾ ਵਿੱਚ ਆਪੋ-ਧਾਪੀ ਹੁੰਦੀ ਹੈ, ਆਪਣੇ ਹਿਤ ਦਾ ਮਤਲਬ ਹੁੰਦਾ ਹੈ।

ਹੁਣ ਇਹ ਸਆਲ ਸਾਡੇ ਮਨਾਂ 'ਚ ਆ ਸਕਦਾ ਹੈ ਕਿ ਡੇਰਿਆ ਦੇਂ ਵਧ ਰਹੇ ਸੇਵਕਾਂ ਦੀ ਭੀੜ 'ਚ ਸਾਡੇ ਕੰਮ / ਮਿਸ਼ਨ ਦੀ ਕੀ ਸਾਰਥਿਕਤਾ ਹੈ ? ਸਾਡਾ ਕੰਮ ਲੋਕਾਂ ਦਾ ਸੋਚ ਢੰਗ ਬਦਲਣ ਦਾ ਹੈ। ਸੋਚ ਨੂੰ ਬਦਲਣਾ, ਸੋਚ ਵਿੱਚ ਵਿਗਿਆਨ ਦਾ ਅੰਸ਼ ਭਰਨਾ ਥੋੜ੍ਹੇ ਚਿਰ ਦਾ ਕੰਮ ਨਹੀਂ । ਇਹ ਲੰਮੇ ਦਾਅ ਦੀ ਗੱਲ ਹੈ । ਸਾਨੂੰ ਲਗਨ ਨਾਲ ਆਪਣੇ ਮਿਸ਼ਨ 'ਚ ਜੁਟੇ ਰਹਿਣ ਦੀ ਲੋੜ ਹੈ ।

ਕਿਰਤ ਕਰਨ ਦਾ ਲੋਕਾਂ ਨੂੰ ਸੰਦੇਸ਼ ਦੇਕੇ,
ਆਪ ਵਿਹਲੇ ਰਹਿ ਕੇ ਖਾਣ ਭਾਈ ।
ਅਖੰਡ ਪਾਠ ਦੀ ਕੌਤੀ ਸੋ ਫੀਸ ਰੱਖੀ,
ਨਾਲ ਜੁੱਤੀਆਂ ਤੇ ਕੱਪੜੇ ਰੱਖਵਾਣ ਭਾਈ ।
ਸਧਾਰਨ ਪਾਠ ਦੇ ਵੀ ਕਾਫੀ ਨੋਟ ਲੈਂਦੇ,
ਨਾਲ ਪੈਰੀ ਮੱਥੇ ਟਕਾਣ ਭਾਈ ।
ਇਹਨਾਂ ਲਈ ਤਾਂ ਦੋਵੇਂ ਪ੍ਰੋਗ੍ਰਾਮ ਨੇ,
ਭਾਂਵੇ ਹੋਵੇ ਵਿਆਹ ਤੇ ਭਾਵੇਂ ਮੁਕਾਣ ਭਾਈ ।

*- ਕੁਲਦੀਪ ਕੌਰ ਬਰਾੜ*

ਤੁਸੀਂ ਅਪਣੀ ਵਸੀਹਤ ਵਿੱਚ ਮਰਣ ਤੋਂ ਬਾਅਦ ਲਾਸ਼ ਨੂੰ ਹਸਪਤਾਲ ਨੂੰ ਦਾਨ ਦੇਵੋਂਗੇ ਤਾਂ ਲੋੜ ਵੰਦਾ ਦੀ ਮੱਦਦ ਤਾਂ ਹੋਵੇਗੀ ਹੀ ਬਲਕਿ ਲੋਕ ਭਲਾਈ ਲਈ ਵਿਗਿਆਨ ਦੀ ਖੋਜ ਨੂੰ ਅੱਗੇ ਲਿਜਾਣ ਵਿੱਚ ਵੀ ਤੁਸੀਂ ਸਹਾਈ ਹੋਵੋਂਗੇ ।

———○———

ਕੇਵਲ ਚਾਹਣ ਨਾਲ ਜਾਂ ਕੇਵਲ ਕਹਿਣ ਨਾਲ ਕੋਈ ਨਾਸਤਿਕ ਨਹੀਂ ਬਣ ਜਾਂਦਾ, ਨਾਸਤਿਕ ਬਨਣ ਲਈ ਬੜੀ ਉਚ ਪੱਧਰ ਦੇ ਆਤਮ-ਵਿਸ਼ਵਾਸ ਦੀ ਲੋੜ ਹੁੰਦੀ ਹੈ। ਅਜਿਹਾ ਆਤਮ-ਵਿਸ਼ਵਾਸ ਵਿਰਲੇ ਵਿਅਕਤੀਆਂ ਵਿੱਚ ਹੀ ਹੁੰਦਾ ਹੈ ।

———○———

ਨਾਸਤਿਕ ਹੋਣਾ ਉਨ੍ਹਾਂ ਰੱਬ ਪ੍ਰਤੀ ਅਵਿਸ਼ਵਾਸ ਦਾ ਪ੍ਰਗਟਾਵਾ ਨੇ ਜਿਤਨਾਂ ਅਪਣੇ ਪੈਰਾਂ ਉੱਤੇ ਖਲੋਣ ਅਤੇ ਸਿਰ ਉੱਚਾ ਕਰਕੇ ਸੋਚਣ ਦਾ ਅਲਾਨ ਹੈ ।

*- ਵਿਜੇ ਬੰਬੇਲੀ*

ਵਾਤਾਵਰਣ

# ਪ੍ਰਦੂਸ਼ਨ - ਹਾਲਾਤ ਬਹੁਤ ਹੀ ਚਿੰਤਾਜ਼ਨਕ ਹਨ

- ਵਿਜੈ ਬੰਬੇਲੀ

ਸ਼ੁਧ ਵਾਤਾਵਰਣ ਦਾ ਸਰਲ ਅਰਥ ਹੈ ਸਾਫ ਸੁਥਰਾ ਆਲਾ-ਦੁਆਲਾ। ਮਨੁਖ ਨੂੰ ਕੁਦਰਤ ਵਲੋਂ ਪ੍ਰਾਪਤ ਹੋਇਆ, ਇਕ ਵੱਡਮੁਲਾ ਤੋਹਫ਼ਾ। ਇਹੀ ਸਾਫ਼ ਵਾਤਾਵਰਣ ਅਤੇ ਸ਼ਾਂਤਮਈ ਚੌਗਿਰਦਾ ਸਾਡੇ ਜੀਵਨ ਨੂੰ ਸੁਖਦਾਈ ਬਨਾਉਣ ਵਿੱਚ ਮਹੱਤਵਪੂਰਨ ਰੋਲ ਅਦਾ ਕਰਦਾ ਹੈ। ਜਾਨਵਰਾ ਦੀ ਸੱਭ ਤੋਂ ਉੱਤਮ ਕਿਸਮ ਮਨੁੱਖ ਇਸ ਵਿਸ਼ਾਲ ਬ੍ਰਹਿਮੰਡੀ ਪ੍ਰੀਵਾਰ ਦਾ ਇਕ ਅਹਿਮ ਅੰਸ਼ ਹੈ। ਮਨੁੱਖ ਤੇ ਸਮੁੱਚੇ ਭੌਤਿਕ ਸੰਸਾਰ ਦਾ ਆਪਸੀ ਸੰਬੰਧ ਇਕਸੁਰਤਾ ਵਾਲਾ ਹੋਣਾ ਚਾਹੀਦ ਹੈ। ਇਸ ਸੁਮੇਲਤਾਪੂਰਨ ਰਾਬਤੇ ਲਈ ਸਾਨੂੰ ਕੁਦਰਤੀ ਨਿਯਮਾਂ ਨੂੰ ਜਾਨਣਾ ਤੇ ਉਸਦੀ ਪਾਲਣਾ ਕਰਨੀ ਬਹੁਤ ਅਹਿਮ ਹੈ। ਮਨੁੱਖ ਦਾ ਆਪਣੇ ਚੌਗਿਰਦੇ ਦੇ ਵਾਤਾਵਰਣ ਸਬੰਧੀ ਗਿਆਨਵਾਨ ਹੋਣਾ ਤੇ ਵਾਤਾਵਰਣੀ ਸਾਂਭ-ਸੰਭਾਂਲ ਪ੍ਰਤੀ ਚੇਤੰਨ ਹੋਣਾ ਅਤਿ ਲੌੜੀਂਦਾ ਹੈ। ਸਿਥਿਹਾਸਕ ਕਲਪ ਬਿਰਛ ਦੀ ਤਰ੍ਹਾਂ ਹੀ ਵਾਤਾਵਰਣ ਸਾਨੂੰ ਸੱਭ ਨੂੰ ਉਹ ਕੁਝ ਦਿੰਦਾ ਹੈ, ਜੋ ਕੁਝ ਸਾਨੂੰ ਇਸ ਧਰਤੀ ਉੱਤੇ ਜੀਵਨ ਬਸਰ ਕਰਨ ਅਤੇ ਉਸਦਾ ਲੁਤਫ਼ ਉਠਾਉਣ ਲਈ ਜ਼ਰੂਰੀ ਹੁੰਦਾ ਹੈ। ਪ੍ਰਾਚੀਨ ਵੈਦਿਕ ਰਿਸ਼ੀਆਂ ਅਨੁਸਾਰ ਧਰਤੀ, ਪਾਣੀ, ਹਵਾਂ, ਬਨਸਪਤੀ ਅਤੇ ਜੀਵਨ-ਜੰਤੂ ਵਾਤਾਵਰਣ ਦੇ ਪੰਜ ਪ੍ਰਮੁੱਖ ਹਿੱਸੇ ਹਨ, ਜੋ ਕਿ ਬਰਾਬਾਰ ਦੀ ਅਹਿਸੀਅੰਤ ਰੱਖਦੇ ਹਨ। ਜੇ ਇਹਨਾਂ ਪੰਜ ਹਿੱਸਿਆ ਵਿਚੋਂ ਕੋਈ ਵੀ ਹਿੱਸਾ ਵਿਗੜ ਜਾਵੇ ਜਾਂ ਉਸ ਵਿੱਚ ਅਸਾਂਵਾਪਣ ਆ ਜਾਵੇ ਤਾਂ ਪ੍ਰਿਥਵੀ ਉੱਤੇ ਮਨੁੱਖੀ ਹੋਂਦ ਹੀ ਖਤਰੇ ਵਿੱਚ ਪੈ ਸਕਦੀ। ਅੰਨੇਵਾਹ ਕੀਤੇ ਗਏ ਸ਼ਹਿਰੀਕਰਣ, ਉਦਯੋਗੀਕਰਨ, ਆਬਾਦੀ ਵਿੱਚ ਵਾਧੇ, ਰਸਾਇਣੀ ਖੇਤੀ ਕਰਨ, ਗੈਰਯੋਜਨਾ ਬੱਧ ਵਿਕਾਸ ਕਾਰਜਾ ਅਤੇ ਮਨੁੱਖ ਦੀ ਪੈਸਾ ਕਮਾਉਣ ਦੀ ਲਾਲਸਾ ਨੇ ਇਹਨਾਂ ਸਾਰੇ ਹਿੱਸਿਆ ਵਿੱਚ ਵਿਗਾੜ ਪਾਉਣਾ ਸ਼ੁਰੂ ਕਰ ਦਿੱਤਾ ਹੈ। ਅੱਜ ਵਾਤਾਵਰਣੀ ਸੱਵਛਤਾ ਦੀ ਸੁੱਰਖਿਆਂ ਵਿਸ਼ਵ ਭਰ ਲਈ ਇਕ ਅਹਿਮ ਮੁੱਦਾ ਬਣ ਗਈ ਹੈ। ਅੱਡ-ਅੱਡ ਕਿਸਮ ਦੇ ਵਾਤਾਵਰਣੀ ਪ੍ਰਦੂਸ਼ਣਾ ਤੋਂ ਬਿਨ੍ਹਾਂ ਸ਼ੋਰ-ਪ੍ਰਦੂਸ਼ਣ ਇੱਕ ਹੋਰ ਤਿੱਖੀ ਸਮੱਸਿਆਂ ਦੇ ਰੂਪ ਚ ਸਾਹਮਣੇ ਆ ਚੁਕਾ ਹੈ। ਵਾਹਨਾਂ ਦੀ ਘੂੰ-ਘੂੰ, ਉਦਯੋਗਿਕ ਰੋਲਾ ਰੱਪਾ, ਲਾਊਡ ਸਪੀਕਰਾਂ ਤੇ ਹਾਈਵਾਟੇਜ਼ ਮਿਊਜਿਕ ਸਿਸਟਮਾ ਦੀ ਅਣਉੱਚਿਤ ਤੇ ਬੇਲੋੜੀ ਵਰਤੋ ਕਾਰਨ ਇਸਦਾ ਸਮੇਂ ਨਾਲ ਬਹੁਤੀ ਹੀ ਗੰਭੀਰ ਰੂਪ ਧਾਰਨ ਕਰ ਲੈਣ ਦਾ ਅੰਦਾਜਾ ਹੈ। ਮੁੱਖ ਤੌਰ ਤੇ ਅਸੀਂ ਵਾਤਾਵਰਣੀ ਪ੍ਰਦੂਸ਼ਨ ਨੂੰ ਹੇਠਾਂ ਅਨੁਸਾਰ ਵਾਚ ਸਕਦੇ ਹਾਂ :-

### 1. ਕੀੜੇ ਮਾਰ ਦਵਾਈਆਂ ਦਾ ਪ੍ਰਦੂਸ਼ਨ :

ਖੇਤੀਬਾੜੀ ਕਾਰਜਾ ਲਈ ਵਰਤੀਆਂ ਜਾਂਦੀਆਂ ਰਸਾਇਣਕਾਂ ਖਾਦਾ ਦੇ ਪ੍ਰਦੂਸ਼ਨ ਤੋਂ ਵੀ ਵੱਧਕੇ ਅੱਜ ਕੀੜੇਮਾਰ ਦਵਾਈਆਂ ਦੇ ਪ੍ਰਦੂਸ਼ਨ ਬਾਰੇ ਗੱਲ ਤੋਰਨੀ ਪ੍ਰਥਮ ਕਾਰਜ ਬਣ ਗਿਆ ਹੈ। ਕੀੜੇ ਮਾਰ ਦਵਾਈਆਂ ਬਾਰੇ ਪਿਛਲੇ ਕੁਝ ਸਮੇਂ ਤੋਂ ਇਹ ਕਿਹਾ ਜਾ ਰਿਹਾ ਹੈ ਕਿ ਇਹ ਹਾਨੀਕਾਰਕ ਕੀੜੇ ਘੱਟ ਪਰ ਮਿੱਤਰ ਕੀਟਾਂ ਅਤੇ ਇਨਸਾਨਾਂ ਨੂੰ ਜਿਆਦਾ ਮਾਰ ਰਹੀਆਂ ਹਨ। 'ਵਰਲਡ ਵਾਚ ਇੰਸਟੀਚਿਊਟ' ਦੀ ਇਕ ਰਿਪੋਰਟ ਦੱਸਦੀ ਹੈ-ਭਾਂਵੇ ਕਿ ਖੇਤਾ ਵਿਚ ਵਰਤੋਂ ਵਿਚ ਆਉਣ ਵਾਲੇ ਰਸਾਇਣਾ ਦੇ ਪ੍ਰਭਾਵ ਤੋਂ ਹੋਣ ਵਾਲੀਆਂ ਮੌਤਾ ਅਤੇ ਰੋਗਾਂ ਬਾਰੇ ਤੁਲਨਾਤਮਿਕ ਅੰਕੜੇ ਤਾਂ ਉਪਲੱਬ ਨਹੀਂ ਪਰ ਹਾਲਤ ਕਾਫੀ ਸੋਚਣ ਵਾਲੀ ਜ਼ਰੂਰ ਹੈ, ਉਤਿਓ ਇਹੀ ਜ਼ਹਿਰਾ ਵਾਤਾਵਰਣ ਅਤੇ ਧਰਾਤਲ ਚ ਪਸਰ ਕੇ ਗੰਭੀਰ ਕਿਸਮ ਦੇ ਮਨੁੱਖੀ ਵਿਗਾੜ ਸਾਹਮਣੇ ਲਿਆ ਰਹੀਆਂ ਹਨ। ਆਬਾਦੀ ਦੇ ਵੱਧਦੇ ਬੋਝ ਕਾਰਨ ਖੱਪਤ ਪੂਰਤੀ ਲਈ ਪੈਦਾਵਾਰਾ ਵਧਾਉਣ ਅਤੇ ਮੁਨਾਫੇ ਦੀ ਲਾਲਾਸਾ ਤਹਿਤ ਖਾਦਾਂ ਤੇ ਕੀੜੇ ਮਾਰ ਦਵਾਈਆਂ ਦੀ ਵਰਤੋਂ ਨਾਲ ਫਸਲੀ ਪੈਦਾਵਾਰ ਤਾਂ ਬਹੁਤ ਵੱਧ ਗਈ ਹੈ ਪਰ ਉਸਦੇ ਸਿੱਟੇ ਵਜੋ ਆਦਮੀ, ਪਸ਼ੂਆਂ ਅਤੇ ਦੂਸਰੇ ਪ੍ਰਾਣੀਆਂ ਨੂੰ ਬਹੁਤ ਨੁਕਸਾਨ ਪੁੰਹਚ ਰਿਹਾ ਹੈ। ਰਸਾਇਣਕ ਖਾਦਾ ਤੇ ਕੀੜੇ ਮਾਰ ਦਵਾਈਆਂ ਦੀ ਬਹੁਤੀ ਵਰਤੋਂ ਕਰਨ ਨਾਲ ਬਰਸਾਤ ਦੇ ਦਿਨਾਂ ਵਿਚ ਖੇਤਾਂ ਵਿੱਚੋਂ ਵੱਡੀ ਮਾਤਰਾ ਵਿੱਚ ਨਾਈਟਰੋਜਨ ਅਤੇ ਫਾਸਫੇਟ ਆਦਿ ਪਾਣੀ ਦੇ ਸਰੋਤਾਂ ਵਿੱਚ ਪੁਹੰਚ ਕੇ ਕਾਫੀ ਘਾਤਕ ਸਿੱਧ ਹੁੰਦੇ ਹਨ। ਇਹਨਾਂ ਦਾ ਸਬੰਧ ਕੈਂਸਰ ਤਕ ਦੇ ਰੋਗਾਂ ਨਾਲ ਜਾ ਜੁੜਦਾ ਹੈ। ਵਾਧੂ ਤੇ ਬੇ ਲੋੜੀ ਕੀੜੇਮਾਰ ਦਵਾਈਆਂ ਦੀ ਵਰਤੋਂ ਰਾਹੀਂ ਫੈਲਰਿਆਂ ਜ਼ਹਿਰ, ਮਨੁੱਖ ਦੇ ਸ਼ਰੀਰ ਅੰਦਰ ਗੰਭੀਰ ਵਿਗਾੜ, ਫਸਲਾਂ ਨੂੰ ਲਾਭ ਪੁੰਹਚਣ ਵਾਲੇ ਕੀਟ-ਜੰਤੂਆਂ ਦਾ ਘਾਣ, ਪਸ਼ੂ-ਪੰਛੀਆਂ ਦਾ ਨਾਸ਼, ਪੀਣ ਵਾਲੇ ਪਾਣੀ ਦਾ ਪ੍ਰਦੂਸ਼ਨ ਅਤੇ ਅੰਨ, ਫਲ, ਦੁੱਧ, ਸ਼ਬਜੀਆਂ ਅਤੇ ਚਾਰੇ ਦਾ ਜ਼ਹਿਰੀਲਾਪਨ ਕਰ ਰਹੀ ਹੈ। ਜੇਕਰ ਕੀੜੇਮਾਰ ਦਵਾਈਆਂ ਦੇ ਸਾਰੇ ਬੁਰੇ ਪ੍ਰਭਾਵਾਂ ਨੂੰ ਆਂਕਿਆ ਜਾਵੇ ਤਾਂ ਹੋਰ ਵੀ ਡਰਾਉਣੀ ਤਸਵੀਰ ਸਾਹਮਣੇ ਆਉਂਦੀ ਹੈ। ਦੇਸ਼ ਦੇ ਗਰੀਬ ਤੇ ਅਨਪੜ੍ਹ ਕਿਸਾਨਾ ਦੁਆਰਾ ਇਹਨਾਂ ਦੀ ਵਰਤੋਂ ਬਾਰੇ ਦਿਸ਼ਾ-ਨਿਰਦੇਸ਼ਾ ਨੂੰ ਸਮਝ ਨਾ ਸਕਣ ਕਾਰਨ ਇਸਦਾ ਖਤਰਾ ਕੁਝ ਜਿਆਦਾ ਹੀ ਬਣਿਆ ਰਹਿੰਦਾ ਹੈ। ਡੀ.ਟੀ.ਟੀ ਅਤੇ ਬੀ.ਐਚ.ਸੀ. ਜਿਸਦੀ ਵਰਤੋਂ ਉੱਤੇ ਕਈ ਉਨੱਤ ਦੇਸ਼ਾਂ ਵਿੱਚ ਪਾਬੰਦੀ ਲੱਗੀ ਹੋਈ ਹੈ, ਸਾਡੇ ਦੇਸ਼ ਵਿਚ ਬੇਤਹਾਸਾ ਵਰਤੀ ਜਾਂਦੀ ਹੈ। ਪੰਜਾਬ ਵਿੱਚ ਹੀ ਸਾਡੇ ਖਾਣੇ ਵਿੱਚ ਡੀ.ਡੀ.ਟੀ. ਦੀ ਮਿਕਦਾਰ ਪ੍ਰਤੀ ਦਿਨ 238 ਮਾਇਕਰੋ ਗ੍ਰਾਮ ਪਾਈ ਗਈ ਹੈ, ਜਦੋਕਿ ਅਮਰੀਕਾ ਵਿਚ 6-5 ਮਾਈਕਰੋ ਗ੍ਰਾਮ ਹੈ। ਹੈਰਾਨੀ ਦੀ ਗੱਲ ਇਹ ਹੈ ਕਿ ਮਾਂ ਦੇ ਦੁਧ ਵਿੱਚ ਹੀ.0.32 ਮਾਈਕਰੋਗ੍ਰਾਮ ਡੀ. ਡੀ. ਟੀ. ਤੇ 0.18 ਮਾਈਕਰੋਗ੍ਰਾਮ ਬੀ.ਐਚ.ਸੀ. ਪ੍ਰਵੇਸ਼ ਹੋਈ ਰਿਕਾਰਡ ਕੀਤੀ ਗਈ ਹੈ। ਇਹਨਾਂ ਰਸਾਇਣਾ ਦਾ ਸਾਡੇ ਸਰੀਰ ਖਾਸ ਕਰਕੇ ਪੇਟ ਅਤੇ ਸਾਹ ਦੀਆਂ ਕਿਰਿਆਵਾਂ ਤੇ ਗੰਭੀਰ ਅਸਰ ਪੈਂਦਾ ਹੈ। ਐਂਡਰਿਨ ਵਰਗੀ ਕੀੜੇਮਾਰ ਦਵਾਈ ਦੀ ਵਰਤੋਂ ਤੁਹਾਨੂੰ ਲਹੂ ਦੇ ਕੈਂਸਰ ਤੱਕ ਪੁਹੰਚਾ ਸਕਦੀ ਹੈ। ਡੀ.ਬੀ.ਸੀ.ਪੀ. ਦੀ ਵਰਤੋਂ ਦੀ ਅਧੁਨਿਕ ਮੁਲਖਾਂ ਵਿੱਚ ਪਾਬੰਦੀ ਹੈ, ਕਿਉਂਕਿ ਇਸ ਨਾਲ ਕੈਂਸਰ ਤੇ ਨਿਪੁੰਸਕਤਾ ਵਰਗੇ ਰੋਗ ਹੋ ਜਾਂਦੇ ਹਨ ਪਰ ਅਸੀਂ ਇਸਦੀ ਕਣਕ ਅਤੇ ਹੋਰ ਖਾਣ ਵਾਲੀਆਂ ਫਸਲਾਂ ਉਤੇ ਖੂਬ ਵਰਤੋਂ ਕਰਦੇ ਹਾਂ। ਧਰਤੀ ਦੀ ਉਪਜਾਊ ਸ਼ਕਤੀ ਨੂੰ ਬਰਕਰਾਰ ਰੱਖਣ ਲਈ ਰਸਾਇਣਾ ਦੀ ਅੰਨੇਵਾਹ ਵਰਤੋਂ ਨੇ ਮਨੁੱਖ ਅਤੇ ਹੋਰ ਜੀਵਾਂ ਨੂੰ ਨੁਕਸਾਨ ਪਹੁੰਚਾਣਾ ਸ਼ੁਰੂ ਕਰ ਹੀ ਦਿਤਾ ਹੈ, ਉਦਾਹਰਣ ਲਈ ਇਹ ਦਸੱਣਾ ਵੀ ਜ਼ਰੂਰੀ ਹੈ ਕਿ ਪਿਛੇ ਜਿਹੇ ਖੂਹਾਂ ਅਤੇ ਨਲਕਿਆਂ ਰਾਹੀ ਕੱਢੇ ਗਏ। ਪੀਣ ਵਾਲੇ ਪਾਣੀ ਦੇ 80 ਪ੍ਰਤੀਸ਼ਤ ਨਮੂਨੇ ਨਾਈਟ੍ਰੋਜ਼ਨ ਤੋਂ ਦੂਸ਼ਿਤ ਪਾਏ ਗਏ। ਅਮਰੀਕਨ ਕੈਮੀਕਲ ਸੁਸਾਇਟੀ ਦੀ ਰਿਪੋਰਟ ਅਨੁਸਾਰ ਕੀੜੇ ਮਾਰ ਦਵਾਈਆਂ ਦਾ ਘੱਟੋ-ਘੱਟ ਚੋਥਾਈ ਹਿਸਾ ਪਾਣੀ ਦੇ ਸਰੋਤਾਂ ਅਤੇ ਵਾਯੂਮੰਡਲ ਵਿਚ ਪਹੁੰਚ ਕੇ ਉਸਨੂੰ ਬੁਰੀ ਤਰ੍ਹਾਂ ਪ੍ਰਦੂਸ਼ਤ ਕਰ ਰਿਹਾ ਹੈ। ਸੰਸਾਰ ਵਿਕਾਸ ਦੇ ਵਾਤਾਵਰਣੀ ਕਮਿਸ਼ਨ ਨੇ ਆਪਣੀ ਇਕ ਰਿਪੋਰਟ ਵਿੱਚ ਕਿਹਾ ਹੈ ਕਿ ਖੇਤੀ ਰਸਾਇਣਾਂ ਦੀ ਸਹੀ ਵਰਤੋਂ ਆਪਣੇ-ਆਪ ਵਿਚ ਬਹੁਤੀ ਖਤਰਨਾਕ ਨਹੀਂ ਹੈ ਪਰ ਅਸਲ ਵਿੱਚ ਇਹ ਗੱਲ ਅਰਥਾ ਰੱਖਦੀ ਹੈ ਕਿ ਇਹਨਾਂ ਦੀ ਵਰਤੋਂ ਕਦੋ ਅਤੇ ਕਿਸ ਹੱਦ ਤੱਕ ਕੀਤੀ ਗਈਹੈ। ਕਈ ਥਾਂਵੀ ਇਹਨਾਂ ਰਸਾਇਣਾਂ ਦੀ ਵਰਤੋਂ ਨਾ ਕੀਤਿਆਂ ਵੀ ਹੋਰ ਵਿਧੀਆਂ ਅਪਨਾਕੇ ਫਸਲਾ ਦਾ ਅਥਾਹ ਵਾਧਾ ਨੋਟ ਕੀਤਾ ਗਿਆ ਹੈ। ਅੱਜ ਲੋੜ ਹੈ ਕਿ ਕੀੜੇ ਮਾਰ ਦਵਾਈਆਂ ਅਤੇ ਖੇਤੀ ਰਸਾਇਣਾਂ ਦਾ ਇਕ ਸਥਾਈ ਬੱਦਲ ਲੱਭਿਆ ਜਾਵੇ। ਕੀੜੇਮਾਰਾ ਦੇ ਬਦਲ ਦੇ ਰੂਪ ਚ ਜੀਵਾਣੂ ਕੰਟਰੋਲ ਵਿਧੀ ਦੀ ਵਰਤੋ ਵੀ ਕਾਫੀ ਸਫਲ ਹੋਈ ਹੈ ਅਤੇ ਢੰਗ ਤਰੀਕੇ ਹੋਰ ਵੀ ਖੋਜੇ ਅਤੇ ਸੋਚ ਜਾ ਸਕਦੇ ਹਨ।



### 2. ਜਲ ਪ੍ਰਦੂਸ਼ਨ :

ਅੰਨੇਵਾਹ ਜੰਗਲਾ ਦੀ ਕਟਾਈ ਕਾਰਨ ਜਿਥੇ ਭੌਂਅ ਖੋਰ ਵਧਿਆ ਹੈ, ਉਥੇ ਨਿਰਮਲ ਪਾਣੀਆਂ ਦੇ ਚਸ਼ਮਿਆਂ ਅਤੇ ਹੋਰ ਜਲ-ਸਰੋਤਾਂ ਦਾ ਵੀ ਗੰਭੀਰ ਨੁਕਸਾਨ ਹੋਇਆ ਹੈ। ਬਨਸਪਤੀ ਵਲੋਂ ਰੁਕਿਆਂ ਅਤੇ ਧਰਤੀ ਵਿੱਚ ਜ਼ਜਬ ਕਰਾਇਆ ਜਾਣ ਵਾਲਾ ਪਾਣੀ, ਹੁਣ ਬੇਲਗਾਮ ਹੋਕੇ ਜਿਥੇ ਹੜ੍ਹਾ ਦਾ ਕ੍ਰਹਿਰ ਵਰਤਾ ਰਿਹਾ ਹੈ ਉਥੇ ਲੱਖਾ ਟੱਨ ਗੈਰਉਪਜਾਊ ਮਿੱਟੀ ਪਹਾੜੀ ਇਲਾਕਿਓ, ਮੈਦਾਨੀ ਇਲਾਕਿਆਂ ਵਿਚ ਵਿਛਾ ਰਿਹਾ ਹੈ। ਜਲ ਮਾਰਗਾ ਦਾ ਬੈਡ (ਧਰਾਤਲ) ਉੱਚਾ ਹੁੰਦੇ ਜਾਣ ਕਾਰਨ ਜਿਥੇ ਪਾਣੀ ਆਲੇ-ਦੁਆਲੇ ਖਿਲਰਨਾ ਸ਼ੁਰੂ ਹੋ ਗਿਆ ਹੈ ਉਥੇ ਮੀਂਹ ਦੀ ਹਰ ਬੂੰਦ ਉਪਰਲੇ ਖੇਤਰਾਂ ਤੋਂ ਨੀਵਾਣਾ ਵੱਲ ਵੱਗ ਜਾਣ ਕਾਰਨ ਸੇਮ ਦੀ ਤਾਂ ਗੰਭੀਰ ਸਮੱਸਿਆ ਖੜੀ ਹੋਈ ਹੀ ਹੈ ਬਲਕਿ ਉਚੇਰੇ ਖੇਤਰਾਂ ਵਿਚ ਪਾਣੀਆਂ ਦੀਆਂ ਤੱਗੀਆਂ (Water Table) ਵੀ ਨੀਵੀਆਂ ਹੁੰਦੀਆਂ ਜਾ ਰਹੀਆਂ ਹਨ ਪਰ ਇਸ ਸਾਰੇ ਤੋਂ ਬਿਨਾਂ ਬਹੁਤ ਹੀ ਲੁਕਵੇਂ ਰੂਪ ਚ ਫੈਲ ਰਿਹਾ ਪਾਣੀ ਦਾ ਪ੍ਰਦੂਸ਼ਨ ਮਨੁੱਖੀ ਸਿਹਤ ਅਤੇ ਵਾਤਾਵਰਣ ਲਈ ਗੰਭੀਰ ਖਤਰਾ ਬਣਕੇ ਸਾਹਮਏ ਆ ਰਿਹਾ ਹੈ। ਇਹ ਪ੍ਰਦੂਸ਼ਨ ਉਦਯੋਗਿਕ ਨਿਕਾਸ, ਸੀਵਰੇਜ ਦਾ ਪੀਣ ਵਾਲੇ ਪਾਣੀ ਵਿੱਚ ਮਿਲਾਅ ਦੇ ਕਾਰਨ ਅਤੇ ਫੱਸਲਾਂ ਆਦਿ ਦੇ ਰਿਸਾਵ ਦਾ ਪੀਣ ਵਾਲੇ ਪਾਣੀ ਵਿਚ ਮਿਲਾਨ ਹੋਣ ਕਾਰਨ ਹੋਰ ਵੀ ਚਿੰਤਾ ਦਾ ਵਿਸ਼ਾ ਬਣ ਗਿਆ ਹੈ, ਕਿਉਂਕਿ ਇਹਨਾਂ ਕਾਰਨ ਤਰ੍ਹਾਂ ਤਰ੍ਹਾਂ ਦੇ ਹਾਨੀਕਾਰਕ ਰਸਾਇਣ ਅਤੇ ਜੀਵਾਨੂੰ ਜਲ ਸਰੋਤਾਂ ਵਿਚ ਮਿਲ ਜਾਂਦੇ ਹਨ, ਜਿਹੜੇ ਰਿਸਾਇਣ ਪਾਣੀ ਨੂੰ ਆਮ ਤੋਰ ਤੇ ਪ੍ਰਦੂਸ਼ਿਤ ਕਰਦੇ ਹਨ ਉਹਨਾਂ ਚ ਨਿਕਲ, ਸਿੱਕਾ (Lead), ਰੇਡੀਅਮ, ਕਰੋਮੀਅਮ, ਆਰਸੈਨਿਕ, ਸਾਇਆਨਾਈਡ ਅਤੇ ਫਲੋਰਾਵਿਡ ਆਦਿ ਆਦਿ ਮੁੱਖ ਤੌਰ ਤੇ ਪਰਖ ਦੇ ਰਾਨ ਸਾਹਮਣੇ ਆਏ ਹਨ। ਇਹਨਾਂ ਨਾਲ ਫੇਫੜਿਆਂ ਦੀ ਸੋਜਿਸ਼, ਗਦੂਦ ਦੀ ਕੈਂਸਰ, ਪੇਟ ਦਰਦ, ਮਰੋੜ, ਪੇਚਿਸ ਆਦਿ ਰੋਗ ਪ੍ਰਮੁੱਖ ਹਨ। ਹਾਨੀਕਾਰਕ ਜੀਵਾਣਿਆਂ ਦੇ ਪਾਣੀ ਵਿਚ ਮਿਲ ਜਾਣ ਕਾਰਨ ਵਾਇਰਸ ਰੋਗ (ਜਿਗਰ ਦੀ ਸੋਜ, ਪੀਲੀਆਂ, ਪੋਲੀਓ), ਬੈਕ ਟੀਰੀਆਈ ਰੋਗ (ਪੇਚਿਸ, ਮਰੋੜ, ਹੈਜ਼ਾ, ਟਾਇਫਾਈਡ, ਪੈਰਾਟਾਈਫਾਈਡ), ਪ੍ਰੋਟੋਜੋਆ ਰੋਗ (ਦਸਤ, ਜਿਆਰਡੀਆਸਿਸ), ਹੈਲਮਿਨਖਿਸ ਰੋਗ (ਰਾਂਉਡ ਵਰਮ, ਵਿਪ ਵਰਮ, ਚੁਮਣੇ ਅਤੇ ਹੋਰ ਕਿਸਮ ਦੇ ਪੇਟੀ ਕੀੜੇ) ਅਤੇ ਹਾਈਡੇਟਿਡਸਿਸਟ ਰੋਗ ਆਦਿ। ਇਹਨਾਂ ਕੀੜਿਆਂ ਨਾਲ ਅੰਤੜੀਆਂ ਵਿਚ ਗੰਢਾ ਬਣ ਸਕਦੀਆਂ ਹਨ, ਖੂਨ ਚ ਕਮੀ ਹੋ ਜਾਂਦੀ ਹੈ ਅਤੇ ਸਰੀਰ ਦੇ ਵੱਖ-ਵੱਖ ਅੰਗਾ 'ਚ ਰਸੋਲੀਆਂ ਜਿਹੀਆਂ ਬਣ ਜਾਂਦੀਆਂ ਹਨ। ਪਾਣੀ ਦੇ ਪ੍ਰਦੂਸ਼ਨ ਨਾਲ ਫੇਫੜਿਆਂ ਦੀ ਸੋਜਿਸ਼ ਅਤੇ ਕਮਜ਼ੋਰੀ ਤਾਂ ਹੁੰਦੀ ਹੈ ਬਲਕਿ ਗੁਰਦਿਆਂ ਨੂੰ ਵੀ ਵੱਧ ਕੰਮ ਕਰਨਾ ਪੈਂਦਾ ਹੈ। ਹੱਡੀਆਂ ਕਮਜ਼ੋਰ ਹੋ ਜਾਂਦੀਆਂ ਹਨ ਜਾਂ ਭੁਰਨ ਲੱਗ ਪੈਦੀਆਂ ਹਨ। ਸੁਸਤੀ, ਚਿੜਚਿੜਾਪਨ, ਵਰਤਾਓ ਚ ਤਬਦੀਲੀ ਆਦਿ ਵੀ ਪ੍ਰਮੁੱਖ ਲੱਛਣ ਹਨ। ਮਾਨਸਿਕ ਰੋਗਾ ਦੇ ਕੇਸਾ ਵਿੱਚ ਪਾਣੀ ਦਾ ਪ੍ਰਦੂਸ਼ਨ ਵੀ ਇਕ ਕਾਰਨ ਦੇ ਤੌਰ ਤੇ ਸਾਹਮਣੇ ਆਇਆ ਹੈ। ਦੇਸ਼ ਭਰ ਵਿੱਚ ਮੌਜੂਦ ਜਲ-ਪ੍ਰਦੂਸ਼ਨ ਦੀ ਮਾਤਰਾ ਦਾ ਲੱਗਪੱਗ 90 ਪ੍ਰਤੀਸ਼ਤ ਹਿੱਸਾ ਘਰੇਲੂ ਕਾਰਜ਼ਾਂ ਤੋਂ ਪੈਦਾ ਹੁੰਦਾ ਹੈ। ਸ਼ਹਿਰਾ ਵਿੱਚ ਵੱਸ ਰਹੇ ਲੋਕ, ਆਮ ਕਰਕੇ ਤਕਰੀਬਨ 200 ਤੋਂ 250 ਲੀਟਰ ਗੰਦਾ ਪਾਣੀ ਪ੍ਰਤੀ ਦਿਨ ਪ੍ਰਤੀ ਵਿਅਕਤੀ ਦੀ ਦਰ ਨਾਲ ਪੈਦਾ ਕਰਦੇ ਹਨ। ਉਕਤ ਤੱਥ ਇਸ਼ਾਰਾ ਕਰਦੇ ਹਨ ਕਿ ਪੀਣ ਦੇ ਪਾਣੀ ਦਾ ਸਵੱਛ ਹੋਣਾ ਕਿੰਨਾ ਜ਼ਰੂਰੀ ਹੈ।

### 3. ਸ਼ੋਰ ਪ੍ਰਦੂਸ਼ਨ :

ਵੋਟਾ-ਵਟਰੂ ਭ੍ਰਿਸ਼ਟ ਰਾਜਨੀਤੀ, ਅਖੋਤੀ ਸਮਾਜਿਕ ਵਿਖਾਵੇ, ਧਾਰਮਿਕ ਵਿਖਾਵੇ, ਧਾਰਮਿਕ ਅਡੰਬਰ, ਵਾਹਨਾ ਅਤੇ ਉਦਯੋਗਾ ਦੇ ਬੇਲਗਾਮੇ ਸ਼ੋਰ ਨੇ ਜਿਥੇ ਸੰਵਿਧਾਨਕ ਅਤੇ ਭਾਰਤੀ ਕਾਨੂੰਨਾ ਦੀ ਕਾਰਗਰਤਾ ਉਤੇ ਪ੍ਰਸ਼ਨ ਚਿੰਨ ਲਾ ਦਿੱਤਾ ਹੈ, ਉਥੇ ਵਿਧਾਨਪਾਲਕਾ ਦੇ ਨਾਲ-ਨਾਲ ਨਿਆਂਪਾਲਕਾ ਅਤੇ ਕਾਰਜਪਾਲਿਕਾ ਦੀ ਫਰਜ਼ ਸਿਨਾਸੀ ਉਤੇ ਵੀ ਸਵਾਲੀਆਂ ਨਿਸ਼ਾਨ ਲਾਕੇ ਸਾਡੇ ਮੁਲਖ ਵਿੱਚ ਮਨੁੱਖੀ ਨਸਲ ਨੂੰ ਸ਼ੋਰ ਪ੍ਰਦੂਸ਼ਨ ਦਾ ਸੰਤਾਪ ਭੋਗਣ ਲਈ ਮਜਬੂਰ ਕਰ ਦਿੱਤਾ ਹੈ। ਬਿਮਾਰਾ, ਪਾੜ੍ਹਿਆ ਅਤੇ ਚਿੰਤਨਸ਼ੀਲ ਵਿਅਕਤੀਆਂ ਦੀ ਸ਼ਾਂਤੀ ਭੰਗ ਕਰਦੇ ਇਸ ਉਚ ਬੋਲ-ਬੁਲਾਰੇ ਨੇ ਆਮ ਕੰਮ-ਕਾਜੀ ਵਿਅਕਤੀ ਦੀ ਜ਼ਿੰਦਗੀ ਵਿੱਚ ਵੀ ਖੱਲਲ ਪਾ ਰੱਖਿਆ ਹੈ। ਇਕ ਖਾਸ ਹੱਦ ਤੋਂ ਉੱਪਰ ਸ਼ੋਰ, ਮੈਡੀਕਲ ਸਾਇੰਸ ਅਨੁਸਾਰ ਆਵਾਜ਼ ਪ੍ਰਦੂਸ਼ਨ ਮਨੁੱਖੀ ਸਰੀਰ ਅਤੇ ਸਜੀਵ ਵਸਤਾਂ ਉੱਪਰ ਹੇਠ ਲਿਖੇ ਅਨੁਸਾਰ ਅਸਰ ਕਰਦਾ ਹੈ :-

ਰੋਲੇ ਰੱਪੇ ਕਾਰਨ ਖੂਨ ਦਾ ਦਵਾਓ (Blood Pressure) ਵਧਣ ਨਾਲ ਦਿਲ ਦੀ ਧੜਕਣ ਵਿਚ ਵਾਧਾ ਹੋ ਜਾਂਦਾ ਹੈ, ਦਿਲ ਨੂੰ ਤੇਜ਼ ਪੰਪ ਕਰਨਾ ਪੈਂਦਾ ਹੈ। ਮਾਨਸਿਕ ਤਨਾਓ ਵਧਣ ਨਾਲ ਸਿਰ ਦਰਦ ਹੋ ਜਾਂਦਾ ਹੈ ਨੀਂਦ ਨਹੀਂ ਆਂਉਂਦੀ, ਥਕਾਵਟ ਅਤੇ ਬੇਆਰਾਮੀ ਵਿਚ ਵਾਧਾ ਹੋ ਜਾਂਦਾ ਹੈ। ਮਨੁੱਖ ਕਈ ਰੋਗਾ ਦਾ ਸ਼ਿਕਾਰ ਹੋ ਜਾਂਦਾ ਹੈ ਅਤੇ ਉਹ ਪਾਗਲਪਨ ਦੀ ਹੱਦ ਤੱਕ ਵੀ ਪਹੁੰਚ ਸਕਦਾ ਹੈ। ਸਰੀਰ ਵਿਚ ਕਲੈਸਟਰੋਲ ਵਿਚ ਵਾਧਾ ਹੋ ਜਾਂਦਾ ਹੈ। ਜੋ ਆਖਰ ਤੇ ਅਲਸਰ ਤੱਕ ਵੀ ਹੋ ਸਕਦਾ ਹੈ। ਦਿਮਾਗ ਦੀ ਸੇਰੀਵੇਰਰ ਨਰਵਜ਼ ਤੇ ਅਸਰ ਪੈਣ ਕਾਰਨ ਅੰਧਰਾਤਾ ਅਤੇ ਬਰੇਨ ਹੈਮਰੇਜ਼ ਤੱਕ ਹੋ ਸਕਦਾ ਹੈ। ਤਨਾਓ/ਬੇਚੈਨੀ ਵਧਣ ਨਾਲ ਮਾਨਸਿਕ ਸੰਤੁਲਨ ਵਿਗੜ ਜਾਂਦਾ ਹੈ। ਨਤੀਜੇ ਵਜੋਂ ਵਾਹਨਾਂ ਦੇ ਐਕਸੀਡੈਂਟ ਜਾਂ ਕਾਰਖਾਨਿਆਂ ਆਦਿ ਵਿਚੱ ਦੁਘਟਨਾਵਾਂ ਵਿੱਚ ਵਾਧਾ ਹੋ ਜਾਂਦਾ ਹੈ। ਤਬੀਅਤ ਵਿੱਚ ਕਾਹਲਾਪਨ/ਚਿੜਚਿੜਾਪਨ ਆ ਜਾਂਦਾ ਹੈ। ਜ਼ਿਆਦਾ ਸ਼ੋਰ ਨਾਲ ਸਰੀਰ ਦੀਆਂ ਨਾੜੀਆਂ ਸੁੰਗੜ ਜਾਂਦੀਆਂ ਹਨ। ਸਿੱਟੇ ਵਜੋਂ ਚਮੜੀ ਵਿੱਚ ਪੀਲਾਪਨ ਵਧ ਜਾਂਦਾ ਹੈ ਅਤੇ ਨਾੜੀ ਪ੍ਰਬੰਧ ਵਿੱਚ ਵਿਗਾੜ ਪੈਦਾ ਹੋ ਜਾਂਦਾ ਹੈ। ਕਾਕਲੇਅਰ ਵੈਸਲ ਸੁੰਗੜਨ ਨਾਲ ਰਕਤ-ਕਣ ਲੋੜੀਂਦੀ ਮਾਤਰਾ ਵਿਚ ਸੁਣਨ ਸਥਾਨ ਤੱਕ ਨਹੀਂ ਪੁਹੰਚ ਸਕਦੇ, ਨਤੀਜਾ ਬੋਲਾਪਨ ਪੈਦਾ ਹੋ ਜਾਂਦਾ ਹੈ। ਸ਼ੋਰ ਸ਼ਰਾਬੇ ਕਰਕੇ ਐਡਰੀਕਲ ਹਰਮੋਨ (ਏ.ਟੀ.ਸੀ.ਐਚ) ਖੂਨ ਵਿਚ ਆ ਸਕਦਾ ਹੈ। ਜਿਸ ਨਾਲ ਤਨਾਵ ਪੈਦਾ ਹੋ ਜਾਂਦਾ ਹੈ ਅਤੇ ਸਰੀਰ ਵਿੱਚ ਘਬਰਾਹਟ/ ਬੇਚੈਨੀ ਵਿਚ ਵਾਧਾ ਹੋ ਜਾਂਦਾ ਹੈ। ਲਗਾਤਾਰ ਸ਼ੋਰ ਸ਼ਰਾਬੇ ਵਿੱਚ ਕੰਮ ਕਰਨ ਵਾਲਿਆਂ ਦੀ ਤੀਜੀ ਚੌਥੀ ਪੀੜ੍ਹੀਆਂ ਬੋਲਿਆ ਦੀ ਪੈਦਾ ਹੋ ਸਕਦੀ ਹੈ। ਹਸਪਤਾਲ ਵਿੱਚ ਮਰੀਜਾਂ ਦੇ ਠੀਕ ਹੋਣ ਦੀ ਰਫਤਾਰ ਘੱਟ ਜਾਂਦੀ ਹੈ। ਸਜੀਵ ਵਸਤੂਆਂ ਦੇ ਵਿਕਾਸ ਵਿਚ ਰੁਕਾਵਟ ਪੈਂਦੀ ਹੈ। ਬਨਸਪਤੀ ਦੀ ਪੈਦਾਵਾਰ ਤੇ ਵੀ ਮਾੜਾ ਅਸਰ ਪੈਦਾ ਹੈ। ਸ਼ੋਰ-ਸ਼ਰਾਬੇ ਦਾ ਅਸਰ ਮਾਂ ਦੇ ਪੇਟ ਵਿੱਚ ਭਰੂਣ ਤੇ ਵੀ ਪੈਂਦਾ ਹੈ। ਤਜਰਬਿਆਂ ਅਨੁਸਾਰ ਜਾਨਵਰਾਂ ਵਿੱਚ ਬਾਂਝਪਨ ਤੱਕ ਵੀ ਪੈਂਦਾ ਹੋਇਆ ਹੈ। ਰੋਲਾ-ਰੱਪਾ ਮਨੁੱਖ ਲਈ ਮਾਨਸਿਕ ਪ੍ਰੇਸ਼ਾਨੀ ਤਾਂ ਪੈਦਾ ਕਰਦਾ ਹੀ ਹੈ, ਇਹ ਖੂਨ ਦੇ ਦੋਰੇ ਵਿਚ ਵੀ ਵਿਗਾੜ ਪੈਦਾ ਕਰਦਾ ਹੈ ਅਤੇ ਦਿਲ ਦੇ ਰੋਗੀਆਂ ਲਈ ਇਹ ਸੱਭ ਤੋਂ ਵੱਧ ਘਾਤਕ ਹੁੰਦਾ ਹੈ। ਇਥੋ ਇਸਦਾ ਵਧੇਰੇ ਅਸਰ ਹੋਲੀ-ਹੋਲੀ ਮਨੁੱਖ ਨੂੰ ਨਿਪੁੰਸਕ ਵੀ ਬਣਾ ਸਕਦਾ ਹੈ। ਵਾਹਨੀਂ ਅਤੇ ਉਦਯੋਗੀ ਰੋਲੇ ਰੱਪੇ ਦਾ ਵੀ ਮਿਆਰੀਕਰਣ ਕੀਤਾ ਜਾ ਸਕਦਾ ਹੈ ਅਤੇ ਮੰਨਿਆ ਜਾ ਸਕਦਾ ਹੈ ਕਿ ਸਪੀਕਰਾਂ ਬਿਨਾਂ ਵੀ ਨਹੀਂ ਸਰਦਾ ਪਰ ਇਸ ਦੀ ਅਵਾਜ ਸੀਮਤਾਈ ਅਤੇ ਸਮਾਂਬੰਧਤਾਂ ਤਾਂ ਕੀਤੀ ਜਾ ਸਕਦੀ ਹੈ। ਸਾਡੇ ਸੱਭ ਭਲੇ ਸ਼ਹਿਰੀਆਂ ਦੀ ਇਹ ਨੈਤਿਕ ਜਿੰਮੇਵਾਰੀ ਬਣਦੀ ਹੈ ਕਿ ਉਹ ਸਰਕਾਰ ਤੋਂ ਜਥੇਬੰਧਕ ਦਬਾਅ ਰਾਹੀ ਜਾਂ ਅਦਾਲਤੋਂ ਹੁਕਮ ਜਾਰੀ ਕਰਵਾਕੇ ਇਸ ਕੋਹੜ ਤੋਂ ਮੁਕਤੀ ਦਿਵਾਉਣ। ਅਜਿਹਾਂ ਕਰਨ ਦੀ ਤਾਂ ਕਾਨੂੰਨ ਵੀ ਆਗਿਆ ਦਿੰਦਾ ਹੈ।

### 4. ਹਵਾ ਦਾ ਪ੍ਰਦੂਸ਼ਨ :

ਵਿਗਿਆਨੀਆਂ ਨੇ ਪਹਿਲਾ-ਪਹਿਲ ਸਿਰਫ ਇਹ ਗੱਲ ਹੀ ਨੋਟ ਕੀਤੀ ਸੀ ਕਿ ਦਰੱਖਤਾ ਦੀ ਗੈਰਯੋਜਨਬੰਧ ਕਟਾਈ ਕਾਰਨ ਵੱਡੀ ਪੱਧਰ ਉੱਤੇ ਹਵਾ ਦੁਆਰਾ ਹੋ ਰਿਹਾ ਭੌਂ ਖੋਰ (Soil Erosion) ਧਰਤੀ ਦੀ ਉਪਜਾਊ ਸ਼ਕਤੀ ਅਤੇ ਉਸਦੀਆਂ ਭੂਗੋਲਿਕ ਹਾਲਤ ਵਿਚ ਲਿਆ ਰਿਹਾ ਅਵਸਾਂਵਾਪਨ ਗੰਭੀਰ ਕਿਸਮ ਦੀਆਂ ਸਮੱਸਿਆਵਾਂ ਖੜੀਆਂ ਕਰ ਰਿਹਾ ਹੈ ਹਵਾ ਦਾ ਇਹ ਪ੍ਰਦੂਸ਼ਨ ਮੁੱਖ ਤੌਰ ਉਤੇ ਉਦਯੋਗਾ ਅਤੇ ਵਾਹਨਾਂ ਕਰਕੇ ਤਾਂ ਫੈਲਦਾ ਹੀ ਹੈ ਬਲਕਿ ਖਾਨਾ ਦੀ ਧੂੜ ਅਤੇ ਗੈਰਮਿਆਰੀ ਸੀਵਰੇਜ ਦੇ ਗੰਦੇ ਪਾਣੀ ਤੋਂ ਪੈਦਾ ਹੋਈਆਂ ਗੈਸਾ ਵੀ ਚਿੰਤਾਜਨਕ ਸਥਿਤੀ ਪੈਦਾ ਕਰ ਰਹੀਆਂ ਹਨ। ਇਹਨਾਂ ਨਾਲ ਕਈ ਕਿਸਮ ਦੀਆਂ ਬੇਲੋੜੀਆਂ ਅਤੇ ਹਾਨੀਕਾਰਕ ਗੈਸਾਂ ਹਵਾ ਚ ਸ਼ਾਮਿਲ ਹੋ ਰਹੀਆਂ ਹਨ ਜਿਵੇਂ ਕਿ ਵਾਹਨਾਂ ਵਿਚੋਂ ਨਿਕਲਦੀ ਮੋਨੋਆਕਸਾਈਡ ਸਾਡੇ ਖੂਨ ਵਿਚ

ਮੌਜੂਦ ਹੀਮੋਗਲੋਬਿਨ ਨਾਲ ਮਿਲਕੇ ਕਾਰਬੋਕਸੀ ਹੀਮੋਗਲੋਬਿਨ ਪੈਦਾ ਕਰ ਰਹੀ ਹੈ, ਜਿਸ ਕਰਕੇ ਆਕਸੀਜਨ ਹੀਮੋਗਲੋਬਿਨ ਨਾਲ ਨਹੀਂ ਮਿਲ ਸਕਦੀ ਅਤੇ ਨਤੀਜੇ ਵਜੋਂ ਆਕਸੀਜਨੀ ਘਾਟ ਕਾਰਨ ਸਾਹ ਘੁੱਟਦਾ ਹੈ । ਇਹ ਉਹੋ ਜਿਹੀ ਹੀ ਕਿਰਿਆ ਦਾ ਰੂਪ ਹੈ ਜਿਵੇਂ ਕਿ ਸਰਦੀਆਂ ਵਿੱਚ ਕੋਲੇ ਦੀ ਅੰਗੀਠੀ ਬਾਲ ਕੇ ਬੰਦ ਕਮਰਿਆਂ ਵਿੱਚ ਸੌਂ ਰਹੇ ਵਿਅਕਤੀਆਂ ਦਾ ਦੱਮ ਘੁੱਟਕੇ ਮਰ ਜਾਣਾ । ਉਦਯੋਗਾ ਵਿਚੋਂ ਨਿਕਲਦੀ ਕਾਰਬਨਡਾਇਆਕਸਾਈਡ ($Co_2$) ਦੇ ਕਾਰਨ ਅੱਖਾਂ ਅਤੇ ਸਾਹ ਦੀ ਨਾਲੀ ਵਿੱਚ ਜਲਨ ਹੁੰਦੀ ਹੈ । ਸਲਫਰ ਡਾਇਆ ਆਕਸਾਈਡ ($SO_2$) ਨਾਲ ਅੱਖਾਂ ਅਤੇ ਨੱਕ ਵਿਚ ਜਲਨ ਅਤੇ ਸਾਹ ਦੀਆਂ ਬਿਮਾਰੀਆਂ ਦਾ ਪੈਦਾ ਹੋਣਾ । 1952 ਵਿਚ ਸੁਮੋਗ ਕਾਰਨ ਲੰਡਨ ਵਿਚ 5000 ਲੋਕਾ ਦੀ ਮੌਤ ਅਤੇ 1984 ਵਿੱਚ ਭੁਪਾਲ ਗੈਸ ਕਾਂਡ ਕਾਰਨ 3000 ਮੌਤਾ ਦਾ ਕਹਿਰ ਵਾਲੀ ਗੈਸ ਦੇ ਮਾਰੂ ਅਸਰ ਤੋਂ ਭਰੂਣ, ਬੱਚੇ ਅਤੇ ਬਜ਼ੁਰਗ ਅਜੇ ਵੀ ਪ੍ਰਭਾਵਿਤ ਹਨ। ਇਸ਼ ਤੋਂ ਬਿਨਾਂ ਮੀਥਾਇਲਆਈ ਸੋਸਾਇਆ ਨਾਈਡ ਆਦਿ ਵੀ ਉਦਯੋਗ ਧੜਾਧੜ ਪੈਦਾ ਕਰਕੇ ਵਾਯੂਮੰਡਲ ਵਿੱਚ ਧੱਕ ਰਹੇ ਹਨ, ਸਿੱਟੇ ਵਜੋਂ ਵਰਖਾ ਦੌਰਾਨ ਕਈ ਥਾਵੀਂ ਤੇਜ਼ਾਬੀ ਮੀਂਹ ਪੈਂਦਾ ਹੈ, ਜਿਸ ਨਾਲ ਚਮੜੀ ਅਤੇ ਸਾਹ ਰੋਗ ਲੱਗ ਜਾਂਦੇ ਹਨ । ਇਸ ਗੈਸੀ ਪ੍ਰਦੂਸ਼ਨ ਨਾਲ ਫੇਫੜਿਆਂ ਦੀ ਟੀ.ਬੀ ਅਤੇ ਸਾਹ-ਨਾਲੀ ਦੇ ਕੈਂਸਰ ਵਿਚ ਵੀ ਵਾਧਾ ਨੋਟ ਕੀਤਾ ਗਿਆ ਹੈ । ਪਿਛਲੇਰੇ ਸਾਲਾਂ ਵਿੱਚ ਪੰਜਾਬ ਦੇ ਬਹੁਤ ਸਾਰੇ ਭਾਗਾ ਵਿਚ ਖੇਤਾਂ ਚ ਪਰਾਲੀ ਸਾੜਨ ਨਾਲ ਜੋ ਹਾਲਤ ਬਣੀ ਉਸਤੋਂ ਤਾਂ ਅਸੀਂ ਭਲੀ-ਭਾਂਤ ਜਾਣੂੰ ਹਾਂ, ਹੁਣ ਪੰਜਾਬ ਦੇ ਕੰਢੀ ਇਲਾਕੇ ਦੇ ਜੰਗਲਾ ਨੂੰ ਅਚੇਤ ਜਾਂ ਸੁਚੇਤ ਰੂਪ ਚ ਲੱਗੀ ਅੱਗ ਵੀ ਆਪਣਾ ਗੈਸੀ, ਭੂ-ਖੋਰ ਅਤੇ ਹੜ੍ਹਾ ਵਾਲਾ ਜ਼ਜਬਾ ਵਿਖਾਵੇਗੀ । ਇਹਨਾਂ ਅੱਗਾ ਨਾਲ ਇਕ ਵੱਡਾ ਨੁਕਸਾਨ ਇਹ ਵੀ ਹੁੰਦਾ ਹੈ ਕਿ ਉਪਰਲੀ ਤਹਿ ਨੂੰ ਜਰਖੇਜ ਅਤੇ ਪਾਣੀ ਸੰਜੋਣ ਵਾਲੀ ਬਣਾਕੇ ਰੱਖਣ ਵਾਲੇ ਮਿਟੀ ਦੇ ਸੈਲ ਅਤੇ ਮਿਤਰ ਕੀੜੇ ਤੇ ਬੈਕਟੀਰੀਆਂ ਸੜ ਕੇ ਨਸ਼ਟ ਹੋ ਜਾਂਦੇ ਹਨ । ਇਕ ਅੰਦਾਜ਼ੇ ਅਨੁਸਾਰ ਭਾਰਤ ਦੀ ਰਾਜਧਾਨੀ ਦਿੱਲੀ ਵਿਖੇ ਲੱਗਪੱਗ 28 ਲੱਖ ਵਾਹਨ ਮੌਜੂਦ ਹਨ । ਇਕ ਸਰਵੇਖਣ ਅਨੁਸਾਰ ਦਿੱਲੀ ਵਿਖੇ ਹੀ ਵਾਹਨਾਂ ਦੇ ਗੈਸੀ ਨਿਕਾਲ ਤੋਂ ਹਰ ਰੋਜ 1400 ਟੱਨ ਮਾਤਰਾ ਵਿਚ ਪ੍ਰਦੂਸ਼ਨ ਕਰਤਾ ਵਾਯੂਮੰਡਲ ਵਿੱਚ ਪੁਹੰਚਕੇ ਉਸਨੂੰ ਗੰਧਲਾ ਕਰ ਰਹੇ ਹਨ । ਹਵਾ ਮਨੁੱਖ ਵੀ ਮਿੱਤਰਦਾਤੀ ਹੈ । ਇਸਨੂੰ ਸ਼ੁਧ ਰੱਖਣਾ ਦੀ ਸਾਡਾ ਸੱਭ ਦਾ ਪ੍ਰਮਅਗੇਤ ਕਾਰਜ ਬਣ ਜਾਂਦਾ ਹੈ ।

### 5. *ਕੂੜਾ-ਕਰਕਟ ਦਾ ਪ੍ਰਦੂਸ਼ਨ :*

ਇਕ ਅੰਦਾਜ਼ੇ ਅਨੁਸਾਰ ਇਕ ਵਿਅਕਤੀ ਖਾਸ ਕਰਕੇ 400 ਤੋਂ 800 ਗ੍ਰਾਮ ਫਾਲਤੂ ਪਦਾਰਥ ਪ੍ਰਤੀ ਦਿਨ ਪੈਦਾ ਕਰਦਾ ਹੈ, ਜਿਸਦਾ ਬਹੁਤਾ ਭਾਗ ਕਿਸੇ ਨਾ ਕਿਸੇ ਰੂਪ ਚ ਸਾਡੇ ਆਲੇ-ਦੁਲਾਲੇ ਖਿਲਰਿਆ ਰਹਿੰਦਾ ਹੈ । ਬੜੀ ਸਿਤਮ ਦੀ ਗੱਲ ਹੈ ਕਿ ਧਰਮਿਕ ਅਸਥਾਨ ਦੇ ਫਰਸ਼ਾਂ ਨੂੰ ਪਹਿਲੇ ਵਿਅਕਤੀ ਦੁਆਰਾ ਸਾਫ ਕਰ ਦਿੱਤੇ ਜਾਣ ਕੇ ਬਾਵਜੂਦ ਲਾਈਲੱਗਾ ਦੀਆਂ ਲਾਈਨਾ ਇਹ ਕਾਰਜ ਨਿਭਾਉਣ ਲਈ ਹੀ ਨਹੀਂ ਬਲਕਿ ਰੋਜਾਨਾ ਇਹ ਕਿਰਿਆਂ ਵਾਰ-ਵਾਰ ਨਿਭਾਉਣ ਲਈ ਹਾਜ਼ਿਰ ਰਹਿੰਦੀਆਂ ਹਨ, ਪਰ ਆਪਣੀ ਚਾਰ-ਦਿਵਾਰੀ ਤੋਂ ਬਾਹਰ ਆਪਣੇ ਆਲੇ-ਦੁਆਲੇ ਦੀ ਸਫਾਈ ਲਈ ਕੋਈ ਵਿਰਲਾ ਹੀ ਹਾਜ਼ਿਰ ਹੁੰਦਾ ਹੈ । ਧਾਰਮਿਕ ਅਸਥਾਨਾ ਦੀ ਲਿੱਪਾ -ਪੋਚੀ ਕਰਕੇ ਆ ਰਹੀਆਂ ਔਰਤਾਂ ਨੂੰ ਅਕਸਰ ਹੀ ਗਲੀਆਂ-ਨਾਲੀਆਂ ਦੀ ਸਫਾਈ ਖਾਤਿਰ ਆਪਣੇ ਗੁਆਢੀਆਂ ਨਾਲ ਜੁੰਡੋ-ਜੁੰਡੀ ਹੁੰਦੀਆਂ ਆਮ ਵੇਖਿਆ ਜਾ ਸਕਦਾ ਹੈ, ਜਦਕਿ ਇਸ ਸਫਾਈ ਨੇ ਬਹੁਪੱਖੀ ਲਾਭ ਪਹੁੰਚਾਣਾ ਹੁੰਦਾ ਹੈ । ਖਿਲਰੇ ਹੋਏ ਕੂੜੇ-ਕਰਕਟ ਉਤੇ ਪੈਦਾ ਹੋਣ ਵਾਲੇ ਕੀੜੇ ਮਕੌੜਿਆਂ, ਮੱਛਰ-ਮੱਖੀਆਂ ਅਤੇ ਕੀਟਾਣੂਆਂ ਨੇ ਪੈਦਾ ਹੋਕੇ ਅਤੇ ਵੱਧ ਫੁਲਕੇ ਸਾਨੂੰ ਮਲੇਰੀਆਂ, ਟਾਈਫਾਈਡ, ਹੈਜ਼ਾ, ਪੇਚਿਸ, ਮਰੋੜ ਦੇ ਨਾਲ ਨਾਲ ਕਈ ਹੋਰ ਕਿਸਮ ਦੀਆਂ ਛੂਤ ਦੀਆਂ ਬਿਮਾਰੀਆਂ ਦੇਣੀਆਂ ਹੁੰਦੀਆਂ ਹਨ । ਗੰਦ ਦੇ ਇਹਨਾਂ ਭੰਡਾਰਾਂ ਤੇ ਪੈਦਾ ਹੁੰਦੀ ਮੀਥੇਨ ਗੈਸ ਵੀ ਮਨੁੱਖੀ ਸਿਹਤ ਲਈ ਘਾਤਕ ਹੈ . ਹਵਾ ਵਿਚ ਉਡ ਰਹੇ ਪਲਾਸਟਿਕ ਦੇ ਲਿਫਾਫੇ ਕਰੋੜਾ ਰੂਪੇ ਦੇ ਸੀਵਰੇਜੀ ਪ੍ਰੋਜੈਕਟਾਂ ਨੂੰ ਤਾ ਫੇਲ੍ਹ ਕਰਨ ਦਾ ਕਾਰਨ ਬਣਦੇ ਹੀ ਹਨ ਪਰ ਦਹਾਕਿਆਂ ਤੱਕ ਗਲ-ਸੜ ਨਾ ਸਕਣ ਵਾਲੇ ਇਹ ਪ੍ਰਦਾਰਥ ਵੀ ਗੰਭੀਰ ਕਿਸਮ ਦੀਆਂ ਬਿਮਾਰੀਆਂ ਦਾ ਕਾਰਕ ਬਣ ਰਿਹਾ ਹੈ । ਚਾਹੀਦਾ ਤਾਂ ਇਹ ਹੈ ਕਿ ਇਸ ਕੂੜੇ ਕਰਕਟ ਨੂੰ ਯੋਜਨਾਵੱਧ ਅਤੇ ਮਿਆਰੀ ਢੰਗ ਨਾਲ ਡੰਪ (Dump) ਕਰਕੇ, ਉਪਯੋਗ ਵਿੱਚ ਲਿਆਂਦਾ ਜਾਵੇ ਪਰ ਹੋ ਇਸ ਤੋਂ ਉਲਟ ਹੋ ਰਿਹਾ ਹੈ । ਦੂਸਰਿਆਂ ਨੂੰ ਕੀ ਕਹਿਣਾ, ਅਸੀਂ ਸੱਭ ਇਸ ਲਈ ਦੋਸ਼ੀ ਹਾਂ ।

### 6. *ਬਨਸਪਤੀ ਘਾਟ ਦਾ ਪ੍ਰਦੂਸ਼ਨ :*

ਮਾਨਵਤਾ ਅਤੇ ਸਾਡੇ ਵਾਤਾਵਰਣ ਦਾ ਵੱਡਾ ਨੁਕਸਾਨ ਬਿਰਛਾ ਅਤੇ ਜੰਗਲਾ ਦੀ ਬੇਦਰਦੀ ਨਾਲ ਕਟਾਈ ਕਰਕੇ ਹੋ ਰਿਹਾ ਹੈ । ਤੇਜ਼ ਰਫਤਾਰ ਨਾਲ ਵਧ ਰਹੀ ਸਾਡੀ ਜਨ ਸੰਖਿਆਂ ਦੀ ਲੱਕੜੀ ਦੀ ਲੋੜ ਵਿਚ ਤੇਜ਼ੀ ਨਾਲ ਵਾਧਾ ਹੋ ਰਿਹਾ ਹੈ । ਤੱਥ ਦੱਸਦੇ ਹਨ ਕਿ ਜੰਮੂ ਕਸ਼ਮੀਰ ਵਰਗੇ ਲੱਕੜ ਪ੍ਰਧਾਨ ਰਾਜ ਵਿਚ ਵੀ ਲੱਕੜ ਦੀ ਪੈਦਾਵਾਰ ਤਾਂ 6 ਲੱਖ ਘਣ ਫੁੱਟ ਹੈ ਜਦਕਿ ਮੰਗ ਹੈ 19 ਲੱਖ ਘਣ ਫੁੱਟ ਦੀ । ਨਤੀਜ਼ਾ ਪੁਰਾਣੇ ਜੰਗਲ ਖਤਮ ਹੋ ਰਹੇ ਹਨ । ਪੈਦਾਵਾਰ ਤੇ ਮੰਗ ਵਿਚ ਜੋ ਫਰਕ ਹੈ ਉਸਦੇ ਵਿਚ ਹੀ ਵਿਨਾਸ਼ ਦਾ ਮਾਰਗ ਤਿਆਰ ਹੋ ਰਿਹਾ ਹੈ। ਪਹਾੜੀ ਆ ਤੋਂ ਬਨਸਪਤੀ ਦੇ ਕਟਾਓ ਕਾਰਨ ਹੜ੍ਹਾ ਦੇ ਕਹਿਰ ਦੇ ਨਾਲ ਨਾਲ ਮਿੱਟੀ ਰੁੜ੍ਹਕੇ ਮੈਦਾਨੀ ਇਲਾਕਿਆਂ ਚ ਅਤੇ ਅਗਾਂਹ ਦਰਿਆਵਾਂ ਸਮੁੰਦਰਾਂ ਵਿੱਚ ਡੰਪ ਹੋ ਰਹੀ ਹੈ ਅਤੇ ਪਹਾੜ ਪਥਰੀਲੇ ਹੀ ਰਹਿ ਕੇ ਬਨਸਪਤੀ ਦੀ ਪੈਦਾਵਾਰ ਦੇ ਯੋਗ ਨਹੀਂ ਰਹਿ ਰਹੇ । ਦਰਿਆ ਅਤੇ ਸਮੁੰਦਰੀ ਸਤਾਹ ਉੱਚੀ ਹੋਣ ਕਾਰਨ ਪਾਣੀ ਧਰਤੀ ਮੱਲ ਰਿਹਾ ਹੈ । ਇਕ ਸਰਵੇ ਮੁਤਾਬਿਕ ਧਰਤੀ ਤੇ ਇਕ ਮਿੰਟ ਵਿਚ ਲੱਗਪੱਗ 27 ਏਕੜ ਜੰਗਲ ਕੱਟੇ ਜਾ ਰਹੇ ਹਨ ਤੇ ਸਾਲ ਦੇ ਬਣ ਗਏ ਚਾਰ ਕਰੋੜ ਵੀਹ ਲੱਖ ਏਕੜ । ਲੋੜ 33 ਪ੍ਰਤਿਸ਼ਤ ਰਕਬੇ ਨੂੰ ਹਰ ਹਾਲਤ ਵਿਚ ਜੰਗਲਾਂ ਹੇਠ ਰੱਖਣ ਦੀ ਹੈ ਪਰ ਦਰੱਖਤ ਲੱਗ ਸਿਰਫ 6 ਪ੍ਰਤਿਸ਼ਤ ਰਕਬੇ ਵਿਚ ਹੀ ਰਹੇ ਹਨ । ਇਹ ਬਿਰਛ ਹੀ ਹਨ ਜਿਹੜੇ ਮਾਰੂ ਗੈਸਾਂ ਦਾ ਨਿਵਾਰਨ ਕਰਨ ਚ ਸੱਭ ਤੋਂ ਵੱਧ ਯੋਗਦਾਨ ਪਾ ਸਕਦੇ ਹਨ ਅਤੇ ਸੂਰਜੀ ਕਿਰਨਾਂ ਰਾਹੀ ਧਰਤੀ ਤੇ ਉਤਰਨ ਵਾਲੀ ਗਰਮੀ ਨੂੰ ਰੋਕ ਕੇ ਤਾਪਮਾਨ ਵਿਚ ਲੋੜੀਂਦੀ ਸੀਮਾ ਤੋਂ ਅੱਗੇ ਵਧਣ ਤੋਂ ਵੀ ਰੋਕ ਸਕਦੇ ਹਨ । ਦੁੱਖ ਇਸ ਗੱਲ ਦਾ ਵੀ ਹੈ ਕਿ ਜੇਕਰ ਕੁਝ ਦਰੱਖਤ ਉਗਾਏ ਵੀ ਜਾਂਦੇ ਹਨ ਤਾਂ ਸਿਰਫ ਵਪਾਰਕ ਨਜ਼ਰੀਏ ਤੇ ਤੁਰਤ-ਫੁਰਤ ਵਧਣ ਵਾਲੇ। ਇਸਦੇ ਉਲਟ ਪੁਰਾਣੇ ਸਮਿਆਂ ਦੇ ਵੱਡ ਅਕਾਰੀ ਬਹੁਪੱਖੀ ਲਾਭ ਦੇਣ ਵਾਲੇ ਦਰੱਖਤ ਲਾਉਣ ਵੱਲ ਸਰਕਾਰਾਂ ਵੀ ਸੰਜੀਦਾ ਨਹੀਂ ਹਨ । ਲੋੜ ਬਣੀ ਹੋਈ ਹੈ ਕਿ ਬੋਹੜ-ਪਿਪਲ-ਨਿਮ-ਹਰੜ-ਬਹੇੜਾ-ਬਣੇ ਦੀ ਪਰ ਲਗਾਈ ਕਿੱਕਰ ਤੁਰੀ ਆਉਂਦੇ ਹਨ । ਹਾਲਤ ਅਜਿਹੀ ਬਣ ਰਹੀ ਹੈ ਕਿ ਆਪਣੇ ਆਪ ਬਹੁਮੁਲੇ ਦਰੱਖਤ ਅਤੇ ਉਪਯੋਗੀ ਜੜੀ-ਬੂਟੀਆਂ ਪੈਦਾ ਹੋ ਸਕਣ ਲਈ ਹਾਲਾਤ ਸਾਜਗਾਰ ਨਹੀਂ ਰਹੇ ਉਲਟਾ ਲੈਂਟਾਨਾਂ (ਪੰਜ ਫੁੱਲੀ) ਅਤੇ ਗਾਜਰ ਬੂਟੀ (Congress Grass) ਜਿਹੀਆਂ ਬਨਸਪਤੀ, ਜੀਵਾਂ ਅਤੇ ਚੁਗਿਰਦੇ ਦੀਆਂ ਦੁਸ਼ਮਣ ਧੜਾ-ਧੜ ਵਧ ਫੁਲ ਰਹੀਆਂ ਹਨ । ਪਹਿਲਾਂ ਜੰਗਲਾਤੀ, ਸੜਕੀ ਅਤੇ ਨਹਿਰੀ ਬੇਲਦਾਰਾ ਦੇ ਹੱਥ ਕਹੀ-ਰੰਬਾ ਅਤੇ ਡੰਡਾ ਹੁੰਦਾ ਸੀ ਹੁਣ ਉਹਨਾਂ ਕੋਲ ਦਾਤਰ-ਖਬਾੜ੍ਹਾ ਅਤੇ ਵੱਡੇ ਕੈਰੀਅਰ ਵਾਲੇ ਸਾਈਕਲ ਹੁੰਦੇ ਹਨ । ਪਹਿਲਾਂ ਜੰਗਲਾਤ ਦੇ ਆਹਲਾ ਅਫਸਰ ਜੰਗਲਾਂ ਦੀਆਂ ਮਾਵਾਂ ਹੁੰਦੀਆਂ ਸਨ ਪਰ ਹੁਣ....। ਸਕੀਮਾਂ ਕਾਗਜ਼ਾ 'ਚ ਬਣਦੀਆਂ ਹਨ, ਉਦਘਾਟਨ ਮੰਤਰੀ ਕਰਦੇ ਹਨ ਅਤੇ ਆਹਲਾ ਬੰਦਿਆਂ ਦੀਆਂ ਕੋਠੀਆਂ 'ਚ ਲੱਕੜ ਕਿਥੋਂ ਆ ਰਹੀ ਹੈ, ਕੁਝ ਪਤਾ ਨਹੀਂ ਜੇ ਲੱਗਦਾ। ਬਿਰਛ ਮੌਸਮ ਵਿਚ ਸਾਵਾਂਪਨ ਰੱਖ ਸਕਦੇ ਹਨ । ਸਾਡਾ ਇਹਨਾਂ ਬਿਨਾਂ ਨਹੀਂ ਸਰਨਾ । ਵਿਚਾਰਵਾਨ ਲੋਕੀ ਇਸ ਬਾਰੇ ਬੜੇ ਫ਼ਿਕਰਮੰਦ ਨੇ । ਆਓ ਆਪਾਂ ਵੀ ਕੁਝ ਕਰੀਏ । ਹਰ ਨਵੇ ਜੰਮੇ, ਮਰ ਚੁੱਕੇ, ਜਨਮਦਿਨ ਅਤੇ ਖੁਸ਼ੀਆਂ-ਗਮੀਆਂ ਨੂੰ ਸਮਰਪਿਤ ਦਰੱਖਤ ਉਗਾਈਏ । ਜੇ ਤੁਹਾਡੇ ਕੋਲ ਥਾਂ ਨਹੀਂ ਤਾਂ ਸਾਂਝੀਆਂ ਜ਼ਮੀਨਾਂ ਤੁਹਾਨੂੰ ਵਾਜਾਂ ਮਾਰ ਰਹੀਆਂ ਹਨ । ਦਰੱਖਤ ਤੁਹਾਨੂੰ ਲੱਖਾਂ ਟੱਨ ਆਕਸੀਜਨ ਮੁਫ਼ਤ ਦਿੰਦੇ ਨੇ, ਤੁਹਾਡੇ ਹਿੱਸੇ ਦੀ ਜ਼ਹਿਰ ਡੀਕ ਜਾਂਦੇ ਨੇ। ਕੋਰਾ-ਕੱਕਰ, ਝੱਖੜ-ਤੁਫਾਨਾਂ, ਕਹਿਰ ਦੀ ਗਰਮੀ ਉਹ ਆਪਣੇ ਸਿਰ ਉਤੇ ਝਲਕੇ ਹੀ ਤੁਹਾਡਾ ਪਘੂੰੜੇ ਤੋਂ ਸੀੜੀ ਤੱਕ ਸਾਥ ਨਿਭਾਉਂਦੇ ਨੇ । ਉਹ ਤੁਹਾਡੇ ਬੜੇ ਕਾਰਗਰ ਮਿੱਤਰ ਨੇ, ਆਓ ਉਹਨਾਂ ਨਾਲ ਮਿੱਤਰਾ



ਵਾਲਾ ਹੀ ਵਿਵਹਾਰ ਕਰੀਏ ।

### 7. *ਉੱਚ ਵਾਯੂ ਮੰਡਲੀ ਪ੍ਰਦੂਸ਼ਨ :*

ਧਰਤੀ ਤੇ ਹਰ ਸਾਲ ਲੱਗਪੱਗ 10 ਕਰੋੜ 50 ਲੱਖ ਟੱਨ ਜ਼ਹਿਰੀਲੀਆਂ ਤੇ ਮਾਰੂ ਗੈਸਾਂ ਦਾ ਵਿਸਥਾਰ ਕੀਤਾ ਜਾਂਦਾ ਹੈ । ਕਦੇ ਫੋਮ, ਪਲਾਸਟਿਕ ਦੇ ਨਿਰਮਾਣ ਅਤੇ ਏਅਰ-ਕੰਡੀਸ਼ਨਰਾਂ ਤੇ ਫ੍ਰਿਜਾਂ ਲਈ ਵਰਤੀ ਜਾਣ ਵਾਲੀ ਗੈਸ ਕਲੋਰੋਟਲੋਰੋ ਕਾਰਬਨ (C.F.C.) ਜੋਕਿ ਅਮੋਨੀਆਂ ਗੈਸ ਦੇ ਬਦਲ ਵਜੋ ਖੋਜੀ ਤੇ ਵਿਕਸਤ ਕੀਤੀ ਗਈ ਸੀ, ਦੀ ਵੱਡੇ ਪੱਧਰ ਉੱਤੇ ਵਰਤੋਂ ਮਨੁੱਖ ਵਲੋਂ ਆਪਣੀਆਂ ਲੋੜਾਂ ਲਈ ਕੀਤੀ ਜਾਣ ਕਰਕੇ ਇਹ ਨਿਰੰਤਰ ਵਾਯੂਮੰਡਲ ਵਿੱਚ ਉਜ਼ੋਨ ਦੀ ਪਰਤ ਨੂੰ ਨਸ਼ਟ ਕਰ ਰਹੀ ਹੈ । ਯਾਦ ਰਹੇ ਉਜੋਨ ਦੀ ਪਰਤ ਸੂਰਜ ਦੀਆਂ ਘਾਤਕੀ ਕਿਰਨਾਂ ਨੂੰ ਧਰਤੀ ਉਤੇ ਪੁੰਹਚਣ ਤੋਂ ਰੋਕਦੀ ਹੈ । ਵੱਖ-ਵੱਖ ਕਿਸਮ ਦੇ ਬਾਰੂਦੀ ਅਤੇ ਰਸਾਇਣਕ ਹਥਿਆਰਾਂ ਦੀ ਵਰਤੋਂ ਤੋਂ ਬਿਨਾਂ ਐਟਮੀ ਧਮਾਕੇ ਵੀ ਬੁਰੀ ਤਰ੍ਹਾਂ ਵਾਯੂਮੰਡਲ ਨੂੰ ਦੂਸ਼ਿਤ ਤਾਂ ਕਰ ਹੀ ਰਹੇ ਹਨ ਹੁਣ ਵੱਖ ਵੱਖ ਦੇਸ਼ਾਂ ਵਲੋਂ ਵਾਯੂਮੰਡਲ ਵਿਚ ਰਾਕਟਾ ਨੂੰ ਦਾਗਣ ਦਾ ਅਮਲ ਵੀ ਖਤਰਨਾਕ ਸਾਬਤ ਹੋ ਰਿਹਾ ਹੈ । ਇਕ ਔਸਤ ਦਰਜ਼ੇ ਦੀ ਅਮਰੀਕੀ ਸ਼ਟਲ ਹੀ ਲੱਗਪੱਗ 3 ਲੱਖ 75 ਹਜਾਰ ਟਨ ਕਾਰਬਨਡਾਇਉਕਸਾਈਡ ਵਾਯੂਮੰਡਲ 'ਚ ਖਿਲਾਰਦਾ ਹੈ, ਜੋਕਿ ਇਕੋ ਸਮੇਂ 10 ਲੱਖ ਟੱਨ ਉਜੋਨ ਦਾ ਨੁਕਸਾਨ ਕਰਦੀ ਹੈ । ਸਾਡੀ ਧਰਤੀ ਤੋਂ ਲੱਗਪੱਗ 50 ਕਿਲੋਮੀਟਰ ਉਪਰ ਅਸਮਾਨ ਵਿਚ ਉਜੋਨ ਗੈਸ ਦੀ ਤਹਿ ਹੈ, ਜੋ ਧਰਤੀ ਉਤੇ ਸਾਡੇ ਵਾਸਤੇ ਸੁਰੱਖਿਆ ਛਤਰੀ ਦਾ ਕੰਮ ਕਰਦੀ ਹੈ । ਮੀਥੈਨ, ਕਲੋਫਲੋਕਾਰਬਨ, ਕਲੋਰੀਨ, ਕਾਰਬਨਡਾਇਓਆਕਸਾਈਡ ਤੇ ਹੋਰ ਮਾਰੂ ਗੈਸਾਂ ਨੇ ਰੱਲਕੇ ਜਿਥੇ ਸਾਡੇ ਵਾਤਾਵਰਣ ਨੂੰ ਦੂਸ਼ਿਤ ਕੀਤਾ ਹੈ, ਉਥੇ ਉਜ਼ੋਨ ਦੀ ਪਰਤ ਨੂੰ ਵੀ ਨੁਕਸਾਨ ਪੁੰਹਚਾਇਆ ਹੈ । ਜੇਕਰ ਉਜੋਨ ਦੀ ਪਰਤ ਫੱਟ ਜਾਂਦੀ ਹੈ ਤਾਂ ਇਨਸਾਨਾਂ ਦੀਆਂ ਅੱਖਾਂ ਦਾ ਸਖਤ ਨੁਕਸਾਨ ਹੋ ਸਕਦਾ ਹੈ ਤੇ ਚਮੜੀ ਦੇ ਰੋਗ ਅਤੇ ਕੈਂਸਰ ਵਰਗੀਆਂ ਭਿਆਨਕ ਬਿਮਾਰੀਆਂ ਦਾ ਜੀਵਾਂ ਨੂੰ ਸਾਹਮਣਾ ਕਰਨਾ ਪਵੇਗਾ । ਪਸ਼ੂਆ ਵਿੱਚ ਵੀ ਕੰਮ ਕਰਨ ਦੀ ਤੇ ਲਵੇਰਿਆ ਵਿਚ ਦੁੱਧ ਦੀ ਸਮਰੱਥਾ ਤਾਂ ਘਟੇਗੀ ਹੀ ਬਲਕਿ ਪਾਣੀ ਵਿੱਚ ਰਹਿਣ ਵਾਲੇ ਜੀਵ-ਜੰਤੂ ਵੀ ਪਾਣੀ ਦਾ ਤਾਪਮਾਨ ਵਧਣ ਕਰਕੇ ਸਖਤ ਪ੍ਰਭਾਵਿਤ ਹੋਣਗੇ । ਵਾਤਾਵਰਣ 'ਚ ਤਾਪਮਾਨ ਵਧਣ ਨਾਲ ਫਸਲਾਂ ਦੀ ਪੈਦਾਵਾਰੀ ਘਾਟੇ ਦੇ ਨਾਲ-ਨਾਲ ਬਿਰਛਾਂ ਦੇ ਵਿਕਾਸ ਤੇ ਬਹੁਤ ਹੀ ਮਾਰੂ ਅਸਰ ਪੈਣਗੇ । ਇਹਨਾਂ ਮਨੁੱਖੀ ਗਲਤੀਆਂ ਦਾ ਹੀ ਸਿਟਾ ਹੈ ਕਿ 22 ਸਾਲ ਪਹਿਲਾਂ ਹੀ ਪ੍ਰਿਥਵੀ ਵਿਗਿਆਨੀਆਂ ਵਲੋਂ ਉਜ਼ੋਨ ਦੀ ਪਰਤ ਦਾ ਆਂਕਿਆ ਗਿਆ ਨਿਘਾਰ ਹੁਣ ਢਾਈ ਫੀਸਦੀ ਪਤਲੇ ਪੈਣ ਤੱਕ ਪੁੱਜ ਚੁਕਾ ਹੈ। ਅੰਟਾਰਟਿੱਕਾ ਸੱਥਲ ਉੱਤੇ ਤਾਂ ਇਸ ਵਿਚ ਮਘੋਰਾ ਤੱਕ ਹੋਣ ਦਾ ਵਿਗਿਆਨੀਆਂ ਨੇ ਐਲਾਨਕਰ ਦਿੱਤਾ ਹੈ, ਜਿਸ ਕਾਰਨ ਸਿੱਧੀ ਉਤਰਨ ਵਾਲੀ ਸੂਰਜੀ ਧੁੱਪ ਤੇ ਗਰਮੀ ਨਾਲ ਅੰਟਾਰਟਿੱਕਾ ਤੇ ਇਸਦੇ ਆਲੇ-ਦੁਆਲੇ ਦੇ ਪਹਾੜਾਂ 'ਚ ਪਈਆਂ ਬਰਫਾ ਖੁਰ ਗਈਆਂ ਤਾਂ ਸਮੁੰਦਰ ਦਾ ਪਾਣੀ ਇਕ ਮੀਟਰ ਉੱਚਾ ਹੋ ਜਾਵੇਗਾ, ਜਦਕਿ ਪਿਛਲੀ ਇਕ ਸਦੀ ਵਿਚ ਇਹ ਕੇਵਲ 10 ਤੋਂ 15 ਸੈ.ਮੀ. ਉੱਚਾ ਹੀ ਉੱਠਿਆ ਸੀ । ਪਾਣੀ ਦੀ ਤਹਿ ਇਕ ਮੀਟਰ ਉੱਚੀ ਉਠਣ ਨਾਲ ਸਮੁੰਦਰਾਂ ਦੇ ਕੰਢੇ ਵਸਦੀ ਦੁਨੀਆਂ ਭਿਆਨਕ ਸੰਕਟ ਵਿਚ ਫਸ ਜਾਵੇਗੀ । ਇਸੇ ਵਾਯੂਮੰਡਲੀ ਪ੍ਰਦੂਸ਼ਨ ਨਾਲ ਹਿਮਾਲਾ ਦੇ ਗਲੇਸ਼ੀਅਰ ਬੜੀ ਤੇਜ਼ੀ ਨਾਲ ਪਿਘਲ ਰਹੇ ਹਨ ਅਤੇ ਜੇ ਉਹਨਾਂ ਨਾਲ ਬਣੀਆਂ ਝੀਲਾਂ (Moren) ਦਾ ਪਾਣੀ ਸਮਰੱਥਾ ਨਾਲੋਂ ਵੱਧ ਹੋਣ ਪਿੱਛੋ ਬਾਹਰ ਆ ਜਾਵੇ ਅਤੇ ਆਲੇ-ਦੁਆਲੇ ਦੀਆਂ ਘਾਟੀਆਂ ਤੱਕ ਪਹੁੰਚ ਜਾਵੇ ਤਾਂ ਘਰੋਂ ਵਿਪਦਾ ਆ ਸਕਦੀ ਹੈ । ਮੱਧ ਹਿਮਾਲਾ ਦੇ ਸਾਰੇ ਗਲੈਸ਼ੀਅਰ ਤਾਂ ਪਿਛੇ ਹੱਟੇ ਹੀ ਹਨ ਬਲਕਿ ਗੰਗਾ ਨਦੀ ਦਾ ਉਦਗਮ ਸਥਾਨ ਗੰਗੋਤਰੀ । ਗਲੇਸ਼ੀਅਰ ਵੀ 30 ਮੀਟਰ ਪ੍ਰਤੀ ਸਾਲ ਦੀ ਦਰ ਨਾਲ ਘੱਟ ਰਿਹਾ ਹੈ। ਜੇ ਗਲੋਬਲ ਵਾਸ਼ਿੰਗ ਦਾ ਮੌਜੂਦਾ ਰੁਝਾਨ ਜਾਰੀ ਰਿਹਾ ਤਾਂ ਮੱਧ ਅਤੇ ਪੂਰਬੀ ਹਿਮਾਲੇ ਦੇ ਸਾਰੇ ਗਲੇਸ਼ੀਅਰ ਤੱਕ ਗਾਇਬ ਹੋ ਸਕਦੇ ਹਨ ਜੋਕਿ ਮਨੁੱਖੀ ਤ੍ਰਾਸਦੀ ਦਾ ਕਾਰਨ ਬਣਨਗੇ । ਜਿਉ-ਜਿਉ ਬਰਫ਼ ਪਿਘਲਦੀ ਹੈ, ਪਾਣੀ, ਗਲੇਸ਼ੀਅਰ, ਮਲਬੇ ਅਤੇ ਚੱਟਾਨਾਂ ਵਿਚਾਲੇ ਝੀਲਾਂ ਚ ਇਕੱਠਾ ਹੋ ਜਾਂਦਾ ਹੈ ਜਿਹੜਾ 'ਮੋਰੇਨ' ਕਹਾਉਂਦਾ ਹੈ । ਮੋਰੇਨ ਅਸਥਿਰ ਹੈ ਅਤੇ ਕਈ ਵਾਰ ਇਹ ਝੀਲਾਂ ਫੱਟ ਜਾਂਦੀਆਂ ਹਨ । ਭਾਰਤ, ਪਾਕਿਸਤਾਨ, ਭੂਟਾਨ, ਤਿੱਬਤ ਅਤੇ ਚੀਨ 'ਚ ਇਹ ਗੰਭੀਰ ਸਮੱਸਿਆਂ ਦੇ ਰੂਪ ਚ ਦੇਖਿਆ ਜਾਂਦਾ ਹੈ । ਨੇਪਾਲ ਦੇ ਸਾਗਰਮਾਥਾ ਰਾਸ਼ਟਰੀ ਪਾਰਕ ਚ ਇਮਜ਼ਾ ਗਲੇਸ਼ੀਅਰ ਝੀਲ ਦੀ ਸੰਭਾਵਿਤ ਗੜਬੜੀ ਵਾਲੇ ਸੱਥਲ ਦੇ ਤੌਰ ਤੇ ਪਛਾਣ ਕੀਤੀ ਜਾ ਚੁਕੀ ਹੈ । ਲੋਕ-ਪ੍ਰਿਯ ਪਹਾੜ ਚੜ੍ਹਨ ਵਾਲੇ ਇਲਾਕਿਆਂ ਵਿਚ ਇਸ ਝੀਲ ਚ ਤਿੰਨ ਕਰੋੜ ਕਿਊਸਕ ਪਾਣੀ ਹੈ ਅਤੇ 5-7 ਸਾਲਾ ਅੰਦਰ ਇਹ ਪਾਣੀ ਫੈਲਕੇ ਬਾਹਰ ਆ ਸਕਦਾ ਹੈ । ਗਲੇਸ਼ੀਅਰਾ ਦੇ ਪਿੱਛੇ ਹੱਟਣ ਨਾਲ ਡੈਮ ਤਾਂ ਪ੍ਰਭਾਵਿਤ ਹੋਣਗੇ ਹੀ, ਹੜ੍ਹਾ ਦੀ ਸਮੱਸਿਆ ਦੇ ਨਾਲ-ਨਾਲ ਨਦੀਆਂ-ਨਹਿਰਾਂ ਵਹਾਅ ਵੀ ਪ੍ਰਭਾਵਿਤ ਹੋਵੇਗਾ ਅਤੇ ਉਹ ਸੁੱਕ ਸਕਦੀਆਂ ਹਨ, ਜਿਸ ਨਾਲ ਪਾਣੀ ਦੀ ਕਮੀ ਦਾ ਸਾਹਮਣਾ ਕਰਨਾ ਪੈ ਸਕਦਾ ਹੈ ।

### *ਕੁਝ ਸੰਭਾਵਨਾਵਾਂ-ਕੁਝ ਸੁਝਾਅ :*

ਲੋਕ-ਪੱਖੀ ਵਿਗਿਆਨੀਆਂ, ਵਿਅਕਤੀਆਂ ਅਤੇ ਸੰਗਠਨਾਂ ਵਲੋਂ ਵਾਤਾਵਰਣ ਦੀ ਸੁਰੱਖਿਆਂ ਲਈ ਬੜੇ ਗੰਭੀਰ ਸੰਕੇਤ ਤੇ ਹਦਾਇਤਾਂ ਕੀਤੀਆਂ ਅਤੇ ਜ਼ੋਰਦਾਰ ਸਿਫਾਰਸ਼ ਕੀਤੀ ਗਈ ਹੈ ਕਿ ਜੇ ਇਸ ਧਰਤੀ ਤੇ ਇਸ 'ਤੇ ਵਧਣ-ਫੁਲਣ ਵਾਲੇ ਜੀਵ-ਜੰਤੂਆਂ, ਪਸ਼ੂ-ਪੰਛੀਆਂ ਅਤੇ ਇਨਸਾਨ ਨੂੰ ਬਚਾਉਣਾ ਹੈ ਤਾਂ ਬਿਰਛਾ ਅਤੇ ਹਰਿਆਵਲ ਨਾਲ ਜਲਦੀ ਤੋ ਜਲਦੀ ਧਰਤੀ ਨੂੰ ਢੱਕਿਆ ਜਾਵੇ । ਕੁਦਰਤੀ ਸੋਮਿਆਂ ਦਾ ਦੁਰਉਪਯੋਗ ਬੰਦ ਕੀਤਾ ਜਾਵੇ । ਕੁਦਰਤੀ ਦੀ ਖੂਬਸੂਰਤ ਲੀਲਾ ਵਿਚ ਇਨਸਾਨ ਦਾ ਘਿਨਾਉਣਾ ਦਖਲ ਅਤੇ ਛੇੜ-ਛਾੜ ਬੰਦ ਕੀਤੀ ਜਾਵੇ। ਮਾਰੂ ਗੈਸਾਂ ਦੇ ਉਤਪਾਦਨ ਵਿਚ ਤੁਰੰਤ ਕਟੌਤੀ ਕੀਤੀ ਜਾਵੇ । ਉਜ਼ੋਨ ਦੀ ਪਰਤ ਦੀ ਸੁਰੱਖਿਆਂ ਲਈ ਚਿੰਤਾ ਤੇ ਸੱਭ ਨੇ ਜ਼ੋਰ ਦਿਤਾ ਹੈ । ਖੇਤੀਬਾੜੀ ਚ ਟਿਸ਼ੂਕਲਚਰ ਤਕਨੀਕ ਦਾ ਪਸਾਰ ਕੀਤਾ ਜਾਵੇ ਤਾਂ ਜੋ ਬਨਸਪਤੀ ਬਿਮਾਰੀਆਂ ਤੋਂ ਬਚਣ ਲਈ ਕੀਟ-ਨਾਸ਼ਕਾਂ ਤੋਂ ਬਚਿਆ ਜਾ ਸਕੇ । ਖੇਤਾਂ ਚ ਮਾਰੂ ਰਸਾਇਣਾ ਤੋਂ ਛੁਟਕਾਰੇ ਲਈ ਬਾਇਆਲੋਜੀਕਲ ਕੰਟਰੋਲ (ਕੀੜਿਆਂ ਰਾਹੀ ਕੀੜਿਆਂ ਦਾ ਵਿਨਾਸ) ਵਿਧੀ ਤੇ ਉਪਯੋਗ ਵਲ ਵਧਿਆ ਜਾਵੇ। ਸਮੁੰਦਰ ਵਿਚ ਤੇਲ ਦੁਆਰਾ ਉਤਪੰਨ ਪ੍ਰਦੂਸ਼ਨ ਦੀ ਸਮੱਸਿਆਂ ਦੇ ਸਮਾਧਾਨ ਲਈ ਵੀ ਬੈਕਟੀਰੀਆਈ ਵਿਧੀ ਵਰਤੀ ਜਾਵੇ । ਬਿਲਡਿੰਗਾਂ ਦਾ ਪ੍ਰਦੂਸ਼ਣ ਤੋਂ ਨਿਵਾਰਨ ਲਈ ਅਤੇ ਘਾਤਕ ਬਨਸਪਤੀ ਦਾ ਵਾਧਾ ਰੋਕਣ ਲਈ ਇਸਦੇ ਦੁਸ਼ਮਣ ਕੇਸੀਆਂ ਅਤੇ ਏਸੇ ਕਿਸਮ ਦੇ ਹੋਰ ਬੂਟੇ ਵਧਾਏ ਜਾਣ । ਪਹਾੜਾ ਵਿਚ ਕੀਮਤੀ ਜੜੀ-ਬੂਟੀਆਂ ਦੀ ਤੁਰੰਤ ਸੰਭਲ ਕੀਤੀ ਜਾਵੇ ਜੋ ਕਿ ਦਵਾਈਆਂ ਦੇ ਨਾਲ-ਨਾਲ ਵਾਤਾਵਰਣ ਨੂੰ ਦੂਸ਼ਿਤ ਕਰਨ ਵਾਲੀ ਨਾਂਹ-ਪੱਖੀ ਬਨਸਪਤੀ ਨੂੰ ਵੀ ਦਬਾਕੇ ਰੱਖਦੀਆਂ ਹਨ । ਵਿਗਿਆਨੀਆਂ ਨੇ ਚਿਤਾਵਨੀ ਦਿਤੀ ਹੋਈ ਹੈ ਕਿ ਸੰਨ 2010 ਤਕ ਰਿਵਾਇਤੀ ਊਰਜਾ ਦੇ ਸੋਮੇਂ ਖਤਮ ਹੋ ਜਾਣ ਦਾ ਅੰਦੇਸ਼ਾ ਹੈ, ਸੋ ਸੂਰਜ ਜੋ ਰੋਜ਼ਾਨਾ 75 ਹਜ਼ਾਰ ਖਰਬ ਕਿਲੋਵਾਟ ਸੂਰਜੀ ਸ਼ਕਤੀ ਪ੍ਰਿਥਵੀ ਨੂੰ ਦਿੰਦਾ ਹੈ, ਦੀ ਵਰਤੋਂ ਊਰਜਾ ਹਿਤ ਕੀਤੀ ਜਾਵੇ । ਇਓ ਬਾਲਣ ਲਈ ਕੱਟੇ ਜਾਣ ਵਾਲੇ ਬਿਰਛ ਬਨਸਪਤੀ ਤਾਂ ਬੱਚ ਹੀ ਸਕਣਗੇ ਬਲਕਿ ਥਰਮਲ ਪਲਾਂਟਾਂ ਲਈ ਵਰਤੇ ਜਾਂਦੇ ਤੇਲ, ਕੋਲੇ ਅਤੇ ਐਟਮੀ ਤੇ ਰਸ਼ਾਇਣੀ ਪਰਦਾਰਥਾਂ ਨਾਲ ਹੋਣ ਵਾਲੇ ਵਾਤਾਵਰਣੀ ਨੁਕਸਾਨ ਤੋਂ ਵੀ ਬਚਿਆ ਜਾ ਸਕਦਾ ਹੈ । ਕੁਦਰਤੀ ਹਵਾ ਇਕ ਹੋਰ ਸਾਧਨ ਹੈ ਜਿਸ ਤੋਂ ਊਰਜਾ ਪੈਦਾ ਕਰਕੇ ਬਿਜਲਈ ਪੌਣ-ਪੱਖੇ ਅਤੇ ਹੋਰ ਲਾਭ ਪ੍ਰਾਪਤ ਕੀਤੇ ਜਾ ਸਕਦੇ ਹਨ । ਪਾਣੀ ਦੇ ਧੱਕੇ ਨਾਲ ਚੱਲਣ ਵਾਲੇ ਘਰਾਟ ਲਾਕੇ ਅਤੇ ਬਿਜਲੀ ਪੈਦਾ ਕਰਕੇ ਵੀ ਪ੍ਰਦੂਸ਼ਣ ਤੋਂ ਬਚਿਆ ਜਾ ਸਕਦਾ ਹੈ । ਇੰਜ ਕੁਦਰਤੀ ਊਰਜਾ ਉਤਪਾਦਨ ਤੇ ਵੀ ਵਧੇਰੇ ਬਲ ਦੇਣ ਦੀ ਲੋੜ ਹੈ । ਸੰਸਾਰ ਦਾ ਨਿਸ਼ਾਸਤਰੀਕਰਣ ਕੀਤਾ ਜਾਵੇ । ਸਮਾਜਿਕ ਵਿਖਾਵੇ ਲਈ ਰੱਖੇ ਵਾਹਨਾਂ 'ਤੇ ਪਾਬੰਦੀ ਲਾਈ ਜਾਵੇ । ਇਹਨਾਂ ਸਾਰੇ ਕਾਰਜਾਂ ਪ੍ਰਤੀ ਸੁਚੇਤ ਕਰਨ ਦੇ ਨਾਲ-ਨਾਲ ਸਰਕਾਰਾਂ ਉੱਤੇ ਜਥੇਬੰਦਕ ਦਬਾਅ ਪਾਉਣ ਦੀ ਲੋੜ ਹੈ । ਕਾਨੂੰਨ ਬਣਾਏ ਜਾ ਸਕਦੇ ਹਨ ਪਰ ਯੋਜਨਾਵੱਧ ਵਿਕਾਸ ਅਤੇ ਲੰਬੇ ਸਮੇਂ ਦੀਆਂ ਲੋਕ-ਭਲਾਈ ਸਕੀਮਾ ਬਾਰੇ ਸਿਰਫ਼ ਅਤੇ ਸਿਰਫ਼ ਕੁਦਰਤ ਅਤੇ ਮਨੁੱਖਤਾ ਨਾਲ ਪਿਆਰ ਕਰਨ ਵਾਲੇ ਹੀ ਸੋਚਣਗੇ । ***ਆਓ ਸਿਰ ਜੋੜਕੇ ਬੈਠੀਏ। ਕੁਝ ਸੋਚੀਏ-ਕੁਝ ਕਰੀਏ । ਆਉਣ ਵਾਲੀਆਂ ਨਸਲਾਂ ਦੇ ਉੱਜਵਲ-ਭਵਿੱਖ ਲਈ ।***

# ਹੱਡ ਬੀਤੀਆਂ

## ਲਾਟਾਂ ਵਾਲਾ ਬਾਬਾ

*-ਮੋਹਨ ਲਾਲ ਮੰਈ (ਫਗਵਾੜਾ)*

ਪਿਛਲੇ ਦਿਨੀ ਮੈਂ ਰਾਤ ਅੱਠ ਕੁ ਵਜੈ ਦੇ ਕਰੀਬ ਡਿਊਟੀ ਤੋਂ ਆਇਆ ਹੀ ਸੀ ਕਿ ਨਿਆਣੇ ਅਤੇ ਸਿਆਣੇ ਇੰਜ ਕਹਿ ਰਹੇ ਸਨ ਕਿ ਲਾਟਾ ਵਾਲਾ ਬਾਬਾ ਜਿਸਦੇ ਸਿਰ ਤੇ ਦੀਵਾ ਜਗ ਰਿਹਾ ਹੈ ਤੇ ਦੀਵੇ ਦੀ ਰੋਸ਼ਨੀ ਹਰੇ ਰੰਗ ਦੀ ਹੈ । ਮੈਂ ਤਰਕਸ਼ੀਲ ਵਿਚਾਰਾਂ ਨਾਲ ਸਬੰਧ ਰੱਖਦਾ ਹੋਣ ਕਰਕੇ ਮੇਰੇ ਵਿਚਾਰ ਤਰਕ ਅਧਾਰਿਤ ਸਨ, ਮੈਂ ਕਿਹਾ ਕਿ ਅੱਜ ਤੱਕ ਕਿਸੇ ਵੀ ਸੱਪ ਦੇ ਸਿਰ ਉਤੇ ਦੀਵਾ ਨਹੀਂ ਮਿਲਿਆ । ਮੇਰੀਆਂ ਸਾਰੀਆਂ ਦਲੀਲਾਂ ਦਾ ਉਹਨਾਂ ਉਤੇ ਅਸਰ ਨਾ ਹੋਇਆ । ਜਿਆਦਾ ਹਨੇਰਾ ਹੋਣ ਕਾਰਨ ਕੋਈ ਉਸਦੇ ਕੋਲ ਨਹੀਂ ਸੀ ਜਾਂਦਾ । ਪੰਜ-ਸੱਤ ਮੁੰਡੇ ਜੇ ਇਕੱਠੇ ਹੋ ਕੇ ਜਾਂਦੇ ਵੀ ਤਾਂ ਵੀਹ-ਪੰਝੀ ਫੁਟ ਦੀ ਦੂਰੀ ਤੇ ਖੜ੍ਹੇ ਹੋਕੇ ਹੀ ਦੇਖਦੇ ਮੁੜ ਆਉਂਦੇ। ਡਰਦੇ ਮਾਰੇ ਉਸ ਤੇ ਟਾਰਚ ਤੱਕ ਨਾ ਮਾਰਦੇ । ਉਹ ਸੋਚਦੇ ਸਨ ਕਿ ਇੱਛਾਧਾਰੀ ਨਾਗ ਬਾਰੇ ਬਹੁਤੀ ਛਾਣ-ਬੀਣ ਕਰਨੀ ਠੀਕ ਨਹੀਂ ਹੁੰਦੀ । ਮੈਂ ਇਹਨਾਂ ਸਾਰੀਆਂ ਗੱਲਾਂ ਦਾ ਵਿਰੋਧ ਕਰਦੇ ਹੋਏ, ਸੰਭਲ ਕੇ ਅੱਗੇ ਵਧਿਆ ਤਾਂ ਕੀ ਦੇਖਿਆ ਕਿ ਇਕ ਸਿਲਵਰ ਰੰਗਾ ਮੋਮੀ ਲਿਫਾਫਾ ਥੋੜੀ ਜਿਹੀ ਉਚੀ ਬੂਟੀ ਉਤੇ ਟੰਗਿਆ ਹੋਇਆ ਸੀ ਤੇ ਦੂਰੋ ਬਲਬ ਟਿਊਬਦੀ ਪੈ ਰਹੀ ਰੋਸ਼ਨੀ ਨਾਲ ਚਮਕ ਰਿਹਾ ਸੀ । ਮੈਂ ਉਸਨੂੰ ਚੁਕਿਆ ਹੀ ਸੀ ਕਿ ਕੁਝ ਡਰੂ ਤਾਂ ਛੂੰ ਮੰਤਰ ਹੋ ਗੇ । ਮੈਂ ਉਨ੍ਹਾਂ ਬਾਕੀਆਂ ਨੂੰ ਦਿਖਾਇਆ ਕਿ ਇਹ ਹਵਾ ਨਾਲ ਹਿੱਲ ਰਿਹਾ ਮੋਮੀ ਲਫਾਫਾ ਹੈ ਜੋਕਿ ਰੋਸ਼ਨੀ ਨਾਲ ਚਮਕ ਰਿਹਾ ਸੀ । ਲੋਕਾਂ ਦੇ ਮਨ ਵਿਚੋ ਗਲਤ ਭਰਮ ਦੂਰ ਹੋ ਗਿਆ ਮੈਂ ਸੋਚਦਾ ਸੀ ਕਿ ਜੇ ਮੈਂ ਵੀ ਅਜਿਹਾ ਨਾ ਕਰਦਾ ਤਾਂ ਇਹ ਅਫਵਾਹ ਤਾਂ ਫੈਲਣੀ ਹੀ ਸੀ। ਲੋਕਾ ਸਵੇਰ ਹੀ ਇਥੇ ਇਛਾਧਾਰੀ ਨਾਗ ਦੇ ਪਧਾਰਨ ਦੀ ਖੁਸ਼ੀ 'ਚ ਉਸਾਰੀ ਵੀ ਆਰੰਭ ਕਰ ਦੇਣੀ ਸੀ । ਚੜਾਵੇ ਚੜਨੇ ਸਨ, ਮੱਥੇ ਟਿਕਣੇ ਸਨ ਅਤੇ ਸੁਖ ਪੂਰੀ ਹੋਏਗੀ ਜਾਂ ਨਾ ਬਾਰੇ ਦੱਸਣ ਲਈ ਕਿਸੇ ਚੇਲੇ-ਚਪਟੇ ਨੇ ਵੀ ਆ ਡੇਰਾ ਮੱਲਣਾ ਸੀ ।

## ਜੋਤਸ਼ੀ ਵੱਲੋਂ ਕੀਤੀ ਭਵਿਖ ਬਾਣੀ ਦੀ ਇਕ ਘਟਨਾ

*-ਕਰਮਜੀਤ ਬਖੋਰਾ ਖੁਰਦ*

ਮੇਰਾ ਕਿੱਤਾ ਡਾਕਟਰੀ ਨਾਲ ਸਬੰਧੰਤ ਹੋਣ ਕਰਕੇ ਮੇਰਾ ਵਾਹ ਉਹਨਾ ਲੋਕਾ ਨਾਲ ਜਿਆਦਾ ਪੈਂਦਾ ਹੈ ਜੋ ਇਕ ਪਾਸੇ ਤਾਂ ਡਾਕਟਰੀ ਇਲਾਜ ਕਰਵਾ ਰਹੇ ਹੁੰਦੇ ਹਨ ਦੂਜੇ ਪਾਸੇ ਉਹਨਾਂ ਦੇ ਸ਼ਰੀਰ ਤਵੀਤਾ ਨਾਲ ਮੜ੍ਹੇ ਹੋਏ ਹੁੰਦੇ ਹਨ ਜਿੰਨਾ ਨੂੰ ਕਿ ਮੈਂ ਆਪਣੀ ਸੂਝ ਮੁਤਾਬਕ ਇਨਾਂ ਤੋ ਛੁਟਕਾਰਾਂ ਦਿਵਾਉਣ ਲਈ ਯਤਨਸ਼ੀਲ ਰਹਿੰਦਾ ਹਾਂ । ਰੋਜਾਨਾ ਦੀ ਤਰਾਂ 13 ਮਈ ਨੂੰ ਵੀ ਸਾਡੇ ਹਸਪਤਾਲ ਮਰੀਜਾਂ ਨਾਲ ਨੱਕੋ-ਨੱਕ ਭੱਰਿਆ ਹੋਇਆ ਸੀ । ਇਸੇ ਰਾਤ ਨੂੰ ਹੀ ਤਕਰੀਬਨ 11:30 ਵਲੇ ਦੇ ਲੱਗਭਗ ਇਕ New Born Baby (ਨਵਾਂ ਜੰਨਮਿਆ ਬੱਚਾ) ਹਸਪਤਾਲ ਭਰਤੀ ਕਰਵਾਇਆ ਗਿਆ ਮਰੀਜ ਦੀ ਚੈਕਅੱਪ ਤੋ ਬਾਅਦ ਡਾ. ਸਾਹਿਬ ਨੇ ਬੱਚੇ ਦੇ ਨਾ ਠੀਕ ਹੋਣ ਦੀ ਉਮੀਦ ਕਰਨੇ ਇਸ ਦੀ ਜਾਣਕਾਰੀ ਵਾਰਿਸ ਨੂੰ ਦਿੰਦਿਆਂ ਕੋਸ਼ਿਸ਼ ਕਰਕੇ ਦੇਖਣ ਦਾ ਵਾਅਦਾ ਲੈਂਦਿਆ ਸਾਨੂੰ ਦਵਾਈ ਸ਼ੁਰੂ ਕਰਨ ਦਾ ਹੁਕਮ ਦਿੱਤਾ ਅਤੇ ਨਾਲ ਹੀ ਹਦਾਇਤ ਦਿਤੀ ਕਿ ਇਹ ਬੱਚਾ ਸਰਕਾਰੀ ਹਸਪਤਾਲ 'ਚ ਤਾਇਨਾਤ ਡਾ. ਸਾਹਿਬ ਦਾ ਰਿਸ਼ਤੇਦਾਰ ਹੈ । ਇਸਦਾ ਖਾਸ ਧਿਆਨ ਰੱਖਣਾ ਕਿਉਂਕਿ ਬੱਚਾ ਬਹੁਤ ਜਿਆਦਾ ਬੀਮਾਰ ਹੈ ਅਗਲੇ ਦੋ ਦਿਨ ਦੀਆਂ ਦਵਾਈਆਂ ਅਤੇ ਡਾਕਟਰ ਸਾਹਿਬ ਤੇ ਸਟਾਫ ਦੀਆਂ ਬਹੁਤ ਕੋਸ਼ਿਸਾ ਤੋਂ ਬਾਅਦ ਤੀਸਰੀ ਰਾਤ ਤੱਕ ਬਚੇ ਦੀ ਸਿਹਤ ਚ ਸੁਧਾਰ ਹੋਣਾ ਸ਼ੁਰੂ ਹੋ ਗਿਆ ਜੋ ਕਿ ਅਗਲੇ ਪੰਜ ਦਿਨ ਦੇ ਅਰਸੇ ਤਕ ਬੱਚਾ ਬਿਲਕੁਲ ਤੰਦਰੁਸਤ ਹੋ ਗਿਆ ਬੱਚੇ ਦੇ ਠੀਕ ਹੋਣ ਤੇ ਮਰੀਜ ਦੇ ਵਾਰਸਾਂ ਦਾ ਖੁਸ਼ ਹੋਣਾਂ ਤਾਂ ਕੁਦਰਤੀ ਸੀ । ਪਰ ਇਲਾਜ ਕਰ ਰਹੇ ਡਾ. ਸਾਹਿਬ ਤੇ ਸਟਾਫ ਆਪਣੀ ਕਾਮਯਾਬੀ ਦਾ ਆਨੰਦ ਮਹਿਸੂਸ ਕਰ ਰਹੇ ਸੀ ਡਾ. ਸਾਹਿਬ ਨੇ ਬੱਚੇ ਦੀ ਪਹਿਲੀ ਹਾਲਤ ਤੋ ਝਿਜਕਦਿਆਂ ਮਰੀਜ ਨੂੰ ਹਸਪਤਾਲ ਵਿਚ ਕੁਝ ਦਿਨ ਹੋਰ ਠਹਿਰਨਦੀ ਸਲਾਹ ਦਿਤੀ । ਬਚੇ ਦੇ ਦੋ ਦਿਨ ਠੀਕ ਰਹਿਣ ਤੋ ਬਾਅਦ ਉਦੋ ਮੇਰੀ ਹੈਰਾਨੀ ਦੀ ਕੋਈ ਹੱਦ ਨਾ ਰਹੀ ਜਦੋ ਮਰੀਜ ਦੇ ਮਾਪੇ ਸਮੇਤ ਡਾ. ਸਾਹਿਬ ਹੀ ਕਿਸੇ ਪੰਡਤ ਨੂੰ ਨਾਲ ਲੈ ਕੇ ਬੱਚੇ ਦਾ ਉਪਾਅ ਕਰਨ ਲਈ ਸਾਡੇ ਸਥਾਨਕ ਹਸਪਤਾਲ ਹੀ ਲੈ ਪਹੁੰਚੇ ਆਪਣੀ ਇਛਾ ਮੁਤਾਬਕ ਘੰਟੇ ਦੋ ਘੰਟੇ ਰਟਨ ਤੋਂ ਬਾਅਦ ਪੰਡਤ ਜੀ ਨੇ ਬੱਚੇ ਦੀ ਜਨਮ ਕੁਡਲੀ ਬਣਾਉਂਦਿਆਂ ਤੰਦਰੁਸਤ ਰਹਿਣ ਦਾ ਵਿਸ਼ਵਾਸ ਦਵਾਇਆ ਅਤੇ ਭਵਿਖ ਵਿਚ ਚੰਗਾ ਡਾਕਟਰ ਬਣਕੇ ਆਪਣੇ ਖਾਨਦਾਨ ਦਾ ਨਾਂ ਰੋਸ਼ਨ ਕਰਨ ਲਈ ਤਸਦੀਕ ਕਰਕੇ ਅਤੇ ਹਦਾਇਤ ਦਿਤੀ ਕਿ ਬੱਚੇ ਉਤੋਂ ਛੁਹਾ ਕੇ ਰੋਜ਼ਾਨਾ, ਸੂਰਜ ਦੇਵਤੇ ਨੂੰ ਪਾਣੀ ਦਿੱਤਾ ਜਾਵੇ । ਪੰਜ ਕੰਨਿਆ ਨੂੰ ਰੋਟੀ ਕਰੀ ਜਾਵੇ ਇਕ ਨਾਰੀਅਲ ਤੇ ਹੋਰ ਨਿੱਕ ਸੁਕ ....... ਜੋ ਪੰਡਿਤ ਜੀ ਨੇ ਸ਼ੁਰੂ ਤੋ ਹੀ ਆਪਣੇ ਕੋਲ ਰਖਿਆ ਹੋਇਆ ਸੀ । ਸਵੇਰੇ ਨਹਾ ਕੇ ਸੂਰਜ ਨੂੰ ਦੇਖਕੇ ਵਗਦੇ ਪਾਣੀ 'ਚ ਤਾਰਨ ਦੀ ਸਲਾਹ ਦਿੱਤੀ ਜੋ ਬੱਚੇ ਦੇ ਵਾਰਸਾ ਨੇ ਸੱਤ ਬਚਨ ਕਹਿ ਕੇ ਸਵੀਕਾਰ ਕਰ ਲਈ । ਇਹ ਸਾਰਾ ਕੁਝ ਮੈਂ ਜਾਣਬਝ ਕੇ ਬਚੇ ਦੇ ਲੱਗੇ ਗੁਲੂਕੋਜ਼ ਨੂੰ ਠੀਕ ਕਰਨ ਦੇ ਬਹਾਨੇ ਆਪਣੇ ਧਿਆਨ ਨਾਲ ਦੇਖਦਾ ਸੁਣਦਾ ਰਿਹਾ ਅਗਲੇ ਇਕ ਦਿਨ ਮਰੀਜ ਨੂੰ ਹੋਰ ਹਸਪਤਾਲ ਵਿਚ ਰੱਖਣ ਤੋ ਬਾਅਦ ਮਰੀਜ ਨੂੰ ਠੀਕ ਮਹਿਸੂਸ ਕਰਦਿਆ ਉਸ ਨੂੰ ਘਰ ਭੇਜ ਦਿਤਾ ਗਿਆ । ਡੇਢ ਕੁ ਮਹੀਨੇ ਠੀਕ ਰਹਿਣ ਤੋਂ ਬਾਅਦ ਇਕ ਦਿਨ ਬੱਚੇ ਨੂੰ ਦੁਆਰਾ ਇਕ ਦਮ ਤੇਜ ਬੁਖਾਰ ਹੋ ਗਿਆ ਅਤੇ ਬੇਹੋਸੀ ਵਿਚ ਚਲਾ ਗਿਆ । ਸਾਡੇ ਡਾਕਟਰ ਸਾਹਿਬ ਨਾਲ ਰਾਬਤਾ ਬਣਾਉਣ ਤੇ ਡਾ. ਸਾਹਿਬ ਨੇ ਬੱਚੇ ਦੀ ਬੀਮਾਰੀ ਨੂੰ ਜਾਂਚ ਦਿਆਂ ਇਸ ਨੂੰ ਲੁਧਿਆਣੇ D.M.C. ਭਰਤੀ ਕਰਵਾਉਣ ਦੀ ਸਲਾਹ ਦੇ ਕੇ ਲੁਧਿਆਣੇ Dayanand ਹਸਪਤਾਲ ਲਈ ਭੇਜ ਦਿਤਾ । ਜਲਦੀ ਹੀ ਐਬੂਲੈਂਸ ਲੈ ਕੇ 'ਜੈ ਮਾਤਾ ਦੀ. ਜੈ ਸੱਚੇ ਦਰਬਾਰ ਦੀ ਵਗੈਰਾ-੨ ਦਾ ਜਾਪ ਕਰਦੇ ਲੁਧਿਆਣੇ ਲਈ ਰਵਾਨਾ ਹੋ ਗਏ ਪਰ ਦੋ ਦਿਨਾਂ ਬਾਅਦ ਮੈਨੂੰ ਐਬੂਲੈਂਸ ਦੇ ਡਰਾਇਵਰ ਨੂੰ ਮਿਲਣ ਤੇ ਪਤਾ ਲੱਗਿਆ ਕਿ ਮਰੀਜ ਰਾਏਕੋਟ ਨੇੜੇ ਹੀ ਮੌਤ ਦਾ ਸ਼ਿਕਾਰ ਹੋ ਗਿਆ ਸੀ ।

ਹੁਣ ਮੈਂ ਸੋਚ ਕੇ ਹੈਰਾਨ ਹੋ ਰਿਹਾ ਸੀ ਕਿ ਡਾਕਟਰ ਵੱਲੋ ਕੀਤੀ ਕਾਰਵਾਈ ਅਤੇ ਪੰਡਤ ਵੱਲੋ ਕੀਤੀ ਭਵਿਖਵਾਣੀ ਬਾਰੇ ।

## ਖੂਨ ਦੇ ਛਿਟੇ

*-ਪਰਗਟ ਸਿੰਘ*

ਉਸ ਦਿਨ ਮੈਂ ਆਪਣੀ ਮਾਸੀ ਕੋਲ ਜਾਣ ਦੀ ਤਿਆਰੀ ਕਰ ਰਿਹਾ ਸੀ ਉਸ ਟਾਇਮ ਮੈਂ ਘਰ ਵਿੱਚ ਇਕੱਲਾ ਸੀ । ਕਿਉਂਕਿ



ਘਰ ਦੇ ਬਾਕੀ ਸਾਰੇ ਮੈਂਬਰ ਖੇਤਾਂ ਵਿੱਚ ਕੰਮ ਕਰ ਰਹੇ ਸਨ । ਮੈਂ ਤਿਆਰ ਹੋਇਆ ਅਤੇ ਕੁੱਝ ਕੱਪੜੇ ਨਾਲ ਲਿਜਾਣ ਵਾਸਤੇ ਬੈਗ ਵਿਚ ਪਾ ਲਏ । ਮੈਂ ਕਮਰੇ ਦਾ ਦਰਵਾਜਾ ਬੰਦ ਕੀਤਾ ਅਤੇ ਕਪੜਿਆਂ ਵਾਲਾ ਬੈਗ ਅਜੇ ਚੁਕਣ ਹੀ ਲੱਗਾ ਸਾਂ ਕਿ ਮੈਂ ਵੇਖਿਆ ਇੱਕ ਘੁੱਗੀ ਉਡਦੀ ਹੋਈ ਆ ਰਹੀ ਸੀ । ਉਹ ਉਡਦੀ-ਉਡਦੀ ਸਾਡੇ ਵਿਹੜੇ ਵਿਚ ਆ ਡਿਗੀ । ਜਦ ਮੈਂ ਉਸ ਵੱਲ ਵੇਖਿਆ ਤੇ ਉਸਦੇ ਕੁਝ ਖੰਭ ਟੁਟੇ ਹੋਏ ਸਨ ਅਤੇ ਉਗਦੀ ਧੌਣ ਕੋਲੋ ਖੂਨ ਦੇ ਕਤਰੇ ਡਿਗ ਰਹੇ ਸਨ । ਸ਼ਾਇਦ ਕਿਸੇ ਸ਼ਿਕਾਰੀ ਨੇ ਉਸਨੂੰ ਫੜਨ ਦੀ ਕੋਸ਼ਿਸ਼ ਕੀਤੀ ਹੋਵੇ ਤੇ ਉਹ ਜਾਨ ਬਚਾਉਣ ਲਈ ਕਿਸੇ ਤਰਾ ਬਚ ਆਈ ਹੋਵੇ । ਮੈਂ ਕੌਲੀ ਵਿਚ ਪਾਣੀ ਪਾਕੇ ਉਸ ਕੋਲ ਰੱਖਣ ਲਗਾ ਤਾਂ ਉਹ ਉਡ ਕੇ ਇਕ ਉਚੇ ਰੁਖ ਤੇ ਜਾ ਬੈਠੀ ਜਿਸ ਥਾਂ ਤੇ ਘੁਗੀ ਡਿਗੀ ਸੀ ਉਸ ਥਾ ਤੇ ਖੂਨ ਦੇ ਪੰਦਰਾ ਵੀਹ ਕਤਰੇ ਖਿਲਰ ਗਏ । ਮੈਨੂੰ ਛੇਤੀ ਹੋਣ ਕਰਕੇ ਮੈਂ ਉਹ ਖੂਨ ਦੇ ਕਤਰੇ ਸਾਫ ਨਾ ਕਰ ਸਕਿਆ ਅਤੇ ਆਪਣਾ ਕੱਪੜਿਆਂ ਵਾਲਾ ਬੈਗ ਚੁਕ ਕੇ ਬਸ ਫੜਨ ਲਈ ਤੁਰ ਪਿਆ । ਘਰ ਵਿਚ ਹੋਰ ਕੋਈ ਮੈਂਬਰ ਮੌਜੂਦ ਨਾ ਹੋਣ ਕਰਕੇ ਮੈਂ ਇਸ ਘਟਨਾ ਬਾਰੇ ਕਿਸੇ ਨੂੰ ਨਾ ਦੱਸ ਸਕਿਆ ।

ਜਦੋ ਮੈਂ ਹਫਤੇ ਬਾਅਦ ਘਰ ਮੁੜਿਆ ਤਾ ਘਰ ਦੇ ਮੈਂਬਰ ਪਹਿਲਾਂ ਵਾਂਗ ਖੁਸ਼ ਨਜ਼ਰ ਨਹੀ ਆ ਰਹੇ ਸਨ । ਕੋਈ ਬਿਮਾਰ ਪਿਆ ਸੀ ਤੇ ਕੋਈ ਉਦਾਸ ਬੈਠਾ ਸੀ । ਮੇਰੇ ਮਾਤਾ ਜੀ ਅੰਦਰ ਰਸੋਈ ਵਿੱਚ ਖਾਣਾ ਬਣਾ ਰਹੇ ਸਨ । ਜਦੋ ਮੈਂ ਉਹਨਾਂ ਕੋਲ ਗਿਆ ਤਾਂ ਮੈਨੂੰ ਵੇਖ ਕੇ ਸਭ ਤੋਂ ਪਹਿਲਾਂ ਉਹਨਾਂ ਨੇ ਚੁਨੀ ਪੱਲਿਓ ਕੁਝ ਖੋਲਿਆ ਅਤੇ ਮੈਨੂੰ ਕਿਹਾ ਇਹ ਲੈ ਪਹਿਲਾ ਬਾਬੇ ਦੀ ਭਬੂਤੀ ਖਾ ਲੈ ਕਿਤੇ ਤੈਨੂੰ ਵੀ ਆਪਣੀ ਦਾਦੀ ਵਾਗ ਬੁਖਾਰ ਨਾ ਚੜ ਜਾਵੇ ਤੇ ਮੇਰੇ ਨਾ ਚਾਂਹਦਿਆਂ ਵੀ ਉਸ ਨੇ ਸਵਾਹ ਦੀ ਚੁਟਕੀ ਜਿਹੀ ਭਰ ਕੇ ਮੇਰੇ ਮੂੰਹ ਵਿਚ ਪਾ ਦਿਤੀ । ਮੈਂ ਕੁਝ ਖਿਝ ਕੇ ਕਿਹਾ ਕਿ ਇਹ ਸਭ ਕੀ ਹੈ । ਤਾਂ ਉਹਨਾਂ ਦੱਸਣਾ ਸ਼ੁਰੂ ਕੀਤਾ ਕਿ ਜਿਸ ਦਿਨ ਤੂੰ ਆਪਣੀ ਮਾਸੀ ਕੋਲ ਗਿਆ ਸੀ ਉਸ ਦਿਨ ਆਪਣੇ ਘਰ ਕੋਈ ਨਹੀਂ ਸੀ ਤੇ ਮਗਰੋਂ ਕਿਸੇ ਖੂਨ ਦੇ ਛਿਟੇ ਮਾਰ ਦਿਤੇ । ਬਸ ਉਸ ਦਿਨ ਦਾ ਹੀ ਤੇਰੀ ਦਾਦੀ ਨੂੰ ਬੁਖਾਰ ਚੜਿਆ ਹੈ । ਮੇਰੇ ਸਿਰ ਦੀ ਦਰਦ ਵੀ ਨਹੀਂ ਹਟਦੀ ਤੇ ਤੇਰਾ ਬਾਪੂ ਵੀ ਉਸ ਦਿਨ ਦਾ ਹੀ ਖਿਝਿਆ ਖਿਝਿਆ ਰਹਿੰਦਾ ਹੈ ।

ਜਦ ਮੈਂ ਅਸਲੀ ਗੱਲ ਦੱਸਣ ਲੱਗਾ ਤਾਂ ਇਸ ਤੋਂ ਪਹਿਲਾਂ ਕਿ ਮੈਂ ਕੁਝ ਬੋਲਦਾ ਮਾਤਾ ਜੀ ਨੇ ਫਿਰ ਕਹਿਣਾ ਸ਼ੁਰੂ ਕੀਤਾ ਅਸੀਂ ਇਕ ਸਿਆਣੇ ਬਾਬੇ ਕੋਲ ਗਏ ਸੀ ਉਸ ਨੇ ਸਾਨੂੰ ਦੱਸਿਆ ਹੈ ਕਿ ਤੁਹਾਡੀ ਗਲੀ ਵਿਚੋਂ ਹੀ ਕਿਸੇ ਨੇ ਖੂਨ ਦੇ ਛਿਟੇ ਮਾਰੇ ਹਨ । ਹੁਣ ਤੁਹਾਡੇ ਘਰ ਇਕ ਬਹੁਤ ਵੱਡੀ ਚੀਜ ਦਾ ਵਾਸ ਹੋ ਗਿਆ ਹੈ । ਜੇਕਰ ਤੁਸੀਂ ਇਸ ਬਾਰੇ ਕੋਈ ਉਪਾਅ ਨਾ ਕੀਤਾ ਤਾ ਤੁਹਾਡਾ ਬਹੁਤ ਨੁਕਸਾਨ ਹੋਵੇਗਾ ।

ਥੋੜਾ ਜਿਹਾ ਸਾਹ ਲੈ ਕੇ ਉਸਨੇ ਫਿਰ ਕਿਹਾ ਕਿ ਸਾਨੂੰ ਬਾਬੇ ਕਿਹਾ ਹੈ ਕਿ ਮੈਂ ਉਸ ਚੀਜ ਨੂੰ ਤੁਹਾਡੇ ਘਰੋ ਕੱਢ ਸਕਦਾ ਹਾ ਪਰ ਇਸ ਬਦਲੇ ਮੈ ਦੋ ਹਜਾਰ ਰੁਪਿਆ ਲਵਾਗਾ । ਮੈ ਮਾਤਾ ਜੀ ਦੀ ਗੱਲ ਟੋਕ ਕੇ ਕਿਹਾ ਕਿ ਤੁਸੀ ਉਸਨੂੰ ਪੈਸੇ ਦਿੱਤੇ ਤਾਂ ਨਹੀਂ ਤਾ ਮਾਤਾ ਜੀ ਨੇ ਕਿਹਾ ਕਿ ਬਾਵਾਂ ਨੇ ਅਜੇ ਪੰਜ ਸੌ ਰੁਪਿਆ ਹੀ ਖੜਿਆ ਹੈ ਬਾਕੀ ਪੰਦਰਾ ਸੌ ਪਰਸੋ ਜਦ ਉਹ ਆਪਣੇ ਘਰੋ ਚੀਜ ਕੱਢਣ ਆਵੇਗਾ ਉਦੋ ਖੜਨਾ ਹੈ, ਤੇ ਉਸ ਨੇ ਬੋਲਦੀ-ਬੋਲਦੀ ਨੇ ਆਪਣੀ ਜੇਬ ਵਿਚੋ ਇਕ ਲਿਸਟ ਜਿਹੀ ਕੱਢੀ ਅਤੇ ਮੇਰੇ ਹੱਥ ਵਿੱਚ ਫੜਾਉਦੀ ਬੋਲੀ ਬਾਬੇ ਨੇ ਇਹ ਕੁਝ ਚੀਜਾਂ ਲਿਖੀਆ ਹਨ ਤੂੰ ਜਾ ਕੇ ਬਜਾਰੋ ਲੈ ਆ ।

ਮੈ ਲਿਸਟ ਪੜੀ ਉਸ ਵਿੱਚ ਕਾਫੀ ਕੁਝ ਲਿਖਿਆ ਹੋਇਆ ਸੀ ਕਿ ਲਲੇਰ, ਪੰਜ ਮੀਟਰ ਟੈਰੀਕਾਟ ਦਾ ਕੱਪੜਾ, ਇਕ ਕਾਲਾ ਕੁੱਕੜ ਤੇ ਇਸ ਤਰਾਂ ਦਾ ਹੋਰ ਪਤਾ ਨਹੀਂ ਕੀ-ਕੀ ਲਿਖਿਆ ਹੋਇਆ ਹੋਇਆ ਸੀ । ਮਾਤਾ ਜੀ ਦੀਆਂ ਇਸ ਤਰਾਂ ਦੀਆਂ ਗੱਲਾਂ ਸੁਣ ਕੇ ਮੈਨੂੰ ਹਾਸਾ ਜਿਹਾ ਆ ਗਿਆ ਮੈਂ ਹਸਦਿਆ ਹੋਇਆ ਉਹ ਲਿਸਟ ਜਿਹੜੀ ਬਾਬੇ ਨੇ ਲਿਖ ਕੇ ਦਿਤੀ ਸੀ ਪਾੜ ਕੇ ਚੁਲੇ ਵਿਚ ਸੁੱਟ ਦਿਤੀ। ਇਹ ਵੇਖ ਕੇ ਸਾਰੇ ਘਰ ਦੇ ਮੈਂਬਰ ਮੇਰੇ ਦੁਆਲੇ ਹੋ ਗਏ ਅਤੇ ਮੈਨੂੰ ਬੁਰਾ ਭਲਾ ਕਹਿਣ ਲੱਗੇ । ਮਾਤਾ ਜੀ ਨੇ ਤਾਂ ਮੇਰੇ ਦੋ ਤਿਨ ਚਪੇੜਾਂ ਵੀ ਮਾਰ ਦਿਤੀਆਂ ਤੇ ਫਿਰ ਉਸ ਬਾਬੇ ਦਾ ਨਾਂ ਲੈ ਕੇ ਕਹਿਣ ਲੱਗੀ ਬਾਬਾ ਜੀ ਮੇਰੇ ਪੁਤ ਨੂੰ ਮੁਆਫ ਕਰ ਦਿਓ । ਇਹ ਨਿਆਣਾ ਹੈ ਇਹਨੂੰ ਸ਼ਕਤੀ ਦਾ ਪਤਾ ਨਹੀਂ ਇਹਨੂੰ ਮੁਆਫ ਕਰ ਦਿਓ । ਆਖ ਉਸ ਨੇ ਇਕ ਧਾਗਾ ਜਿਹਾ ਮੇਰੀ ਬਾਹ ਨਾਲ ਬੰਨਣ ਦੀ ਕੋਸ਼ਿਸ ਕੀਤੀ ਜਿਹੜਾ ਉਸ ਨੇ ਪਹਿਲਾ ਹੀ ਉਸ ਬਾਬੇ ਕੋਲੋ ਚਾਰ ਗੰਢਾ ਦੁਆ ਕੇ ਮੇਰੇ ਲਈ ਲੈ ਰੱਖਿਆ ਸੀ ਇਹ ਵੇਖ ਕੇ ਮੈਨੂੰ ਗੁੱਸਾ ਜਿਹਾ ਆ ਗਿਆ ਤੇ ਮੈਂ ਉਹ ਧਾਗਾ ਬਾਂਹ ਨਾਲ ਬੰਨਣ ਤੋਂ ਪਹਿਲਾ ਹੀ ਪਰਾਂ ਵਗਾਹ ਮਾਰਿਆ । ਮਾਤਾ ਜੀ ਨੇ ਇਹ ਸਾਰੀ ਗੱਲ ਬਾਹਰ ਬੈਠੇ ਬਾਪੂ ਜੀ ਨੂੰ ਦੱਸੀ ਤਾਂ ਉਹ ਡਾਂਗ ਚੁਕ ਕੇ ਮੇਰੇ ਦੁਆਲੇ ਹੋ ਗਏ । ਕਾਫੀ ਚਿਰ ਸਾਡੀ ਇਕ ਦੂਜੇ ਨਾਲ ਬਹਿਸ ਹੁੰਦੀ ਰਹੀ ।

ਸਾਡਾ ਰੌਲਾ ਸੁਣ ਕੇ ਆਂਢ ਗੁਆਂਢ ਦੇ ਲੋਕ ਸਾਡੇ ਘਰ ਆ ਗਏ । ਕੁਝ ਸਿਆਣੇ ਬੰਦਿਆਂ ਨੇ ਬਾਪੂ ਨੂੰ ਫੜ ਕੇ ਬਿਠਾਇਆ ਅਤੇ ਅਰਾਮ ਨਾਲ ਗੱਲ ਕਰਨ ਲਈ ਕਿਹਾ ਬਾਪੂ ਉਹਨਾਂ ਬੰਦਿਆ ਦੇ ਆਖੇ ਲੱਗ ਕੇ ਬੈਠ ਤਾ ਗਿਆ ਪਰ ਉਹ ਅਜੇ ਵੀ ਮੈਨੂੰ ਗਾਲਾਂ ਕੱਢੀ ਜਾ ਰਿਹਾ ਸੀ । ਸਾਡੇ ਗੁਆਂਢੀ ਨੇ ਆਖਿਆ ਗੱਲ ਕੀ ਹੋਈ ਆ ਕਿਹੜੀ ਗੱਲੋ ਲੜਾਈ ਝਗੜਾ ਪਾਈ ਬੈਠੇ ਹੋ । ਫਿਰ ਬਾਪੂ ਨੇ ਬਾਬੇ ਵਾਲੀ ਸਾਰੀ ਗੱਲ ਬੰਦਿਆਂ ਨੂੰ ਦੱਸੀ ਤਾਂ ਕੁਝ ਬੰਦੇ ਮੈਨੂੰ ਕਹਿਣ ਲੱਗੇ ਤੂੰ ਇਹਨਾਂ ਦੀ ਗੱਲ ਕਿਉਂ ਨਹੀਂ ਮੰਨੀ ਤਾਂ ਮੈਂ ਕਿਹਾ ਕਿ ਮੈ ਇਹਨਾਂ ਦੀ ਗੱਲ ਕਿਸ ਤਰ੍ਹਾਂ ਮੰਨ ਲੈਂਦਾ ਇਹ ਤਾ ਸਾਰਾ ਝੂਠ ਹੈ । ਤਾਂ ਬਾਪੂ ਉਹਨਾ ਬੰਦਿਆ ਨੂੰ ਕਹਿਣ ਲੱਗਾ ਵੇਖ ਲਉ ਭਰਾਉ ਇਹ ਕੱਲ੍ਹ ਦਾ ਜਵਾਕ ਉਸ ਮੰਨੇ-ਪ੍ਰਮੰਨੇ ਬਾਬੇ ਨੂੰ ਝੂਠਾ ਆਖ ਰਿਹਾ ਜਿਹਦੇ ਡੇਰੇ ਤੇ ਜਾ ਕੇ ਰੋਜ ਲੋਕੀ ਮੱਥਾ ਟੇਕਦੇ ਆ । ਸੁਖਾ ਸੁਖਦੇ ਆ ਇਹਨੂੰ ਆਖੋ ਚੁਪ ਕਰਕੇ ਬਾਬੇ ਕੋਲ ਜਾ ਕੇ ਭੁਲ ਬਖਸਾ ਲੈ ਨਹੀਂ ਤਾਂ ਮੈਥੋ ਬੁਰਾ ਕੋਈ ਨਹੀਂ । ਫਿਰ ਮੈ ਬਾਪੂ ਨੂੰ ਕੁਝ ਖਿਝ ਕੇ ਕਿਹਾ ਕਿ ਪਹਿਲਾ ਮੇਰੀ ਗੱਲ ਤਾਂ ਸੁਣ ਲੈ ਤੂੰ ਆਪਣੀਆਂ ਮਾਰੀ ਜਾ ਰਿਹਾ । ਫਿਰ ਮੈਂ ਬੈਠ ਕੇ ਸਾਰਿਆਂ ਨੂੰ ਉਸ ਘੁੱਗੀ ਵਾਲੀ ਵਾਲੀ ਗੱਲ ਦੱਸੀ ਕਿ ਕਿਸਤਰਾ ਉਹ ਉਡਦੀ ਉਡਦੀ ਸਾਡ ਘਰ ਆ ਕੇ ਡਿਗੀ । ਜਦ ਮੈਂ ਅਗਾਂਹ ਹੋ ਕੇ ਵੇਖਿਆ ਤਾਂ ਪਤਾ ਲੱਗਾ ਕਿ ਉਹਦੇ ਬਹੁਤੇ ਖੱਭ ਟੁਟ ਹੋਏ ਹਨ ਅਤੇ ਉਹਨਾਂ ਵਿਚੋਂ ਖੂਨ ਵਗ ਰਿਹਾ ਹੈ । ਜਦ ਮੈਂ ਉਸਨੂੰ ਫੜਨ ਲਗਾ ਤਾਂ ਉਹ ਗਲੀ ਵੱਲ ਨੂੰ ਉਡ ਗਈ ਜਿਸ ਤੋਂ ਇਹ ਸਾਫ ਦਿਸਦਾ ਸੀ ਕਿ ਇਹ ਛਿਟੇ ਕਿਸੇ ਨੇ ਬਾਹਰੋਂ ਮਾਰੇ ਹਨ ਜਦ ਕਿ ਇਹ ਸਾਰਾ ਖੂਨ ਉਸ ਘੁਗੀ ਦਾ ਸੀ ਜਿਹੜਾ ਉਸਦੇ ਜਖਮਾਂ ਵਿਚੋਂ ਵਗਦਾ ਮੈਂ ਆਪਣੇ ਅੱਖੀ ਵੇਖਿਆ ਸੀ । ਬਾਪੂ ਨੇ ਆਪਣੀ ਜੁੱਤੀ ਦਾ ਇਕ ਛਿਤਰ ਵਗਾ ਮਰ ਮਾਰਿਆ ਅਤੇ ਕਹਿਨ ਲੱਗਾ ਕੰਜਰਾ ਪਹਿਲਾ ਇਹ ਗੱਲ ਕਿਉ ਨਹੀਂ ਦੱਸੀ । ਮੈ ਕਿਹਾ ਕਿ ਤੁਸੀਂ ਮੈਨੂੰ ਦੱਸਣ ਦਾ ਮੌਕਾ ਹੀ ਨਹੀਂ ਦਿਤਾ । ਫਿਰ ਮਾਤਾ ਕਹਿਣ ਲਗੀ ਚੰਗਾ ਹੋਇਆ ਪੁਤ ਤੂੰ ਆ ਗਿਆ ਜੇ ਤੂੰ ਦੋ ਦਿਨ ਹੋਰ ਨਾ ਆਉਦਾ ਸਾਨੂੰ ਤਾ ਉਸ ਬਾਬੇ ਨੇ ਠੱਗ ਕੇ ਲੈ ਜਾਣਾ ਸੀ ਪਿੰਡ ਦੇ ਕੁਝ ਬੰਦੇ ਕਹਿਣ ਲਗੇ ਕਿ ਉਹ ਬਾਬਾ ਝੂਠਾ ਹੈ । ਤਾ ਮੈਂ ਕਿਹਾ ਕਿ ਉਹ ਤਾਂ ਐਵੇ ਤੁਹਾਨੂੰ ਵਹਿਮਾਂ-ਭਰਮਾਂ ਚ ਪਾ ਕੇ ਪੈਸੇ ਠੱਗਦਾ ਰਹਿਦਾ ਹੈ । ਚਲੋ ਭਰਾਉ ਪਹਿਲਾ ਤਾਂ ਆਪਾਂ ਉਸ ਬਾਬੇ ਨੂੰ ਪੁਛੀਏ ਕਿ ਉਸਦੀ ਅਸਲੀਅਤ ਕੀ ਹੈ ਜੇਕਰ ਨਾ ਮੰਨੇ ਤਾਂ ਫਿਰ ਜਾਵਾਗੇ ਤਰਕਸ਼ੀਲਾ ਕੋਲ । ਉਹ ਆਪੇ ਨਜਿਠ ਲੈਣਗੇ ਇਹ ਵਿਚਾਰ ਮੇਰੇ ਬਾਪੂ ਦੇ ਸਨ । ਤੇ ਇਸ ਤਰਾ ਉਸ ਦਿਨ ਤੋ ਹੀ ਅੱਧਾ ਪਿੰਡ ਵਹਿਮਾਂ-ਭਰਮਾਂ ਨੂੰ ਭੁਲ ਕੇ ਸੁਖ ਦਾ ਜੀਵਨ ਬਤੀਤ ਕਰ ਰਿਹਾ ਹੈ ਤੇ ਬਾਕੀ ਲੋਕ ਵੀ ਹੋਲੀ-ਹੋਲੀ ਵਹਿਮਾਂ ਨੂੰ ਤਿਆਗ ਰਹੇ ਹਨ ।

# ਸਰਗਰਮੀਆਂ

## ਇਕਾਈ ਮੁਕਤਸਰ ਲਖੇਵਾਲੀ ....

### ਤਰਕਸ਼ੀਲਾਂ ਨੇ ਕਰਾਮਾਤੀ ਤਾਂਤਰਿਕ ਦਾ ਪਰਦਾ ਫਾਸ਼ ਕੀਤਾ :

ਮੁਕਤਸਰ ਸ਼ਹਿਰ ਵਿੱਚ ਅਲੀਗੜ੍ਹ (ਉੱਤਰ ਪ੍ਰਦੇਸ਼) ਤੋਂ ਮੀਆਂ ਰਸ਼ੀਦ ਨਾਂ ਦਾ ਇੱਕ ਵਿਅਕਤੀ ਆਇਆ ਉਸਨੇ ਆਉਣ ਸਾਰ ਕੱਚਾ ਥਾਂਦੇ ਵਾਲਾ ਰੋਡ, ਦਸ਼ਮੇਸ਼ ਨਗਰ ਤੇ ਕਮਰਾ ਕਿਰਾਏ ਉੱਪਰ ਲੈ ਕੇ ਗਲੀ ਵਿੱਚ ਆਪਣੇ ਨਾਂ ਦਾ ਬੋਰਡ ਲਗਾ ਲਿਆ। ਉਸਨੇ ਅਖਬਾਰਾਂ ਵਿੱਚ ਪੈਂਫਲਿਟ ਪਾ ਕੇ ਇਹ ਪ੍ਰਚਾਰ ਕੀਤਾ ਕਿ ਉਹ ਵੱਡੀ ਤੋਂ ਵੱਡੀ ਸਮੱਸਿਆ ਜਿਵੇ ; ਜਾਦੂ-ਟੂਣਾ, ਔਲਾਦ ਨਾ ਹੋਣੀ, ਹੋ ਕੇ ਮਰ ਜਾਣੀ, ਗੁੰਮ ਸ਼ੁਦਾ ਵਿਅਕਤੀ ਨੂੰ ਵਾਪਸ ਬੁਲਾਉਣਾ, ਨੌਕਰੀ ਵਿੱਚ ਤਰੱਕੀ, ਮੁਕੱਦਮੇ ਵਿੱਚ ਜਿੱਤ, ਘਰ ਵਿਚਲੇ ਕਲੇਸ਼, ਰੋਜ਼ਗਾਰ ਤੇ ਇਮਤਿਹਾਨ ਵਿੱਚ ਯਕੀਨੀ ਸਫਲਤਾ ਦਾ ਹੱਲ ਪੂਰੀ ਗਾਰੰਟੀ ਨਾਲ ਕਰਦਾ ਹੈ। ਜਦ ਤਾਂਤਰਿਕ ਦਾ ਇਹ ਪੈਂਫਲਿਟ ਤਰਕਸ਼ੀਲਾ ਕੋਲ ਪਹੁੰਚਿਆ ਤਾਂ ਇਕਾਈ ਵੱਲੋਂ ਉਸਦੀ ਮੁਢਲੀ ਪਰਖ ਲਈ ਸਕੱਤਰ ਅਸ਼ਵਨੀ ਤੇ ਮੈਂਬਰ ਜਗਸੀਰ ਸਿੰਘ ਭੁੱਲਰ ਨੂੰ ਭੇਜਿਆ ਉਹ ਇਸ ਤਾਂਤਰਿਕ ਕੋਲ ਮਰੀਜ਼ ਬਣ ਕੇ ਗਏ। ਉਹ ਉਹਨਾਂ ਦੇ ਕਿਸੇ ਸੁਆਲ ਦਾ ਤਸੱਲੀਬਖਸ਼ ਜੁਆਬ ਨਾ ਦੇ ਸਕਿਆ। 29 ਮਈ ਨੂੰ ਇਕਾਈ ਦੀ ਹੰਗਾਮੀ ਮੀਟਿੰਗ ਕਰਕੇ ਸੁਸਾਇਟੀ ਦੀ ਪੰਜ ਮੈਂਬਰੀ ਟੀਮ ਜਿਸ ਵਿੱਚ ਪ੍ਰਧਾਨ ਤਰਸੇਮ ਲਾਲ, ਮੀਤ ਪ੍ਰਧਾਨ ਹਰਵਿੰਦਰ ਪਾਲ, ਅਸ਼ੋਕ ਕੁਮਾਰ, ਜਗਸੀਰ ਭੁੱਲਰ ਤੇ ਸੁਖਮੰਦਰ ਸਿੰਘ ਸ਼ਾਮਲ ਸਨ, ਤਾਂਤਰਿਕ ਦਾ ਪਰਦਾ ਫਾਸ਼ ਕਰਨ ਲਈ ਗਏ। ਮੁਢਲੀ ਗੱਲਬਾਤ ਦੌਰਾਨ ਹੀ ਉਹ ਹੱਥ ਜੋੜਨ ਲੱਗ ਪਿਆ। ਉਸ ਵੱਲੋਂ ਤਰਕਸ਼ੀਲਾਂ ਨੂੰ ਦਿੱਤੇ ਗਏ ਲਿਖਤੀ ਮੁਆਫੀ ਨਾਮੇ ਵਿੱਚ ਉਸਨੇ ਮੰਨਿਆ ਕਿ ਉਸ ਕੋਲ ਲੋਕਾਂ ਦੇ ਮਸਲੇ ਹੱਲ ਕਰਨ ਲਈ ਕਿਸੇ ਕਿਸਮ ਦੀ ਕੋਈ ਵੀ ਗੈਬੀ ਸ਼ਕਤੀ ਨਹੀਂ ਹੈ। ਉਸ ਨੇ ਅੱਗੇ ਤੋਂ ਅਜਿਹਾ ਧੰਦਾ ਨਾ ਕਰਨ ਦੀ ਤੋਬਾ ਕੀਤੀ। ਅਗਲੇ ਹੀ ਦਿਨ ਉਹ ਤਰਕਸ਼ੀਲਾਂ ਤੋਂ ਮਾਤ ਖਾ ਕੇ ਵਾਪਸ ਅਲੀਗੜ੍ਹ ਚਲਾ ਗਿਆ।

*- ਤਰਸੇਮ ਲਾਲ*

## ਇਕਾਈ ਮਾਹਿਲਪੁਰ....

### ਚੱਬੇਵਾਲ ਵਿਖੇ ਵਿਗਿਆਨਕ ਸੋਚ ਆਧਾਰਿਤ ਸੈਮੀਨਰ :

ਲੋਕ ਕਹਿੰਦੇ ਹਨ ਕਿ ਅੱਜ ਕੱਲ੍ਹ ਇਲੈਕਟਰੋਨਿਕ ਮੀਡੀਆਂ ਦਾ ਯੁੱਗ ਹੈ ਲੋਕ ਸਿਰਫ ਵੇਖਦੇ ਹਨ ਅਤੇ ਸੁਣਦੇ ਹਨ। ਕਾਹਲ ਭਰੀ ਜਿੰਦਗੀ ਵਿਚ ਪੜ੍ਹਨ ਦੀ ਵਿਹਲ ਕਿਸ ਕੋਲ ਉਨ੍ਹਾਂ ਨੂੰ ਨਾ ਆਪਣੀ ਸਿਹਤ ਦਾ ਫਿਕਰ ਹੈ ਅਤੇ ਨਾ ਹੀ ਵਾਤਾਵਰਣ ਦੇ ਪ੍ਰਦੂਸ਼ਣ ਦਾ ਰਿਸ਼ਵਤ ਖੋਰੀ, ਹਰ ਕਿਸਮ ਦੀਆਂ ਵਧੀਕੀਆਂ ਗੰਦਗੀ ਦਾ ਢੇਰ ਅਤੇ ਜਬਰ ਜਿਨਾਹ ਦੇ ਕੰਡੇ ਉਨ੍ਹਾਂ ਨੂੰ ਚੁੱਭਦੇ ਨਹੀਂ। ਭਾਣਾ ਮੰਨਣਾ ਲੋਕਾਂ ਦੀ ਆਦਤ ਬਣ ਚੁੱਕੀ ਹੈ। ਤੁਹਾਡੇ ਹੱਥਾਂ ਦੀ ਛੂਹ ਚੋਂ ਮੈਂ ਤੁਹਾਡੇ ਦਿਲ ਵਿੱਚ ਮਘ ਰਹੀ ਚਿਣਗ ਦਾ ਸੇਕ ਮਹਿਸੂਸ ਕਰਦਾ ਹਾਂ। ਫਿਰ ਵੀ ਮਾਨਸਿਕ ਤੌਰ ਤੇ ਸਾਡਾ ਸਮਾਜ ਸਦੀਆਂ ਪੁਰਾਣੇ ਅੰਧ-ਵਿਸ਼ਵਾਸ, ਵਹਿਮਾ-ਭਰਮਾ ਅਤੇ ਕਰਮ ਕਾਂਡਾ ਵਿਚ ਫਸਿਆ ਹੈ। ਲੋਕਾਂ ਦੀ ਅੰਧ-ਵਿਸ਼ਵਾਸ, ਮਾਨਸਿਕਤਾ ਅਤੇ ਲਾਈਲੱਗਤਾ ਦਾ ਫਾਇਦਾ ਉਠਾ ਕੇ ਜਿੱਥੇ ਇਕ ਪਾਸੇ ਪਾਖੰਡੀ ਬਾਬੇ ਲੋਕਾਂ ਦੀ ਆਰਥਿਕ ਮਾਨਸਿਕ ਅਤੇ ਸਰੀਰਕ ਲੁੱਟ ਕਰ ਰਹੇ ਹਨ। ਉਥੇ ਦੂਜੇ ਪਾਸੇ ਹਿੰਦੂਸਤਾਨ ਭਰ ਵਿਚ ਤਰਕਸ਼ੀਲ ਜਥੇਬੰਦੀਆਂ ਵਲੋ ਲੋਕਾਂ ਵਿਚ ਵਿਗਿਆਨਕ ਚੇਤਨਾ ਪ੍ਰਚਾਰ ਅਤੇ ਪ੍ਰਸਾਰ ਹਿਤ ਪੂਰੀ ਤਨ ਦੇਹੀ ਨਾਲ ਕੰਮ ਕਰ ਰਹੀਆਂ ਹਨ।

ਅਜਿਹੇ ਉਪਰਾਲੇ ਵਜੋਂ ਜੇ.ਏ.ਟੀ. ਸੈਂਟਰ ਚੱਬੇਵਾਲ ਵਲੋਂ ਵਿਗਿਆਨਕ ਸੋਚ 'ਤੇ ਆਧਰਿਤ ਇੱਕ ਮੱਹਤਵਪੂਰਨ ਸੈਮੀਨਾਰ ਕਰਵਾਇਆ, ਇਸ ਸੈਮੀਨਾਰ ਦੀ ਪ੍ਰਧਾਨਗੀ ਤਰਕਸ਼ੀਲ ਸੂਬਾ ਕਮੇਟੀ ਦੇ ਸੰਪਾਦਕੀ ਬੋਰਡ ਦੇ ਮੈਂਬਰ ਸ੍ਰੀ ਵਿਜੈ ਬੰਬੇਲੀ ਨੇ ਕੀਤੀ ਉਨ੍ਹਾਂ ਨੇ ਆਪਣੇ ਪ੍ਰਧਾਨਗੀ ਭਾਸ਼ਣ ਵਿਚ ਵਿਦਿਆਰਥੀਆਂ ਨੂੰ ਸੁਸਾਇਟੀ ਦੀ ਭੂਮਿਕਾ ਬਾਰੇ ਜਾਣਕਾਰੀ ਦਿੱਤੀ। ਉਹਨਾਂ ਨੇ ਕਿਹਾ ਕਿ ਪੰਜਾਬੀ ਪੜ੍ਹਨ ਵਾਲਾ ਕੋਈ ਵਿਰਲਾ ਹੀ ਹੋਊ ਜਿਸ ਨੇ ਸੁਸਾਇਟੀ ਬਾਰੇ ਪੜ੍ਹਿਆ ਜਾ ਸੁਣਿਆ ਨਾ ਹੋਵੇ। ਇਸਦੇ ਸੈਂਕੜੇ ਸਿਦਕਵਾਨ ਮੈਂਬਰਾਂ ਦੇ ਆਪਣੇ ਕੰਮ ਅਤੇ ਲਿਖਤ ਪ੍ਰਸਾਰ ਨੇ ਇਸਨੂੰ ਜਨਚੇਤਨਾ ਦਾ ਹਿੱਸਾ ਬਣਾ ਦਿੱਤਾ ਹੈ। ਇਸ ਲਈ ਧਰਮ ਨਿਰਪੇਖਤਾ ਤਰਕਸ਼ੀਲ ਅਤੇ ਸਾਇੰਸ ਮੁਖਤਾ ਨੂੰ ਅਪਣਾਇਆਂ। ਭੂਤਾਂ-ਪ੍ਰੇਤਾਂ ਦੇ ਸਤਾਏ ਲੋਕਾਂ ਦੀ ਕਾਰ੍ਵਿਤੀ ਲਈ ਪਿੰਡਾਂ ਅਤੇ ਸ਼ਹਿਰਾਂ ਵਿਚ ਹਫਤਾਵਾਰੀ 18 ਦੇ ਕਰੀਬ ਕੇਂਦਰ ਕੰਮ ਕਰ ਰਹੇ ਹਨ। ਜਿਥੇ ਹਰ ਵਰਗ ਧਰਮ ਅਤੇ ਫਿਰਕੇ ਦੇ ਲੋਕ ਆਉਂਦੇ ਹਨ ਜਿਨ੍ਹਾਂ ਦੀ ਅਖੌਤੀ ਪੀਰਾ, ਗੁਰੂਆਂ ਜਾਂ ਧਰਮਾ ਨੇ ਬਾਂਹ ਨਹੀਂ ਫੜੀ ਹੁੰਦੀ, ਸੁਸਾਇਟੀ ਦਰਸ਼ਕਾ ਸਰੋਤਿਆਂ ਨੂੰ ਤਰਕ ਦਾ ਜਾਗ ਲਗਾਉਂਦੇ ਹਨ। ਵਿਚਾਰ ਸਾਂਝੇ ਕਰਦੇ ਹਨ। ਇਸ ਸੁਸਾਇਟੀ ਦੇ ਸੈਂਕੜੇ ਮੈਂਬਰਾਂ ਦੀ ਨਿਰੰਤਰ ਘਾਲਣਾ ਦਾ ਸਹਿਯੋਗ ਰੰਗ ਲਿਆ ਰਿਹਾ ਹੈ। ਉਹਨਾਂ ਨੇ ਅੱਗੇ ਬੋਲਦਿਆਂ ਕਿਹਾ ਕਿ ਤਰਕਸ਼ੀਲ ਸੁਸਾਇਟੀ ਪੰਜਾਬ ਬਣਨ ਸਮੇਂ ਤੋਂ ਹੀ ਉਹਨਾਂ ਸਾਰੇ ਔਖਤੀ ਪਾਖੰਡੀ ਲਈ ਚੈਲਿੰਜ ਕੀਤਾ ਹੋਇਆ ਹੈ। ਜਿਹੜੇ ਆਪਣੇ ਕੋਲ ਕਿਸੇ ਗੈਬੀ ਸ਼ਕਤੀਆਂ ਦਾ ਦਾਅਵਾ ਕਰਦੇ ਹਨ। ਅਤੇ ਉਹਨਾਂ ਅਖੌਤੀ ਪਾਖੰਡੀਆਂ ਨੂੰ ਸੁਸਾਇਟੀ ਦੀ ਇਕ ਵੀ ਸ਼ਰਤ ਪੂਰੀ ਕਰਨ ਸੰਬੰਧੀ ਸੁਸਾਇਟੀ ਇੱਕ ਲੱਖ ਰੁਪਏ ਦੀ ਰਕਮ ਇਨਾਮ ਵਜੋ ਦੇਣ ਦਾ ਐਲਾਨ ਕੀਤਾ ਹੋਇਆ ਹੈ। ਉਹਨਾਂ ਨੇ ਸੁਸਾਇਟੀ ਦੀ ਜਾਣਕਾਰੀ ਮੱਹਤਵਪੂਰਨ ਉਦਾਹਰਣਾਂ ਸਾਹਿਤ ਦਿੱਤੀ।

ਇਸ ਤੋਂ ਬਾਅਦ ਤਰਕਸ਼ੀਲ ਇਕਾਈ ਮਾਹਿਲਪੁਰ ਚੱਬੇਵਾਲ ਦੇ ਬੁਲਾਰੇ ਸ੍ਰੀ ਹਰਵਿੰਦਰ ਸਿੰਘ ਕਾਲੇਵਾਲ ਭਗਤਾਂ ਨੇ ਆਪਣੇ ਭਾਸ਼ਣ ਵਿਚ ਸਮਾਜ ਦੀ ਅਤੇ ਧਰਮ ਦੀ ਉਤਪੱਤੀ ਬਾਰੇ ਵਿਸਥਾਰ ਸਾਹਿਤ ਦੱਸਿਆ ਕਿਹਾ ਕਿ ਧਰਮ ਇੱਕ ਮਨੁੱਖ ਕਲਾ ਸਮਾਜ ਨੂੰ ਚਲਾਉਣ ਦਾ ਕਾਨੂੰਨ ਹੈ। ਹਰੇਕ ਧਰਮ ਮਨੁੱਖ ਨੂੰ ਆਪਣੀ ਮਰਜੀ ਅਨੁਸਾਰ ਚਲਾਉਂਦਾ ਹੈ। ਤੇ ਚਲਦਿਆਂ - ਚਲਦਿਆਂ ਹਰੇਕ ਧਰਮ ਅਖੀਰ ਵਿਚ ਰਾਜਨੀਤਿਕ ਸੱਤਾ ਵਿਚ ਬਦਲ ਜਾਂਦਾ ਹੈ। ਉਹਨਾਂ ਨੇ ਵਿਦਿਆਰਥੀਆਂ ਨੂੰ ਇਹਨਾਂ ਗੱਲਾਂ ਨੂੰ ਸਮਝਣ ਅਤੇ ਵਿਗਿਆਨਕ ਸੋਚ ਨੂੰ ਅਪਣਾਉਣ ਤੇ ਜੋਰ ਦਿੱਤਾ। ਇਸ ਤੋਂ ਬਾਅਦ ਤਰਕਸ਼ੀਲ ਮਾਹਿਲਪੁਰ - ਚੱਬੇਵਾਲ ਦੀ ਇਕਾਈ ਦੇ ਪ੍ਰਧਾਨ ਸ੍ਰੀ ਨਰਿੰਦਰ ਸਿੰਘ ਮਾਹਿਲਪੁਰੀ ਨੇ ਬੋਲਦਿਆਂ ਵਿਦਿਆਰਥੀਆਂ ਨੂੰ ਕਿਹਾ ਕਿ ਸੁਸਾਇਟੀ ਨੇ ਕਈ ਮਾਨਸਿਕ ਰੋਗਾ ਦੇ ਸ਼ਿਕਾਰ ਵਿਅਕਤੀ ਦਾ ਇਲਾਜ ਕੀਤਾ ਅਤੇ ਇੱਕਲੇ- ਇੱਕਲੇ ਕੇਸ ਦੀ ਜਾਣਕਾਰੀ ਵਿਸਥਾਰ ਸਾਹਿਤ ਦਿੱਤੀ। ਇਸ ਤੋਂ ਬਾਅਦ ਜੇ.ਏ.ਟੀ ਸੈਂਟਰ ਚੱਬੇਵਾਲ ਦੇ ਪ੍ਰਿੰਸੀਪਲ ਇੰਜ: ਸ੍ਰੀ ਬਬਲੀ ਰਾਣਾ ਨੇ ਬ੍ਰਹਿਮੰਡ ਦੀ ਉਤਪਤੀ, ਇਸਦਾ ਵਿਕਾਸ, ਬਿਗ ਬੈਂਗ, ਸੁਪਰਨੋਵਾ ਅਤੇ ਕਈ ਪੁਲਾੜੀ ਪਿੰਡਾਂ ਬਾਰੇ ਵਿਸਥਾਰ ਸਾਹਿਤ ਜਾਣਕਾਰੀ ਦਿੱਤੀ। ਪ੍ਰਿਥਵੀ ਦੀ ਉਤਪਤੀ ਅਤੇ ਜੀਵਨ ਦਾ ਵਿਕਾਸ ਇਹਨਾਂ ਸਭ ਮੁਦਿਆ ਬਾਰੇ ਰਾਣਾ ਜੀ ਨੇ ਵਿਸਤਾਰ ਪੂਰਵਕ ਵਿਦਿਆਰਥੀਆਂ ਨੂੰ ਸਮਝਾਉਣ ਦੀ ਕੋਸ਼ਿਸ਼ ਕੀਤੀ। ਇਸ ਦੌਰਾਨ ਉਹਨਾਂ ਨੇ ਆਏ ਹੋਏ ਸਵਾਲ ਦੇ ਵਿਸਥਾਰ ਸਾਹਿਤ ਜਵਾਬ ਦਿੱਤਾ ਜਿਵੇਂ ਕੀ ਹਵਾ ਕਿਵੇ ਚਲਦੀ ਹੈ ਜਾਂ ਆਸਮਾਨੀ ਬਿਜਲੀ ਕਿਵੇਂ ਪੈਦਾ ਹੁੰਦੀ ਹੈ। ਕੁਝ ਸਵਾਲਾ ਦੇ ਜਵਾਬ ਮਾ. ਜੋਗਾ ਸਿੰਘ ਲੈਹਿਲੀ ਕਲਾਂ ਨੇ ਬੜੇ ਸੌਖ ਢੰਗ ਨਾਲ ਸਮਝਾਕੇ ਉਦਾਹਰਣ ਸਾਹਿਤ ਦੇਣ ਦੀ ਕੋਸ਼ਿਸ਼ ਕੀਤੀ।

ਇਸਤੋਂ ਬਾੱਅਦ ਜਗਤਾਰ (ਪਾਗਲ) ਨੇ ਜਾਦੂ ਦੇ ਟ੍ਰਿਕਾ ਵਿਖਾ ਕੇ ਵਿਦਿਆਰਥੀ ਨੂੰ ਕਿਹਾ ਕਿ ਜਾਦੂ ਇੱਕ ਕਲਾ ਹੈ, ਇੱਕ ਧੋਖਾ ਹੈ। ਇਸ ਕਲ੍ਹਾ ਨੂੰ ਹਰੇਕ ਵਿਅਕਤੀ ਕਰ ਸਕਦਾ ਹੈ ਜੇ ਪਰ ਉਹ ਚਾਹਵੇ ਤਾਂ ਕਰ ਸਕਦਾ ਹੈ। ਪਾਗਲ ਨੇ ਵਿਦਿਆਰਥੀਆਂ ਦੇ ਮਨਾਂ ਵਿਚੋਂ ਜਾਦੂ ਅਤੇ ਜਾਦੂ ਨਾਲ ਜੁੜੀਆਂ ਗੈਂਬੀ ਸ਼ਕਤੀਆਂ ਬਾਰੇ ਸ਼ੰਕੇ ਦੂਰ ਕੀਤੇ।

ਸੈਮੀਨਾਰ ਦੇ ਆਖਿਰ ਵਿਚ ਜਗਦੀਸ਼ ਰਾਣਾ ਨੇ ਵਿਦਿਆਰਥੀਆਂ ਨੂੰ ਵਧੀਆਂ ਸਾਹਿਤ ਪੜ੍ਹਨ ਅਤੇ ਸੁਸਾਇਟੀ ਦੀ ਵਿਚਾਰਧਾਰਾ ਨਾਲ ਜੁੜਨ ਦਾ ਸੱਦਾ ਦਿੱਤਾ। ਇਸ ਸੈਮੀਨਾਰ ਵਿਚ ਵਿਗਿਆਨਕ ਸੋਚ 'ਤੇ ਆਧਰਿਤ ਕਿਤਾਬਾ ਦਾ ਸਟਾਲ ਤੇ ਪ੍ਰਦਰਸ਼ਨੀ ਵੀ ਲਗਾਈ ਗਈ ਸੀ।

*— ਜਗਦੀਸ਼ ਰਾਣਾ ਪੱਤਰਕਾਰ*

## ਇਕਾਈ ਟਾਂਡਾ ....

### ਡਾ. ਇਬਰਾਹੀਮ ਟੀ. ਕਾਵੂਰ ਦੇ ਜਨਮ ਦਿਨ ਨੂੰ ਸਮਰਪਤ ਤਕਰਸ਼ੀਲ ਮੇਲਾ:

14 ਫਰਵਰੀ ਟਾਂਡਾ ਜਿਲਾ ਹੁਸ਼ਿਆਰਪੁਰ ਦੀ ਗਰਾਊਡ ਨੂੰ ਨਵਵਿਆਹੀ ਦੁਲਹਨ ਵਾਂਗ ਸ਼ਿੰਗਾਰਿਆ ਗਿਆ ਸੀ। ਸ਼ਾਨਦਾਰ ਪੰਡਾਲ, ਕੁਰਸੀਆਂ, ਦਰੀਆ ਅਤੇ ਸਪੀਕਰਾਂ ਦੀਆਂ ਆਵਾਜ਼ਾਂ ਦੂਰ ਤੱਕ ਬਾਹਰੋਂ ਦੇਖਣ ਸੁਣਨ ਵਾਲਿਆਂ ਨੂੰ ਖਿੱਚ ਪਾ ਰਹੀਆਂ ਸਨ।

ਸੂਬਾਈ ਮੇਲੇ ਦੀ ਪੱਧਰ ਦੀ ਵਿਸ਼ੇਸ਼ ਸਟੇਜ ਖਿੱਚ ਦਾ ਕੇਂਦਰ ਸੀ। ਇਸ ਤੋਂ ਇਲਾਵਾ ਤਰਕਸ਼ੀਲ ਸਾਹਿਤ, ਫੋਟੋਆਂ, ਹੱਲ ਕੀਤੇ ਕੇਸਾਂ ਨਾਲ ਸੰਬੰਧਿਤ ਵਸਤਾਂ ਦੀ ਪ੍ਰਦਰਸ਼ਨੀ ਆਪਣੇ ਆਲੇ ਦੁਆਲੇ ਭੀੜ ਬਣਾਈ ਰੱਖਣ ਚ ਕਾਮਯਾਬ ਰਹੀ। ਪ੍ਰਸਿੱਧ ਵਿਦਵਾਨਾਂ ਅਤੇ ਤਰਕਸ਼ੀਲ ਸੋਚ ਨਾਲ ਸੰਬੰਧਿਤ ਅਨੇਕਾਂ ਬੈਨਰ, ਮਾਟੋ ਅਤੇ ਤਖਤੀਆਂ ਆਪਣਾ ਹੀ ਰੰਗ ਪੇਸ਼ ਕਰ ਰਹੀਆਂ ਸਨ।

ਉਪਰੰਤ ਤਰਕਸ਼ੀਲ ਸੁਸਾਇਟੀ ਦੇ ਇਕਾਈ ਪ੍ਰਧਾਨ ਵਲੋਂ ਅੱਖਾਂ ਤੇ ਪੱਟੀ ਬੰਨ ਕੇ ਮੋਟਰ ਸਾਇਕਲ ਨੂੰ ਚਲਾਉਣ ਦੀ ਪੇਸ਼ਕਾਰੀ ਦੇ ਨਾਲ ਹੀ ਮੇਲਾ ਬਾਕਾਇਦਾ ਸ਼ੁਰੂ ਕੀਤਾ ਗਿਆ। ਪੱਤਰਕਾਰਾਂ, ਇਲਾਕੇ ਦੇ ਬੁੱਧੀਜੀਵੀਆਂ, ਵੱਖ-ਵੱਖ ਉਮਰ ਦੇ ਕੁੜੀਆਂ-ਮੁੰਡਿਆਂ, ਔਰਤਾਂ, ਮਰਦਾਂ ਤੇ ਬਜ਼ੁਰਗਾਂ ਦੀ ਬੇਸ਼ੁਮਾਰ ਹਾਜਰੀ ਅਤੇ ਲਗਾਤਾਰ ਸ਼ਾਮ ਤੱਕ ਪ੍ਰੋਗਰਾਮ ਦੇਖਦੇ ਰਹਿਣਾ, ਮੇਲੇ ਦੀ ਸਫਲਤਾ ਦੀ ਮੂੰਹ ਬੋਲਦੀ ਤਸਵੀਰ ਸੀ। ਇਸ ਮੇਲੇ ਦੌਰਾਨ ਕੁੜੀਆਂ ਮੁੰਡਿਆਂ ਵਲੋਂ ਵਲੰਟੀਅਰ ਦੇ ਤੌਰ ਤੇ ਨਿਭਾਈ ਡਿਊਟੀ ਅਤੇ ਕੀਤੇ ਪ੍ਰਬੰਧ ਵਿਸ਼ੇਸ਼ ਤੌਰ ਤੇ ਪ੍ਰਸ਼ੰਸਾਯੋਗ ਸਨ। ਇਸ ਮੇਲੇ ਦੌਰਾਨ ਮਾਨਵਤਾ ਦੇ ਭਲੇ ਦੀਆਂ ਮੁੱਦਈ ਦੋ ਪ੍ਰਮੁੱਖ ਸ਼ਖਸੀਅਤਾਂ ਸਰਵ ਸ੍ਰੀ ਉੱਜਲ ਸਿੰਘ ਜੀ ਚੇਅਰਮੈਨ ਭਾਈ ਘਨੱਈਆ ਚੈਰੀਟੇਬਲ ਟਰੱਸਟ (ਜਿਹਨਾਂ ਦੇ ਉਪਰਾਲਿਆਂ ਸਦਕਾ ਇੱਕ ਐਂਬੂਲਸ ਹਮੇਸ਼ਾ ਮਰੀਜਾਂ, ਜਖਮੀਆਂ ਤੇ ਫੱਟੜਾਂ ਦੀ ਸਹਾਇਤਾ ਲਈ ਉਪਲੱਬਧ ਰਹਿੰਦੀ ਹੈ) ਅਤੇ ਸ੍ਰੀ ਸੰਪੂਰਨ ਸਿੰਘ ਜੀ ਜਿਹਨਾਂ ਨੇ ਤਰਕਸ਼ੀਲ ਵਿਚਾਰਧਾਰਾ ਤੋਂ ਪ੍ਰਭਾਵਿਤ ਹੋ ਕੇ ਆਪਣਾ ਸਰੀਰ ਵਿਗਿਆਨਕ ਖੋਜਾਂ ਅਤੇ ਮਾਨਵਤਾ ਦੀ ਸੇਵਾ ਲਈ ਮਰਨ ਉਪਰੰਤ ਦਾਨ ਕੀਤਾ ਹੋਇਆ ਹੈ ਅਤੇ ਪਰਿਵਾਰ ਸਮੇਤ ਹੁਣ ਤੱਕ ਕਰੀਬ 200 ਲੋਕਾਂ ਨੂੰ ਪ੍ਰੇਰਕੇ ਅੱਖਾਂ ਦਾਨ ਅਤੇ ਵਹਿਮਾਂ ਖਿਲਾਫ ਮੁਹਿੰਮ ਇਹ ਬਜੁਰਗ ਜੋਸ਼ ਤੇ ਲਗਨ ਨਾਲ ਚਲਾ ਰਹੇ ਹਨ। ਪੱਤਰਕਾਰਤਾ ਦੇ ਖੇਤਰ ਵਿੱਚੋਂ ਜਿਹਨਾਂ ਨਾਮਵਰ ਸ਼ਖਸੀਅਤਾਂ ਦਾ ਸਨਮਾਨ ਕੀਤਾ ਗਿਆ ਉਹਨਾਂ ਵਿੱਚ ਪ੍ਰਮੁੱਖ ਸਨ ਭੈਣ ਪੂਨਮ ਸਿੰਘ ਸੰਪਾਦਕ ਪ੍ਰੀਤਲੜੀ, ਜਿਨ੍ਹਾਂ ਨੇ ਆਪਣੀ ਲੰਬੀ ਤੇ ਵਧੀਆਂ ਤਕਰੀਰ ਰਾਹੀ ਆਪਣੇ ਵਿਚਾਰ ਸਰੋਤਿਆਂ ਨਾਲ ਸਾਂਝੇ ਕੀਤੇ। ਸਥਾਨਿਕ ਪੱਤਰਕਾਰ ਸ੍ਰੀਮਤੀ ਜਤਿੰਦਰ ਕੌਰ ਅਰੋੜਾ ਨੂੰ ਵੀ ਸਨਮਾਨਿਤ ਕੀਤਾ ਗਿਆ। ਇਸ ਮੌਕੇ ਸ੍ਰੀ ਬਲਵੀਰ ਪਰਵਾਨਾ ਸੰਪਾਦਕ ਨਵਾਂ ਜਮਾਨਾ ਸਮੇਤ ਹੋਰ ਕਈ ਨਾਮਵਰ ਪੱਤਰਕਾਰ ਆਏ ਹੋਏ ਸਨ।

ਪ੍ਰਸਿੱਧ ਨਾਟਕਕਾਰ ਭਾਜੀ ਗੁਰਸ਼ਰਨ ਸਿੰਘ ਅਤੇ ਟੀਮ, ਪੰਜਾਬ ਕਲਾ ਸੰਗਮ ਫਗਵਾੜਾ ਵਲੋਂ ਭੈਣ ਸੁਮਨ ਲਤਾ ਦੀ ਨਿਦੇਸ਼ਨਾ ਹੇਠ ਖੇਡੇ ਗਏ ਨਾਟਕ ਤੇ ਕੋਰੀਉਗ੍ਰਾਫੀ ਨੇ ਅੰਤ ਤੱਕ ਦਰਸ਼ਕਾਂ ਨੂੰ ਮੰਤਰ ਸੁਗਧ ਕਰੀ ਰੱਖਿਆ।

ਇਸ ਤੋਂ ਇਲਾਵਾ ਸਾਬਕਾ ਸੂਬਾਈ ਸਕੱਤਰ ਅਸ਼ੋਕ ਕੁਮਾਰ ਦੀ ਭਾਵ ਪੂਰਤ ਤਕਰੀਰ ਨੇ ਦਰਸ਼ਕਾਂ ਨੂੰ ਤਰਕਸ਼ੀਲ ਲਹਿਰ ਅਤੇ ਨਜ਼ਰੀਏ ਤੋਂ ਪ੍ਰਭਾਵਸ਼ਾਲੀ ਢੰਗ ਨਾਲ ਜਾਣੂ ਕਰਵਾਇਆ। ਇਸ ਮੌਕੇ ਬਿਨ੍ਹਾਂ ਪ੍ਰਚੱਲਿਤ ਰਸਮਾਂ ਤੇ ਅਡੰਬਰਾਂ ਤੋਂ ਸ਼ਾਦੀ ਕਰਵਾਉਣ ਵਾਲੇ ਜੋੜਿਆਂ ਨੂੰ ਸਨਮਾਨਿਤ ਕੀਤਾ ਗਿਆ। ਸਹਿਯੋਗ ਲਈ ਤਰਕਸ਼ੀਲ ਸੁਸਾਇਟੀ ਇਕਾਈ ਕੰਧਾਲਾ ਜੱਟਾ ਦਾ ਵਿਸ਼ੇਸ਼ ਧੰਨਵਾਦ ਕੀਤਾ ਗਿਆ।

*- ਹਰਦੀਪ, ਰਮੇਸ਼*

## ਇਕਾਈ ਪੱਟੀ ....

ਤਰਕਸ਼ਾਲ ਸੁਸਾਇਟੀ ਪੰਜਾਬ (ਰਜਿ.) ਇਕਾਈ ਪੱਟੀ ਨੇ ਪੱਟੀ ਵਿਖੇ ਲੋਕਾਂ ਅੰਦਰ ਜਾਗਰੂਕਤਾ ਲਿਆਉਣ, ਉਹਨਾਂ ਨੂੰ ਪਾਖੰਡੀਆਂ, ਅਖੌਤੀ ਸਾਧੂਆਂ, ਦੇਵੀਆਂ ਤੋਂ ਨਿਜਾਤ ਦੁਵਾਉਣ ਲਈ ਆਪਣੀ ਜਨ ਚੇਤਨਾ ਮੁਹਿੰਮ ਅਧੀਨ ਜਨ-ਚੇਤਨਾ ਮਾਰਚ ਕੀਤੀ। ਇਸ ਮਾਰਚ ਦੀ ਅਗਵਾਈ ਸੂਬਾ ਪ੍ਰਧਾਨ, ਸ੍ਰੀ ਕ੍ਰਿਸ਼ਨ ਬਰਗਾੜੀ, ਜਨਰਲ ਸਕਤੱਰ ਸ਼੍ਰੀ ਜੀਰਖ ਜੀ ਨੇ ਕੀਤੀ।

ਮਾਰਚ ਸ਼ੁਰੂ ਹੋਣ ਤੋਂ ਪਹਿਲਾਂ ਸ਼ਹੀਦ ਸੋਹਨ ਲਾਲ ਪਾਠਕ, ਪਾਰਕ ਵਿਖੇ ਇਕ ਭਰਪੂਰ ਇਕੱਠ ਨੂੰ ਸੰਬੋਧਿਤ ਹੁੰਦਿਆਂ ਕ੍ਰਿਸ਼ਨ ਬਰਗਾੜੀ ਤੇ ਜਸਵੰਤ ਜੀਰਖ ਨੇ ਆਪਣੇ ਕੀਮਤੀ ਵਿਚਾਰ ਲੋਕਾਂ ਨਾਲ ਸਾਂਝੇ ਕੀਤੇ। ਕ੍ਰਿਸ਼ਨ ਬਰਗਾੜੀ ਹੋਰਾਂ ਆਮ ਲੋਕਾਂ ਦੀ ਸਮਝ ਵਿਚ ਆਉਣ ਵਾਲੀਆਂ ਉਦਾਹਰਣਾਂ ਦੇ ਕੇ ਉਹਨਾਂ ਦੀਆਂ ਰੋਜਾਨਾ ਮੁਸ਼ਕਿਲਾਂ ਨਾਲ ਜੁੜੇ ਵਹਿਮਾਂ-ਭਰਮਾਂ ਤੋਂ ਗੱਲ ਸ਼ੁਰੂ ਕਰਦਿਆਂ ਹਿੰਦੁਸਤਾਨ ਵਿਚਲੀ ਮੌਜੂਦਾ ਰਾਜਨੀਤੀ ਦੇ ਦੇਵ-ਜੱਦ ਰਾਜਨੀਤੀਵਾਨਾ ਦੀ ਕਮਜ਼ੋਰ ਮਾਨਸਿਕਤਾ ਬਾਰੇ ਲੋਕਾਂ ਨੂੰ ਦੱਸਿਆ। ਕਈ ਵੱਡੀਆਂ ਭਵਿੱਖ ਬਾਣੀਆਂ ਦੇ ਗਲਤ ਸਾਬਤ ਹੋਣ ਬਾਰੇ ਚਾਨਣਾ ਪਾਇਆ ਤੇ ਲੋਕਾਂ ਨੂੰ ਇਹ ਵੀ ਦੱਸਿਆ ਕਿ ਸੁਸਾਇਟੀ ਇਹਨਾਂ ਕੰਮਾਂ ਤੋਂ ਇਲਾਵਾ ਸਮਾਜ ਨੂੰ ਸਾਫ ਸੁਥਰੀ ਜਿੰਦਗੀ ਮੁੱਹਈਆ ਕਰਵਾਉਣ ਲਈ ਹੋਰ ਕਈ ਕਾਰਜ ਵੀ ਕਰ ਰਹੀ ਹੈ।

ਇਸ ਇਕੱਠ ਨੂੰ ਪੱਟੀ ਦੇ ਕੁਝ ਨਾਮਵਰ ਵਿਅਕਤੀਆਂ ਨੇ ਵੀ ਸੰਬੋਧਿਤ ਕੀਤਾ। ਜਿਹਨਾਂ ਵਿਚੋਂ ਡਾ. ਜਸਬੀਰ ਸਿੰਘ ਚੀਮਾ, ਨਿਰਮਲ ਅਰਪਨ, ਕੈਪਟਨ ਸਵਰਨ ਸਿੰਘ, ਕਾਮਰੇਡ ਮਹਾਂਬੀਰ ਸਿੰਘ।

ਇਹ ਸਾਰਾ ਇਕੱਠ ਪੱਟੀ ਸ਼ਹਿਰ ਦੀਆਂ ਗਲੀਆਂ, ਮੇਨ ਬਜ਼ਾਰਾਂ ਤੋਂ ਹੁੰਦਾ ਹੋਇਆ ਬੱਸ ਸਟੈਂਡ ਵਿਖੇ ਖਤਮ ਹੋਇਆ। ਉਥੇ ਪਹੁੰਚਣ ਉਪਰਤੰ ਕ੍ਰਿਸ਼ਨ ਬਰਗਾੜੀ ਹੋਰਾਂ ਲੋਕਾਂ ਨੂੰ ਨਿਮੰਤਰਣ ਦਿਤਾ ਕਿ ਉਹ ਆਪਣੀਆਂ ਸਮੱਸਿਆਵਾਂ ਦੇ ਹੱਲ ਲਈ ਅਖੌਤੀ ਸਿਆਣਿਆਂ ਬਾਬਿਆਂ, ਸਾਧੂਆਂ, ਪਾਖੰਡੀ ਦੇਵੀਆਂ ਜੋਤਿਸ਼ ਮਾਹਿਰਾਂ ਕੋਲ ਪਹੁੰਚ ਕੇ ਕਰਨ ਨਾਲੋਂ ਤਰਕਸ਼ੀਲ ਸੁਸਾਇਟੀ ਦੀ ਪੱਟੀ ਇਕਾਈ ਨਾਲ ਸੰਪਰਕ ਕਰਨ।

ਕੁਝ ਦਿਨਾਂ ਦੇ ਵਕਫੇ ਬਾਅਦ ਨੂੰ ਤਰਕਸ਼ੀਲ ਸੁਸਾਇਟੀ ਪੰਜਾਬ (ਰਜਿ.) ਇਕਾਈ ਪੱਟੀ ਨੇ ਬਰਗਾੜੀ ਸੈਂਟਰ ਦੀ ਤਰ੍ਹਾਂ ਪੱਟੀ

ਵਿਖੇ ਵੀ ਮਾਨਸਿਕ ਸਮੱਸਿਆਵਾਂ ਦੇ ਹੱਲ ਲਈ ਕਲੀਨਿਕ ਦੀ ਸ਼ੁਰੂਆਤ ਕਰ ਦਿੱਤੀ । ਇਹ ਕਲੀਨਿਕ ਐਤਵਾਰ 9 ਵਜੇ ਸਵੇਰ ਤੋਂ 3 ਵਜੇ ਬਾਅਦ ਦੁਪਹਿਰ ਤੱਕ ਚੱਲਿਆ ਕਰੇਗਾ ।

*- ਪ੍ਰੋ. ਪਰਮਜੀਤ ਸਿੰਘ*

## *ਇਕਾਈ ਬਰਨਾਲਾ ....*

ਬਰਨਾਲਾ ਇਕਾਈ ਵਲੋਂ 23 ਮਾਰਚ ਦਿਹਾੜੇ ਨੂੰ ਸਮਰਪਤ ਇੱਕ ਚੇਤਨਾ ਕਾਫਲਾ 21 ਮਾਰਚ ਨੂੰ ਕੱਢਿਆ ਗਿਆ । ਇਸ ਦੀ ਅਗਵਾਈ ਪ੍ਰੇਮ ਮਸਤਾਨਾ ਯੂਨਿਟ ਪ੍ਰਧਾਨ ਨੇ ਕੀਤੀ । ਇਹ ਕਾਫਲਾ ਧੌਲਾ, ਧੂਰਕੋਟ, ਕਾਹਨੇ ਕੇ ਅਤੇ ਰੂੜੇ ਕੇ ਕਲਾਂ ਪਿੰਡਾਂ ਵਿੱਚ ਗਿਆ। ਆਮ ਲੋਕਾਂ ਵਿਚ ਵਿੱਚ ਕਾਫਲੇ ਪ੍ਰਤੀ ਬਹੁਤ ਉਤਸ਼ਾਹ ਸੀ । ਬਲਵਿੰਦਰ ਬਰਨਾਲਾ, ਸੁਖਵੰਤ ਸਿੰਘ ਅਤੇ ਪੇਮ ਮਸਤਾਨਾ ਨੇ ਸੰਬੋਧਨ ਕੀਤਾ । ਜਾਦੂ ਦੇ ਟਰਿੱਕ ਬਿੰਦਰ ਧਨੌਲਾ ਅਤੇ ਸਕੱਤਰ ਮਹਿੰਦਰ ਸਿੰਘ ਵਲੋਂ ਪੇਸ਼ ਕੀਤੇ ਗਏ । ਆਜ਼ਾਦੀ ਦੇ ਅਸਲੀ ਹੀਰੋਆਂ ਨੂੰ ਯਾਦ ਕਰਦਿਆਂ ਸਕੱਤਰ ਮਹਿੰਦਰ ਨੇ ਦੱਸਿਆ ਅੱਜ ਸਰਕਾਰ ਵਲੋਂ ਗਿਣੇ ਮਿੱਥੇ ਸਾਜਿਸ਼ੀ ਤਰੀਕੇ ਨਾਲ ਜਮਾਤਾਂ ਦੇ ਸਿਲੇਬਸਾਂ ਚੋਂ ਭਗਤ ਸਿੰਘ, ਰਾਜਗੁਰੂ ਸੁਖਦੇਵ, ਊਧਮ ਸਿੰਘ, ਕਰਤਾਰ ਸਰਾਭਾ, ਚੰਦਰ ਸ਼ੇਖਰ ਆਜਾਦ ਸੰਬੰਧੀ ਪਾਠਾਂ ਨੂੰ ਗਾਇਬ ਕੀਤਾ ਜਾ ਰਿਹਾ ਹੈ । ਗੈਰ ਵਿਗਿਆਨਕ ਘਟਨਾਵਾਂ ਤੇ ਕਹਾਣੀਆਂ (ਵੇਦਾਂ ਉਪਨਿਸ਼ ਨਾਲ ਸੰਬਧਤ) ਨੂੰ ਸਿੱਖਿਆ ਵਿਚ ਪ੍ਰਮੁੱਖਤਾ ਦੇਣ ਦੀ ਕੋਸ਼ਿਸ਼ ਹੋ ਰਹੀ ਹੈ । ਅਜਿਹਾ ਕੁਝ ਹੀ ਟੀ.ਵੀ. ਦੇ ਰਿਹਾ ਹੈ । ਇਨਾਂ ਤੋਂ ਸਾਵਧਾਨ ਰਹਿਣ ਦੀ ਲੋੜ ਹੈ ।

ਬਲਵਿੰਦਰ ਬਰਨਾਲਾ ਨੇ ਪੇਂਡੂ ਸਕੂਲਾਂ ਦੀ ਮਾੜੀ ਹਾਲਤ ਤੇ ਚਿੰਤਾ ਪ੍ਰਗਟ ਕਰਦਿਆਂ ਪੇਂਡੂ ਲੋਕਾਂ ਨੂੰ ਅਪੀਲ ਕੀਤੀ ਕਿ ਉਹ ਆਪਣੇ ਸਕੂਲਾਂ ਦੀ ਹਾਲਤ ਸੁਧਾਰਨ ਲਈ ਖੁਦ ਹੀ ਉਪਰਾਲਾ ਕਰਨ ਕਿਉਂਕਿ ਸਰਕਾਰ ਦੇ ਤਾਂ ਹੱਥ ਖੜ੍ਹੇ ਹੋ ਗਏ ਹਨ । ਵੈਸੇ ਵੀ ਸਰਕਾਰ ਬੱਚਿਆ ਨੂੰ ਪੜ੍ਹ ਲਿਖਕੇ ਤਰੱਕੀ ਕਰਦਿਆਂ ਦੇਖਣ ਦੀ ਨੀਤੀ ਤੇ ਨਹੀਂ ਚਲ ਰਹੀ । ਪ੍ਰੋ. ਸੁਖਵੰਤ ਨੇ ਆਮ ਪਾਏ ਜਾਂਦੇ ਵਹਿਮਾਂ ਭਰਮਾਂ ਦੀ ਵਿਆਖਿਆ ਕਰਦਿਆਂ ਇਨ੍ਹਾਂ ਪਿੱਛੇ ਕੰਮ ਕਰਕੇ ਅਸਲੀ ਕਾਰਨਾਂ ਤੇ ਚਾਨਣਾ ਪਾਇਆ । ਸ਼ਹੀਦ ਭਗਤ ਸਿੰਘ ਸਪੋਰਟਸ ਕੱਲਬ ਬਰਨਾਲਾ ਦੇ ਮੈਂਬਰਾਂ ਨੇ ਇਸ ਕਾਫਲੇ ਵਿੱਚ ਵਿਸ਼ੇਸ਼ ਸ਼ਮੂਲੀਅਤ ਕੀਤੀ ।

ਇਕਾਈ ਵਲੋਂ ਪਾਖੰਡੀਆਂ ਨੂੰ ਚੁਣੌਤੀ ਦਿੰਦਾ ਪੈਂਫਲਿੰਟ ਛਪਵਾ ਕੇ ਹਰੇਕ ਪਿੰਡ ਵਿਚ ਵੰਡਿਆ ਗਿਆ । ਯਲਵਿੰਦਰ ਤੇ ਸੁਖਵਿੰਦਰ ਠੀਕਰੀ ਵਾਲ ਨੇ ਤਰਕਸ਼ੀਲ ਗੀਤ, ਟੱਪੇ ਬੋਲੀਆਂ ਪੇਸ਼ ਕੀਤੇ ।

***ਵਿਸ਼ੇਸ਼ :*** ਇਕਾਈ ਮੈਂਬਰਾਂ ਨੇ ਪਿੰਡ ਧੂਰਕੋਟ ਦੇ ਇਕ ਜੰਡ ਨਾਲ ਬੰਨ੍ਹਿਆਂ ਹੋਇਆ ਟੂਣਾ (ਇਕ ਪੋਟਲੀ ਜਿਸ ਵਿਚ ਨਾਰੀਅਲ, ਚੂੜੀਆਂ ਨੇ ਪਾਲਿਸ਼ ਸਤਨਾਜਾ ਆਦਿ ਸਨ ) ਸਾਰੇ ਲੋਕਾਂ ਸਾਹਮਣੇ ਲਾਹ ਕੇ ਪ੍ਰੋਗਰਾਮ ਵਿੱਚ ਦਿਖਾਇਆ ਜਿਸਨੂੰ ਲੋਕ ਡਰਦੇ ਹੱਥ ਨਹੀਂ ਲਾ ਰਹੇ ਸਨ । ਇਸ ਕਾਫਲੇ ਦੌਰਾਨ ਲਗਪਗ 600 ਰੁਪਏ ਦਾ ਤਰਕਸ਼ੀਲ ਸਾਹਿਤ ਵਿਕਿਆ ।

*- ਮਹਿੰਦਰ ਸਿੰਘ*

## *ਇਕਾਈ ਖਰੜ ....*

ਤਰਕਸ਼ੀਲ ਸੁਸਾਇਟੀ ਪੰਜਾਬ (ਰਜਿ.) ਖਰੜ ਇਕਾਈ ਵਲੋਂ 28.3.99 ਨੂੰ ਸ਼ਹੀਦ ਭਗਤ ਸਿੰਘ ਦੀ ਯਾਦ ਵਿਚ ਤਰਕਸ਼ੀਲ ਚੇਤਨਾ ਕਾਫਲਾ ਖਰੜ ਤੋਂ ਸ਼ੁਰੂ ਹੋਕੇ ਪਿੰਡ ਦਾਊ-ਮਾਜਰਾ, ਮਹੌੜਾ ਲਖਨੌਰ ਹੁੰਦਾ ਹੋਇਆ ਸ਼ਾਮੀ ਪਡਿਆਲਾ ਵਿਖੇ ਸਮਰਪਤ ਹੋਇਆ। ਕਾਫਲੇ ਦੀ ਅਗਵਾਈ ਕਰਦੇ ਹੋਣੇ ਗੁਰਮੀਤ ਸਿੰਘ ਪ੍ਰਧਾਨ ਰੋਪੜ ਜ਼ੋਨ ਨੇ ਲੋਕਾਂ ਨੂੰ ਤਰਕਸ਼ੀਲ ਲਹਿਰ, ਸੁਸਾਇਟੀ ਦੇ ਉਦੇਸ਼, ਕੰਮ ਢੰਗਾ ਬਾਰੇ ਜਾਣਕਾਰੀ ਦਿਤੀ । ਪਵਨ ਰਤੋਂ ਜਾ: ਸਕੱਤਰ ਰੋਪੜ ਜ਼ੋਨ ਨੇ ਵਹਿਆਂ-ਭਰਮਾਂ ਬਾਰੇ ਪਾਏ ਜਾਂਦੇ ਭੁਲੇਖੇ ਦੂਰ ਕੀਤੇ । ਗਰਮ-ਗਰਮ ਸੰਗਲ ਠੰਡੇ ਕਰਕੇ ਵਿਖਾਏ ਗਏ । ਜਾਦੂ ਦੇ ਟ੍ਰਿਕ ਦਿਖਾਕੇ ਸਤਨਾਮ ਦਾਊ ਨੇ ਦਸਿਆ ਕਿ ਜਾਦੂ ਹਥ ਦੀ ਸਫਾਈ ਹੈ। ਪੱਤਰਕਾਰ ਸਤੀਸ਼ ਖਮਾਣੋਂ ਨੇ ਤਰਕਸ਼ੀਲ ਕਿ ਹੁੰਦੇ ਨੇ, ਬਾਰੇ ਗਲ ਕੀਤੀ । ਬੀਬੀ ਰਣਧੀਰ ਕੌਰ ਪ੍ਰਧਾਨ ਖਰੜ ਇਕਾਈ ਨੇ ਇਸ ਲਹਿਰ ਵਿਚ ਔਰਤਾਂ ਨੂੰ ਸ਼ਾਮਿਲ ਹੋਣ ਦਾ ਸੱਦਾ ਦਿਤਾ । ਇਸ ਚੇਤਨਾ ਕਾਫਲੇ ਵਿਚ ਗੋਲਡੀ ਨੇ ਤਰਕਸ਼ੀਲ ਗੀਤ "ਬਾਬੇਆਂ ਦੇ ਡੇਰੇ ਵਿਚ ਨਾ ਜਾਈਂ ਕੁੜੀਏ" ਅਤੇ ਹਰਪਾਲ ਨੇ ਸੰਤ ਰਾਮ ਉਦਾਸੀ ਦੇ ਗੀਤ ਸੁਣਾ ਕੇ ਹਾਜਰੀ ਲੁਆਈ । ਸੌਹੜਾਂ ਤੋ ਤਰਕਸ਼ੀਲ ਮੈਬਰਾਂ ਨੇ ਕੋਰੀਅਗਰਾਫੀ ਬਾਬਾ ਵੈਦ ਰੋਗੀਆਂ ਦਾ ਪੇਸ਼ ਕਰਕੇ ਖ਼ੂਬ ਪ੍ਰਸ਼ੰਸਾ ਖੱਟੀ । ਕਾਫਲੇ ਵਿਚ ਅਜੀਤ ਪ੍ਰਦੇਸ਼ੀ ਪ੍ਰਧਾਨ ਰੋਪੜ ਇਕਾਈ ਕਾ ਖਾਸ ਯੋਗਦਾਨ ਸੀ । ਸਟੇਜ਼ ਦਾ ਸੰਚਾਲਨ ਇਕਬਾਲ ਬਡਾਲਾ ਨੇ ਕੀਤਾ । ਕਾਫਲੇ ਵਿਚ ਮੈਂਬਰ ਸੁਜਾਨ, ਪਰਮਜੀਤ, ਜਸਪਾਲ, ਜਸਵੀਰ ਬਬੱਲੀ, ਵਰਿੰਦਰ, ਭੁਪਿੰਦਰ, ਅਮਰੀਕ, ਬਲਵਿੰਦਰ ਆਦਿ ਨੇ ਸ਼ੀਕਰਤ ਕੀਤੀ । ਪਿੰਡ ਦੇ ਸਰਪੰਚਾ ਅਤੇ ਪੰਚਾਇਤਾਂ ਨੇ ਕਾਫਲੇ ਦੀ ਸਫਲਤਾ ਲਈ ਪੂਰਾ-ਪੂਰਾ ਸਹਿਯੋਗ ਦਿਤਾ ।

*- ਗੁਰਮੀਤ ਸਿੰਘ*

## *ਅਖਾਂ ਦਾ ਮੁਫਤ ਅਪਰੇਸ਼ਨ ਕੈਂਪ ....*

ਸ਼ਹੀਦ ਭਗਤ ਸਿੰਘ ਨੂੰ ਸਮਰਪਿਤ ਅਖਾਂ ਦਾ ਮੁਫਤ ਛੇਵਾਂ ਅਪਰੇਸ਼ਨ ਕੈਂਪ ਮਿਤੀ 21.3.99 ਤੋਂ 26.3.99 ਤੱਕ ਸਿਵਲ ਹਸਪਤਾਲ ਖਰੜ ਵਿਖੇ ਲਗਾਇਆ ਗਿਆ । ਇਸ ਕੈਂਪ ਵਿਚ ਲਗਭਗ 400 ਮਰੀਜਾਂ ਦੀਆਂ ਅਖਾਂ ਦੀ ਜਾਂਚ ਪੜਤਾਲ ਕੀਤੀ ਗਈ ਅਤੇ 61 ਮਰੀਜਾਂ ਦੇ ਅਖਾਂ ਦੇ ਅਪਰੇਸ਼ਨ ਕੀਤੇ ਗਏ ਮਰੀਜਾਂ ਨੂੰ ਦਵਾਈ, ਖਾਣ, ਐਨਕਾਂ ਆਦਿ ਮੁਫਤ ਦਿਤੀਆਂ ਗਈਆਂ । ਇਹ ਅਪਰੇਸ਼ਨ ਕੈਂਪ ਸਿਟੀਜਨ ਵੈਲਫੇਅਰ ਕਲੱਬਰ ਖਰੜ ਨੇ ਤਰਕਸ਼ੀਲ ਸੁਸਾਇਟੀ ਪੰਜਾਬ ਦੀ ਖਰੜ ਇਕਾਈ ਦੇ ਸਹਿਯੋਗ ਨਾਲ ਸਫਲਤਾ ਪੂਰਵਕ ਸਮਾਪਤ ਕੀਤਾ । ਇਸ ਵਿਚ 6 ਦਿਨ ਤਰਕਸ਼ੀਲ ਮੈਂਬਰਾਂ ਨੇ ਦਿਨ ਗਤ ਕੰਮ ਕੀਤਾ ।

*- ਗੁਰਮੀਤ ਸਿੰਘ*

## *ਇਕਾਈ ਸਾਹਨੇਵਾਲ ....*

1. ਪਿੰਡ ਸਾਹਨੇਵਾਲ ਵਿੱਚ ਹੋਏ ਖੇਡ ਮੇਲੇ ਦੌਰਾਨ ਪ੍ਰਧਾਨ ਰੁਪਿੰਦਰ ਪਾਲ ਦੀ ਅਗਵਾਈ ਹੇਠ ਤਰਕਸ਼ੀਲ ਸਾਹਿਤ ਦੀ ਸਟਾਲ ਲਗਾਈ ਗਈ ਜਿਸ ਦੌਰਾਨ ਲੋਕਾਂ ਨੂੰ ਤਰਕਸ਼ੀਲ ਵਿਚਾਰ ਗ੍ਰਹਿਣ ਕਰਨ ਲਈ ਸੱਦਾ ਦਿਤਾ ਗਿਆ । ਉਹਨਾਂ ਦੇ ਨਾਲ ਪ੍ਰਚਾਰ ਸਕੱਤਰ ਜਗਜੀਤ ਸਿੰਘ ਅਤੇ ਜਰਨੈਲ ਸਿੰਘ ਨੇ ਸਾਥ ਦਿੱਤਾ ।

2. ਪਿੰਡ ਸਾਹਨੇਵਾਲ ਵਿਚ ਜੀ.ਟੀ. ਰੋਡ ਉਪੱਰ ਇੱਕ ਛੱਪੜ ਵਿਚ ਕੁਝ ਸੱਪਾ ਦੇ ਹਰ ਰੋਜ਼ ਨਿਕਲਣ ਅਤੇ ਉਥੇ ਲੋਕਾਂ ਵਲੋਂ ਮੱਥਾ ਟੇਕਣ ਤੇ ਸਮਾਧ ਬਨਾਉਣ ਦੀ ਕਾਰਵਾਈ ਨੂੰ ਰੋਕਣ ਲਈ ਇਕਾਈ ਵਲੋਂ ਕਈ ਦੌਰੇ ਕੀਤੇ ਗਏ ਅਤੇ ਉੱਥੇ ਹਰ ਰੋਜ਼ ਇਕੱਠੇ ਹੁੰਦੇ ਲੋਕਾਂ ਨੂੰ ਇਸ ਪਿਛੇ ਕਾਰਨ ਬਾਰੇ ਸਪਸ਼ਟ ਕੀਤਾ ਗਿਆ ਕਿ ਸੱਪ ਸਿਰਫ ਠੰਡ ਤੋਂ ਬਚਣ ਲਈ ਧੁਪ ਸੇਕਣ ਖਾਤਰ ਬਾਹਰ ਨਿਕਲਦੇ ਹਨ । ਸਕੱਤਰ ਗੁਰਬਚਨ ਸਿੰਘ, ਰਜਿੰਦਰ ਜੰਡਿਆਲੀ, ਰੁਪਿੰਦਰ ਰਮਨ ਵਲੋਂ ਇਥੇ ਬਣਾਈ ਜਾ ਰਹੀ ਸਮਾਧ ਨੂੰ ਲੋਕਾਂ ਸਾਹਮਣੇ ਤੋੜਿਆ ਗਿਆ । ਪ੍ਰਧਾਨ ਰੁਪਿੰਦਰ ਪਾਲ ਅਤੇ ਪ੍ਰਚਾਰ ਸਕਤਰ ਜਗਜੀਤ ਸਿੰਘ ਵਲੋਂ ਵੀ ਲੋਕਾਂ ਨੂੰ ਅਜਿਹੇ ਅੰਧ ਵਿਸ਼ਵਾਸਾਂ ਤੋਂ ਦੂਰ ਰਹਿਣ ਲਈ ਪ੍ਰੇਰਿਤ ਕੀਤਾ ਗਿਆ ।

3. 3 ਅਪ੍ਰੈਲ 1999 ਨੂੰ ਪਿੰਡ ਜੰਡਿਆਲੀ ਵਿੱਚ ਸ਼ਹੀਦ ਭਗਤ ਸਿੰਘ ਨੌਜਵਾਨ ਸੱਭਾ ਵਲੋਂ ਤਰਕਸ਼ੀਲ ਨਾਟਕ ਮੇਲਾ ਕਰਵਾਇਆ



ਗਿਆ ਜਿਸ ਵਿੱਚ ਮੰਡੀ ਮੁਲਾਪੁਰ ਦੀ ਨਾਟਕ ਟੀਮ ਨੇ ਦੋ ਨਾਟਕ ਪੇਸ਼ ਕੀਤੇ। ਇਸ ਤੋਂ ਇਲਾਵਾ ਦੋਂ ਕੋਰਿਉਗ੍ਰਾਫੀਆਂ ਵੀ ਪੇਸ਼ ਕੀਤੀਆਂ ਗਈਆ। ਇਕਾਈ ਸਾਹਨੇਵਾਲ ਵਲੋਂ ਸਕੱਤਰ ਗੁਰਬਚਨ ਸਿੰਘ ਨੇ ਤਰਕਸ਼ੀਲ ਸੁਸਾਇਟੀ ਦੇ ਕੰਮ ਕਾਜ ਅਤੇ ਲੋਕਾਂ ਨੂੰ ਅੰਧ ਵਿਸ਼ਵਾਸਾਂ ਵਿਚੋਂ ਨਿਕਲਣ ਦਾ ਸੱਦਾ ਦਿੱਤਾ ਗਿਆ । ਜਾਦੂ ਦੇ ਟ੍ਰਿਕਾਂ ਰਾਹੀਂ ਪਾਖੰਡੀ ਸਾਧੂ ਸੰਤਾ ਰਾਹੀਂ ਕੀਤੀ ਜਾਂਦੀ ਆਰਥਿਕ ਲੁੱਟ ਤੋਂ ਜਾਣੂ ਕਰਵਾਇਆ ਗਿਆ ।

ਰਜਿੰਦਰ ਜੰਡਿਆਲੀ, ਰੁਪਿੰਦਰ ਰਮਨ ਅਤੇ ਰਣਜੀਤ ਸਿੰਘ ਨੇ ਵੀ ਸਿੰਘ ਦੇ ਸੰਗਲ ਨੂੰ ਹੱਥਾ ਨਾਲ ਠ ਢਾ ਕੀਤਾ । ਇਸ ਮੌਕੇ ਤੇ ਤਰਕਸ਼ੀਲ ਸਾਹਿਤ ਵੀ ਵੇਚਿਆ ਗਿਆ । ਅਖੀਰ ਵਿੱਚ ਪ੍ਰਧਾਨ ਰੁਪਿੰਦਰ ਪਾਲ ਵਲੋਂ ਸਭ ਦਾ ਧੰਨਵਾਦ ਕੀਤਾ ਗਿਆ । ਤਰਕਸ਼ੀਲ ਸੁਸਾਇਟੀ ਵਲੋਂ ਪਾਖੰਡੀ ਸਾਧੂ ਸੰਤਾ ਨੂੰ ਖੁਲਾ ਚੈਲਿੰਜ ਕੀਤਾ ਗਿਆ। ਰਾਤ ਦੇ ਕਰੀਬ ਇਕ - ਦੋ ਵਜੇ ਤੱਕ ਚਲੇ ਇਸ ਪ੍ਰੋਗਰਾਮ ਵਿੱਚ ਪਿੰਡ ਵਾਸੀਆਂ ਨੇ ਭਰਪੂਰ ਅਨ ਦ ਮਾਣਿਆ ਅਤੇ ਪ੍ਰੋਗਰਾਮ ਨੂੰ ਸਲਾਹਿਆ ।

*- ਗੁਰਬਚਨ ਸਿੰਘ*

## *ਮਾਨਸਿਕ ਰੋਗਾਂ ਸਬੰਧੀ ਕੈਂਪ ਲਗਾਇਆ ਗਿਆ ਇਕਾਈ ਚੋਹਲਾ ਸਾਹਿਬ ....*

ਤਰਕਸ਼ੀਲ ਸੁਸਾਇਟੀ ਪੰਜਾਬ (ਰਜਿ.) ਦੀ ਇਕਾਈ ਚੋਹਲਾ ਸਾਹਿਬ ਵੱਲੋਂ 4 ਅਪ੍ਰੈਲ ਨੂੰ ਮਾਨਸਿਕ ਰੋਗਾਂ ਬਾਰੇ ਇੱਕ ਵਿਸ਼ੇਸ਼ ਕੈਂਪ ਲਗਾਇਆ ਗਿਆ । ਇਸ ਵਿੱਚ ਸੂਬਾ ਮੀਤ ਪ੍ਰਧਾਨ ਸ੍ਰੀ ਕ੍ਰਿਸ਼ਨ ਬਰਗਾੜੀ ਨੂੰ ਉਚੇਚੇ ਤੌਰ ਤੇ ਸੱਦਿਆ ਗਿਆ । ਇਸ ਕੈਂਪ ਚ 50 ਦੇ ਕਰੀਬ ਮਰੀਜ਼ਾਂ ਦਾ ਇਲਾਜ ਕੀਤਾ ਗਿਆ । ਕੁਝ ਕੁ ਮਰੀਜਾਂ ਨੂੰ ਹੋਮਿਉਪੈਥਿਕ ਦਵਾਈ ਵੀ ਦਿੱਤੀ ਗਈ । 40 ਦੇ ਕਰੀਬ ਮਰੀਜ਼ਾਂ ਦਾ ਮੌਕੇ ਤੇ ਹੀ ਇਲਾਜ ਕੀਤਾ ਗਿਆ, ਜਿਨ੍ਹਾਂ ਚ ਬਹੁਤੇ ਮਰੀਜ਼ਾਂ ਨੂੰ ਸਿਰ ਘੁੰਮਣਾ ਸਿਰ ਭਾਰਾ ਰਹਿਣਾ, ਡਰਾਉਣੇ ਸੁਪਣੇ ਆਉਣੇ ਅਤੇ ਭੂਤ-ਪ੍ਰੇਤ ਦੀਆਂ ਕਸਰਾਂ ਸਨ । ਕੁਝ ਕੁ ਪਰਵਾਰਿਕ ਕੇਸਾਂ ਨੂੰ ਵੀ ਇਸ ਦਿਨ ਦੇਖਿਆ ਗਿਆ, ਜਿਨ੍ਹਾਂ ਨੂੰ ਬਾਅਦ ਚ ਸੁਸਾਇਟੀ ਦੇ ਮੈਂਬਰਾਂ ਨੇ ਹੱਲ ਕੀਤਾ । ਥੋੜ੍ਹੇ ਜਿਹੇ ਕੇਸ ਨਾਰਮਲ ਜਿਹੀ ਦਵਾਈ ਲਈ ਡਾਕਟਰ ਕੋਲ ਭੇਜ਼ ਦਿੱਤੇ ਗਏ । ਮਾਝਾ ਜੋਨ ਦੇ ਪ੍ਰਧਾਨ ਹਰਜੀਤ ਸਿੰਘ ਰੂੜੀਵਾਲਾ ਅਤੇ ਚੋਹਲਾ ਸਾਹਿਬ ਇਕਾਈ ਦੇ ਸਮੂਹ ਮੈਂਬਰਾਂ ਅਤੇ ਅਹੁਦੇਦਾਰਾਂ ਨੇ ਇਸ ਫਰੀ ਕੈਂਪ ਨੂੰ ਸਫਲ ਬਣਾਉਣ ਲਈ ਦਿਨ - ਰਾਤ ਇਕ ਕਰ ਰੱਖਿਆ । ਇਕਾਈ ਚੋਹਲਾ ਸਾਹਿਬ ਦੇ ਪ੍ਰਧਾਨ ਪਰਮਜੀਤ ਸਿੰਘ ਚੰਬਾ ਨੇ ਗੁਰੂ ਅਰਜਨ ਦੇਵ ਪਬਲਿਕ ਸਕੂਲ ਦੀ ਪ੍ਰਬੰਧਕ ਕਮੇਟੀ ਦਾ ਧਨਵਾਦ ਕੀਤਾ, ਜਿਨ੍ਹਾਂ ਵਲੋਂ ਕੈਂਪ ਲਗਾਉਣ ਲਈ ਸਕੂਲ ਦੀ ਬਿਲਡਿੰਗ ਦਿੱਤੀ ਗਈ । ਚੋਹਲਾ ਸਾਹਿਬ ਇਕਾਈ ਵਲੋਂ ਇਲਾਕੇ ਦੇ ਲੋਕਾਂ ਦੀ ਮੰਗ ਨੂੰ ਮੁੱਖ ਰੱਖ ਕੇ ਚੋਹਲਾ ਸਾਹਿਬ ਵਿਖੇ ਹਫਤਾਵਾਰੀ ਕੇਂਦਰ ਸਥਾਪਿਤ ਕਰਨ ਦੇ ਯਤਨ ਕੀਤੇ ਜਾ ਰਹੇ ਹਨ ।

*- ਪਰਮਜੀਤ ਚੰਬਾ*

## *ਇਕਾਈ ਪਾਤੜਾਂ ....*

ਬੀਤੇ ਦਿਨੀ ਇੱਥੋਂ ਨੇੜਲੇ ਪਿੰਡ ਤੰਬੂਵਾਲਾ ਵਿਖੇ "ਤਰਕਸ਼ੀਲ ਮਾਡਲ ਸਕੂਲ" ਦਾ ਸਲਾਨਾ ਇਨਾਮ ਵੰਡ ਸਮਾਰੋਹ ਹੋਇਆ ਜਿਸਦੀ ਪ੍ਰਧਾਨਗੀ ਗੁਰਜੈਨ ਸਿੰਘ ਬਲਵਾਲਾ ਪ੍ਰਧਾਨ ਤਰਕਸ਼ੀਲ ਸੁਸਾਇਟੀ ਇਕਾਈ ਪਾਤੜਾਂ ਨੇ ਕੀਤੀ ਪਹਿਲੇ ਦੂਜੇ ਤੇ ਤੀਜੇ ਸਥਾਨ ਹਾਸਲ ਕਰਨ ਵਾਲੇ ਬੱਚਿਆਂ ਨੂੰ ਇਨਾਮ ਸ੍ਰੀ ਰਾਮ ਕੁਮਾਰ ਜੈਨ ਖਜਾਨਚੀ ਤਰਕਸ਼ੀਲ ਸੁਸਾਇਟੀ ਪੰਜਾਬ ਨੇ ਤਕਸੀਮ ਕੀਤੇ । ਜਾਦੂ ਦੇ ਟਰਿੱਕ ਸ੍ਰੀ ਰਾਮ ਕੁਮਰਾ ਜੀ ਨੇ ਸਾਥੀ ਬ੍ਰਿਸਭਾਨ ਬ੍ਰਜਰਕ ਦੀ ਸਹਾਇਤਾ ਨਾਲ ਪੇਸ਼ ਕੀਤੇ ਅਤੇ ਉਹਨਾਂ ਪਿੱਛੇ ਕੰਮ ਕਰਦੇ ਕਾਰਨਾਂ ਬਾਰੇ ਦਰਸ਼ਕਾਂ ਅਤੇ ਬੱਚਿਆਂ ਨੂੰ ਜਾਣਕਾਰੀ ਦਿੱਤੀ । ਸਕੂਲ ਦੀ ਪ੍ਰਿੰਸੀਪਲ ਸ੍ਰੀਮਤੀ ਗੁਰਮੇਲ ਕੌਰ ਨੇ ਰਾਮ ਕੁਮਾਰ ਅਤੇ ਤਰਕਸੀਲ ਸੁਸਾਇਟੀ ਇਕਾਈ ਪਾਤੜਾਂ ਦੇ ਹੋਰਾਂ ਮੈਂਬਰਾਂ ਨੂੰ ਸਨਮਾਨ ਚਿੰਨ ਭੇਦ ਕੀਤੇ । ਪਾਤੜਾਂ ਨੇ ਦਿੱਤੀ ।

## *ਤਰਕਸ਼ੀਲਾਂ ਵਲੋਂ ਸੈਮੀਨਾਰ ਤੇ ਵਰਕਸ਼ਾਪ ਇਕਾਈ ਸੰਗਰੂਰ ....*

ਤਰਕਸ਼ੀਲ ਸੁਸਾਇਟੀ ਪੰਜਾਬ ਦੇ ਸੰਗਰੂਰ ਜ਼ੋਨ ਵਲੋਂ ਇਥੇ ਸੈਮੀਨਾਰ ਤੇ ਵਰਕਸ਼ਾਪ ਕਰਵਾਈ ਗਈ । ਸੈਮੀਨਾਰ ਰੋਗਾਂ ਅਤੇ ਬ੍ਰਹਿਮੰਡ ਵਿਸ਼ਿਆਂ ਤੇ ਕਰਵਾਏ ਗਏ ਸੈਮੀਨਾਰ ਦਾ ਉਦਘਾਟਨ ਸੰਗਰੂਰ ਦੇ ਐਸ.ਪੀ. (ਡੀ.) ਸ੍ਰੀ ਗੁਰਪ੍ਰੀਤ ਸਿੰਘ ਨੇ ਕੀਤਾ । ਉਨ੍ਹਾਂ ਕਿਹਾ ਕਿ ਬਿਖਰੇ ਹੋਏ ਮਨ ਹੀ ਬਿਖਰੀ ਹੋਈ ਮਾਨਸਿਕਤਾ ਨੂੰ ਜਨਮ ਦਿੰਦੇ ਹਨ । ਅਜਿਹੀ ਹਾਲਤ ਵਿੱਚ ਮਨੁੱਖ ਜਦੋਂ ਡੂੰਘੀ ਨਿਰਾਸਤਾ ਵਿਚ ਡੂਬਦਾ ਹੈ ਤਾਂ ਉਹ ਅਖੌਤੀ ਬਾਬਿਆਂ ਤੇ ਪਾਖੰਡੀਆਂ ਦਾ ਸਹਾਰਾ ਭਾਲਦਾ ਹੈ । ਜੋ ਉਸ ਦੇ ਕਮਜ਼ੋਰ ਮਨ ਦੀ ਨਿਸ਼ਾਨੀ ਹੈ । ਭੂਤ-ਪ੍ਰੇਤ ਉਸ ਦੇ ਮਨ ਦੀਆਂ ਕਲਪਨਾਵਾਂ ਹਨ । ਉਨ੍ਹਾਂ ਕਿਹਾ ਕਿ ਜਿਲਾ ਪੁਲੀਸ ਜਿਥੇ ਤਰਕਸ਼ੀਲਾਂ ਦੀ ਭੂਮਿਕਾ ਦੀ ਸ਼ਲਾਘਾ ਕਰਦੀ ਹੈ ਉਥੇ ਉਹ ਪਾਖੰਡੀਆਂ ਨੂੰ ਨੱਥ ਪਾਉਣ ਵਿਚ ਵੀ ਹਰ ਸੰਭਵ ਸਹਾਇਤਾ ਕਰੇਗੀ।

ਮਾਨਸਿਕ ਰੋਗਾਂ ਦੇ ਮਾਹਿਰ ਡਾ. ਸੰਦੀਪ ਨੇ ਕਿਹਾ ਕਿ ਜਿੰਨੇ ਵੀ ਪਖੰਡੀ ਬਾਬੇ ਹਨ ਉਹ ਗੰਭੀਰ ਮਾਨਸਿਕ ਰੋਗ-ਸ਼ੀਜੋਫਰੇਨੀਆਂ ਤੋਂ ਪੀੜਤ ਹਨ । ਪਰ ਦੁਖਾਂਤ ਇਹ ਹੈ ਕਿ ਅਸੀਂ ਉਨ੍ਹਾਂ ਨੂੰ ਸਿਆਣਿਆਂ ਦਾ ਨਾਂ ਦੇ ਦਿੰਦੇ ਹਾਂ । ਤਰਕਸ਼ੀਲ ਸੁਸਾਇਟੀ ਦੀ ਪ੍ਰਸੰਸਾ ਕਰਦਿਆਂ ਉਨ੍ਹਾਂ ਕਿਹਾ ਕਿ ਤਰਕਸ਼ੀਲ ਹਰ ਇਕ ਮਾਨਸਿਕ ਰੋਗੀ ਦੇ ਹੱਲ ਕਰ ਸਕਦੇ ਹਨ । ਉਹ ਮਾਨਸਿਕ ਰੋਗੀ ਦੇ ਘਰ ਜਾ ਕੇ ਅਤੇ ਡੂੰਘੀ ਜਾਂਚ ਪੜਤਾਲ ਕਰ ਕੇ ਬਿਮਾਰੀ ਦੇ ਕਾਰਨ ਦਾ ਪਤਾ ਲਾਉਂਦੇ ਹਨ।

ਪ੍ਰੋਫੈਸਰ ਨਰਿੰਦਰਜੀਤ ਸਿੰਘ ਨੇ ਬ੍ਰਹਿਮੰਡ ਬਾਰੇ ਜਾਣਕਾਰੀ ਦਿੱਤੀ। ਉਨ੍ਹਾਂ ਦੱਸਿਆਂ ਕਿ ਨਿਊਟਨ ਦੇ ਗੁਰੂਤਾ ਖਿੱਚ ਦਾ ਨਿਯਮ ਅਧੀਨ ਬ੍ਰਹਿਮੰਡ ਰੁਕਿਆ ਹੋਇਆ ਹੈ ਤੇ ਇਕ ਪੱਕੇ ਨਿਯਮ ਅਧੀਨ ਸੂਰਜ, ਚੰਦ, ਤਾਰੇ, ਧਰਤੀ ਤੇ ਹੋਰ ਗ੍ਰਹਿ ਘੁੰਮਦੇ ਹਨ । ਇਹ ਸਾਰੇ ਗ੍ਰਹਿ ਘੁੰਮਦੇ ਹੋਣ ਕਰ ਕੇ ਡਿਗਦੇ ਨਹੀਂ ।

ਤਰਕਸ਼ੀਲ ਸੁਸਾਇਟੀ ਦੀ ਸਟੇਟ ਕਮੇਟੀ ਦੇ ਉਪ ਪ੍ਰਧਾਨ ਸ੍ਰੀ ਕ੍ਰਿਸ਼ਨ ਬਰਗਾੜੀ ਨੇ ਦੱਸਿਆ ਕਿ ੯੦ ਪ੍ਰਤੀਸ਼ਤ ਕੇਸਾਂ ਵਿਚ ਤਰਕਸ਼ੀਲ ਟੀਮ ਮਾਨਸਿਕ ਰੋਗੀ ਨੂੰ ਗੱਲਾਂ ਰਾਹੀਂ ਪੈਰੋਂ ਕੱਢ ਲੈਂਦੀ ਹੈ ਤੇ ੧੦ ਪ੍ਰਤੀਸ਼ਤ ਕੇਸਾਂ ਵਿੱਚ ਹਿਪਨੋਟਿਜ਼ਮ ਦੀ ਲੋੜ ਪੈਂਦੀ ਹੈ । ਉਨ੍ਹਾਂ ਕਿਹਾ ਕਿ ਉਨ੍ਹਾਂ ਦੀ ਟੀਮ ਨੇ ਕਈ ਮਾਨਸਿਕ ਰੋਗੀ ਠੀਕ ਕੀਤੇ ਹਨ । ਅਜਿਹਾ ਕਰਨ ਲਈ ਸਿਰਫ ਦ੍ਰਿੜ੍ਹ ਇਰਾਦੇ ਦੀ ਲੋੜ ਹੈ । ਤੁਹਾਡੇ ਕੋਲ ਕਾਫੀ ਸਮਾਂ ਵੀ ਹੋਣਾ ਚਾਹੀਦਾ ਹੈ । ਸ੍ਰੀ ਰਜਿੰਦਰ ਭਦੌੜ ਨੇ ਕਿਹਾ ਕਿ ਸੁਸਾਇਟੀ ਨੇ ਹਜ਼ਾਰਾਂ ਕੇਸ ਠੀਕ ਕੀਤੇ ਹਨ। 14 ਇਕਾਈਆਂ ਤੇ ਆਧਾਰਿਤ ਇਸ ਜ਼ੋਨਲ ਪੱਧਰ ਦੇ ਸਮਾਗਮ ਨੂੰ ਪ੍ਰੋਫੈਸਰ ਸੁਖਵੰਤ ਸਿੰਘ, ਪ੍ਰੋ. ਜਗਦੇਵ ਸਿੰਘ ਸੋਹੀ ਅਤੇ ਹੋਰ ਆਗੂਆਂ ਨੇ ਵੀ ਸੰਬੋਧਨ ਕੀਤਾ ।

*- ਪੱਤਰ ਪ੍ਰੇਰਕ*

## *ਇਕਾਈ ਜਲਾਲਾਬਾਦ ....*

ਸਿਲਾ 40 ਦਿਨਾਂ ਕਟਿਆਂ ਪਰ ਤਰਕਸ਼ੀਲਾਂ ਅੱਗੇ 40 ਮਿੰਟ ਵੀ ਨਾ ਤਕਿਆ

ਜਲਾਲਾਬਾਦ (ਪ:) ਤੋਂ 15 ਕਿਲੋਮੀਟਰ ਦੂਰ ਪਿੰਡ ਘੁਬਾਇਆ ਵਿਖੇ ਮਿਸ਼ਲੇਸ਼ ਕੁਰਮਾ ਉਰਫ ਗਿਰੀ ਮਹਾਰਾਜ ਜੋ ਪਿਛਲੇ ਦੋ

ਸਾਲਾਂ ਤੋਂ ਵਹਿਮਾਂ ਭਰਮਾਂ ਦਾ ਅੱਡਾ ਚਲਾ ਰਿਹਾ ਸੀ । ਇਸ ਅਖੌਤੀ ਮਹਾਰਾਜ ਦੁਆਰਾ ਇਹ ਪ੍ਰਚਾਰ ਕੀਤਾ ਜਾਦਾ ਰਿਹਾ ਹੈ ਕਿ ਉਹ ਹਰ ਬਿਮਾਰੀ ਦਾ ਮੰਤਰ-ਤੰਤਰ ਨਾਲ ਇਲਾਜ ਕਰਦਾ ਹੈ। ਇਲਕੇ ਦੇ ਲੋਕ ਇਸ ਅਖੌਤੀ ਬਾਬੇ ਤੋਂ ਆਪਣੇ ਘਰੇਲੂ ਦੁੱਖਾ ਕਲੇਸ਼ਾਂ ਦੇ ਉਪਾਅ ਲਈ ਪੁੱਛੇ ਧਾਗੇ ਲੈਦੇ ਸਨ । ਆਪਣੇ ਅੱਡੇ ਨੂੰ ਪੱਕਾ ਬਣਾਉਣ ਵਾਸਤੇ ਇਹ ਸਾਧ ਰੂਪੀ ਵਿਅਕਤੀ ਸੱਟੇਬਾਜਾਂ ਨੂੰ ਸੱਟੇ ਦਾ ਨ ਬਰ ਵੀ ਦੱਸਦਾ ਸੀ । ਸ੍ਰੀ ਟਹਿਲ ਸਿੰਘ ਪੁੱਤਰ ਸ੍ਰੀ ਕਾਲ ਸਿੰਘ ਨੇ ਤਰਕਸ਼ੀਲ ਸੁਸਾਇਟੀ ਪੰਜਾਬ (ਰਜਿ.) ਕੋਲ ਜਲਾਲਾਬਾਦ (ਪ) ਇਕਾਈ ਕੋਲ ਲਿਖਤੀ ਸ਼ਕਾਇਤ ਕੀਤੀ ਕਿ ਉਕਤ ਪਖੰਡੀ ਸਾਧ ਨੇ ਉਸ ਦੇ ਘਰੇਲੂ ਕਲੇਸ਼ਾਂ ਦੇ ਉਪਾਅ ਵਜੋ ੫੦੦ ਰੁ. ਤੇ ਇਕ ਕਿਲੋਂ ਦੇਸੀ ਘਿਓ ਲਿਆ ਹੈ ਪਰ ਘਰੇਲੂ ਹਲਾਤ ਵਿਚ ਕੋਈ ਫਰਕ ਨਾ ਪਿਆ । ਇਸ ਸ਼ਿਕਾਇਤ ਦੇ ਮੱਦੇ ਨਜ਼ਰ ਇਕਾਈ ਦਾ ਪ੍ਰਦਾਨ ਸ੍ਰੀ ਸੁਰਿੰਦਰ ਬਿੱਟੂ, ਬਲਵਿੰਦਰ ਪਹਿਲਵਾਨ ਅਤੇ ਇਕਾੀ ਦੀ ਦੱਗ ਮੈਧਰੀ ਟੀਮ ਪੁਛ ਪੜਤਾਲ ਵਾਸਤੇ ਅਖੌਤੀ ਸਾਧ ਦੇ ਅੱਡੇ ਤੇ ਪਹੁੰਚੇ । ਉਥੇ ਜਾਕੇ ਕਮੇਟੀ ਦੇ ਮੈਂਬਰਾਂ ਨੇ ਦੇਖਿਆ ਕਿ ਉਸ ਨੇ ਇਕ ਜਮੀਨ ਦੇ ਹੇਠਾ ਇਕ ਸੁਰੰਘ ਰੂਪੀ ਕਮਰਾ ਬਣਾ ਰੱਖਿਆ ਸੀ ਜਦੋਂ ਸਾਧ ਤੋਂ ਇਸ ਬਾਰੇ ਪੁੱਛਿਆ ਤਾਂ ਉਸ ਨੇ ਦੱਸਿਆ ਕਿ ਇਥੇ ਉਸ ਨੇ ੪੦ ਦਿਨ ਦਾ ਸ਼ਿਲਾਂ ਕੱਟਿਆ ਹੈ । ਪੜਤਾਲ ਦੁਰਾਨ ਉਹ ਕਿਸੇ ਵੀ ਗੱਲ ਦਾ ਜਵਾਬ ਨਾ ਕੇ ਸੱਕਿਆ ਤੇ ਤਰਕਸ਼ੀਲ ਸੁਸਾਇਟੀ ਦੇ ਆਹੁਦੇਦਾਰਾਂ ਤੋਂ ਮੁਆਫੀ ਮੰਗਣ ਲੱਗਾ। ਉਸਨੇ ਘੁਬਾਇਆ ਪੁਲਿਸ ਚੌਕੀ ਦੇ ਇੰਚਾਰਜ ਸ੍ਰੀ ਇਛੰਦਰਪਾਲ ਸਿੰਘ ਏ.ਐਸ.ਆਈ ਦੀ ਮਜ਼ਦੂਰੀ ਵਿਚ ਲਿਖਤੀ ਹਲਫਨਾਮਾ ਦਿੱਤਾ ਕਿ ਉਸ ਕੋਲ ਕੋਈ ਗੈਬੀ ਸ਼ਕਤੀ ਨਹੀਂ । ਇਸ ਤੋਂ ਬਾਅਦ ਤਰਕਸ਼ੀਲ ਦੀ ਟੀਮ ਨੇ ਉਸ ਦੇ ਪਪਖੰਡ ਦੇ ਅੱਡੇ ਨੂੰ ਪੱਧਰ ਕਰਕੇ ਆਮ ਜਮੀਨ ਵਿਚੱ ਬਦਲ ਦਿੱਤਾ । ਇਸ ਤੋਂ ਬਾਅਦ ਸੁਸਾਇਟੀ ਦੇ ਸਕੱਤਰ ਸ੍ਰੀ ਕੰਵਰਜੀਤ ਨੇ ਵਹਿਮਾਂ ਭਰਮਾਂ ਤੋਂ ਆਮ ਜਨਤਾ ਨੂੰ ਸੁਚੇਤ ਕਰਦਿਆਂ ਦੱਸਿਆ ਕਿ ਕੋਈ ਮੰਤਰ ਤੰਤਰ ਜਾਂ ਗੈਬੀ ਨਹੀਂ ਹੁੰਦੀ । ਇਹ ਸਿਰਫ ਹੱਥ ਦੀ ਚਲਾਕੀ ਹੁੰਦੀ ਹੈ । ਇਸ ਮੌਕੇ ਤੇ ਅਖੌਤੀ ਸਾਧਾ ਦੁਆਰਾ ਕੀਤੀਆਂ ਜਾਂਦੀਆਂ ਠੰਗੀਆਂ ਸਬੰਧੀ ਮੈਜਿਤਕ ਧਰਕ ਵੀ ਵਿਖਾਏ ਗਏ ।

*- ਕੰਵਰਜੀਤ ਸਿੰਘ*

## *ਇਕਾਈ ਅਬੋਹਰ ....*

29 ਮਾਰਚ 99 ਨੂੰ ਲੋਕ ਸੰਗਰਾਮ ਕਲਾ ਮੰਚ ਵੱਲੋਂ ਸ਼ਹੀਦ-ਏ-ਆਜਮ ਭਗਤ ਸਿੰਘ ਕੇ ਸ਼ਹੀਦੀ ਦਿਵਸ ਤੇ ਨਾਟਕ ਮੇਲਾ ਕਰਵਾਇਆ ਜਿਸ ਵਿੱਚ ਇਸ ਤਰ੍ਹਾਂ ਪ੍ਰੋਗ੍ਰਾਮ ਪੇਸ ਕੀਤੇ ।

*ਸਥਾਨ :* ਖੂਹੀਆਂ ਸਰਵਰ

*ਨਾਟਕ ਟੀਮ :* ਲੋਕ ਕਲਾ ਮੰਚ ਮੁੱਲਾਪੁਰ

*ਨਾਟਕ :* ਨਵਾਂ ਜਨਮ, ਬਹਿਕਦਾ ਲਹੂ ਤੇ ਕੋਰੀ ਉਗਾਲੀ ਮੈਂ ਧਰਤੀ ਪੰਜਾਬ ਦੀ

*ਜਾਦੂ ਦੇ ਸੋਅ :* ਇਕਾਈ ਅਬੋਹਰ, ਤਰਕਸ਼ੀਲ ਸੁਸਾਇਟੀ ਪੰਜਾਬ (ਰਜਿ.)

*ਪ੍ਰਦਰਸ਼ਨੀ ਤੇ ਕਿਤਾਬਾਂ ਦੀ ਸਟਾਲ ਅਬੋਹਰ ਇਕਾਈ ਵਲੋਂ :*

*ਜਾਦੂ ਦੇ ਸੋਅ :* ਗਣਪਤ *(ਪ੍ਰਧਾਨ)*, ਸੀਤਾ ਰਾਮ *(ਪ੍ਰੈਸ ਸਕੱਤਰ)*, ਭਗਵਾਨ ਰਾਮ *(ਜੇ.ਈ.)*, ਜੱਗੂ ਰਾਮ, ਸਵਰਨਜੀਤ *(ਮੀਤ ਪ੍ਰਧਾਨ)*

*ਮੁਖ ਬੁਲਾਰੇ :* ਗਣਪੰਤ ਰਾਮ ਇਕਾਈ ਪ੍ਰਧਾਨ ਅਬੋਹਰ

## *ਇਕਾਈ ਅਬੋਹਰ ....*

*ਸਮਾਂ/ਸਥਾਨ :* 14 ਅਪ੍ਰੈਲ-ਪਿੰਡ ਮੰਮੂ ਖੇੜਾ

*ਸਰਗਰਮੀ :*

(1) ਸੁਸਾਇਟੀ ਦੇ ਕੰਮਾਂ, ਉਦੇਸ਼ ਅਤੇ ਵਿਗਿਆਨਿਕ ਜਾਣਕਾਰੀ ਬਾਰੇ ।

(2) ਜਾਦੂ ਦੇ ਸ਼ੋਅ, ਕਿਤਾਬਾਂ ਦੀ ਸਟਾਲ

*ਵਿਸ਼ੇਸ਼ ਆਕਰਸ਼ਣ :* ਪ੍ਰਧਾਨ ਗਣਪਤ ਰਾਮ ਵਲੋਂ ਅੰਧਵਿਸ਼ਵਾਸਾ ਅਤੇ ਵਹਿਮਾ-ਭਰਮਾਂ ਤੇ ਦਿਤਾ ਭਾਸ਼ਨ

*ਕਲਾਕਾਰ/ਬੁਲਾਰੇ :* ਗਣਪਤ ਰਾਮ, ਭਗਵਾਨ ਦਾਸ, ਸੀਤਾ ਰਾਮ ਅਤੇ ਸੁਖਦੇਵ ਜਲਾਰਾਂ ਤੇ ਰਜਿੰਦਰ ਕੁਮਾਰ

*- ਸੀਤਾ ਰਾਮ (ਪ੍ਰੈਸ ਸੱਕਤਰ, ਇਕਾਈ ਅਬੋਹਰ)*

## *ਇਕਾਈ ਮੋਗਾ*

*ਸਮਾਂ/ਸਥਾਨ :* 14 ਅਪ੍ਰੈਲ-ਪਿੰਡ ਮੰਮੂ ਖੇੜਾ

*1. ਮਿਤੀ 11.3.99*

* ਪਿੰਡ ਕੁਬੇ ਵਿਖੇ ਉਮ ਪ੍ਰਕਾਸ਼ ਸ਼ਰਮਾ (ਇਨਕਲਾਬੀ ਕਵੀ) ਦੀ ਯਾਦ ਵਿੱਚ ਪ੍ਰੋਗਰਾਮ

* ਮੈਜਿਕ ਟ੍ਰਿਕ : ਮਾ: ਇਕਬਾਲ ਸਿੰਘ, ਬੁਲਾਰਾ : ਮ: ਰਜਿੰਦਰ ਭਦੋੜ

*2. ਮਿਤੀ 3.4.99*

* ਸ਼ਹੀਦੇ-ਆਜ਼ਮ ਸ੍ਰ: ਭਗਤ ਸਿੰਘ ਦੇ ਸ਼ਹੀਦੀ ਦਿਵਸ ਨੂੰ ਸਮਰਪਿਤ ਤਰਕਸ਼ੀਲ ਮੇਲਾ

*ਸਥਾਨ :* ਸਰਕਾਰੀ ਸੀਨੀਅਰ ਸੈਕੰਡਰੀ ਸਕੂਲ, ਪਿੰਡ ਡਾਲਾ

*ਨਾਟਕ :* ਆਰਟ ਸੈਂਟਰ ਸਮਰਾਲਾ ਵਲੋਂ ਪੇਸ਼ ਕੀਤੇ
ਨਾਟਕ-ਸਾੜਸਤੀ, ਆਦਮਖੋਰ,
ਇਕ ਕੁਰਸੀ ਇਕ ਮੋਰਚਾ, ਹਵਾ ਚ ਲਟਕਦੇ ਲੋਕ,
ਮੈਂ ਧਰਤੀ ਪੰਜਾਬ ਦੀ ਕੋਰਿਓ ਗਰਾਫੀ

*ਮੁੱਖ ਬੁਲਾਰੇ :* ਸ. ਰਜਿੰਦਰ ਸਿੰਘ

*ਸਟੇਜ ਸੰਚਾਲਕ :* ਸ. ਇਕਬਾਲ ਸਿੰਘ

*ਮੈਜਿਕ ਟ੍ਰਿਕ :* ਦਲਜੀਤ ਸਿੰਘ, ਇਕਬਾਲ ਸਿੰਘ, ਸੰਤੋਖ ਸਿੰ ਅਤੇ ਇਕਾਈ ਸ਼ਾਹਕੋਟ

*ਪੁਸਤਕ ਪ੍ਰਦਰਸ਼ਨੀ ਅਤੇ ਤਰਕਸ਼ੀਲ ਪ੍ਰਦਰਸ਼ਨੀ :* ਸੁਖਮੰਦਰ, ਵਿਜੇ ਕੁਮਾਰ, ਮਹਿੰਦਰ ਜੀਤ

*3. ਮਈ ਦਿਵਸ ਤੇ ਨੈਸਲੇ ਫੈਕਟਰੀ ਗੇਟ ਤੇ ਹੋਏ ਪ੍ਰੋਗਰਾਮ ਵਿਚ ਸ਼ਮੂਲੀਅਤ*

*ਮੈਜਿਕ ਟ੍ਰਿਕ :* ਲਖਵੀਰ ਸਿੰਘ, ਸੰਤੋਖ ਸਿੰਘ

*ਬੁਲਾਰਾ :* ਸੰਤੋਖ ਸਿੰਘ

*ਪੁਸਤਕ ਪ੍ਰਦਰਸ਼ਨੀ :* ਵਿਜੇ ਕੁਮਾਰ, ਕੇਵਲ ਕ੍ਰਿਸ਼ਨ

*4. ਪਿੰਡ ਮੱਦੋ ਦੇ ਮਿਡਲ ਸਕੂਲ ਵਿਖੇ ਪ੍ਰੋਗਰਾਮ*

*ਮੈਜਿਕ ਟ੍ਰਿਕ :* ਸ. ਇਕਬਾਲ ਸਿੰਘ

*ਭਾਸ਼ਨ :* ਸੰਤੋਖ ਸਿੰਘ

*ਵਲੋਂ : ਅਮਰਜੀਤ ਸਿੰਘ (ਜਨਰਲ ਸਕੱਤਰ, ਇਕਾਈ ਮੋਗਾ)*

## *ਇਕਾਈ ਨਵਾਂਸ਼ਹਿਰ*

ਸਥਾਨ - ਸਰਕਾਰੀ ਹਾਈ ਸਕੂਲ, ਗੜ੍ਹਪਧਾਨਾ, ਜਿਲ੍ਹਾ ਨਵਾਂਸ਼ਹਿਰ
ਪ੍ਰੋਗਰਾਮ - ਜਾਦੂ ਦਾ ਖੇਲ, ਬੁੱਕ ਸਟਾਲ, ਤਰਕਸ਼ੀਲ ਸਾਹਿਤ



ਅਤੇ ਵਿਗਿਆਨਕ ਜਾਣਕਾਰੀ, ਸ਼ੰਕਾ ਨਵਿਰਤਾ ।
ਬੁਲਾਰੇ - ਡਾ. ਜੋਗਿੰਦਰ ਕੁੱਲੇਵਾਲ, ਮਾਸਟਰ ਨਰੇਸ਼, ਮਾਸਟਰ ਸੁੱਖਵਿੰਦਰ ਸਿੰਘ ਨਵਾਂਸ਼ਹਿਰ ।
ਸਹਿਯੋਗ - ਮੁੱਖ-ਅਧਿਆਪਕ ਸ਼੍ਰੀ ਸਾਧੂ ਸਿੰਘ ਅਤੇ ਸਮੂਹ ਸਟਾਫ ਮੈਂਬਰ ।

## *ਮਾਛੀਵਾੜਾ ਇਕਾਈ*

***ਉਦਘਾਟਨ*** - ਪ੍ਰੋ. ਰਾਜਿੰਦਰ ਕੁਮਾਰ (ਹੋਰ ਸਮਾਜਿਕ ਕੁਰੀਤੀਆਂ ਦੂਰ ਕਰਨ ਦਾ ਵੀ ਉਪਰਾਲਾ ਕੀਤਾ ਜਾਵੇ)

***ਨਾਟਕ*** - ਆਰਟ ਸੈਂਟਰ ਸਮਰਾਲਾ (ਚਾਨਣ ਦੇ ਵਣਜਾਰੇ, ਸਾੜਸਤੀ ਅਤੇ ਕੋਰਿਓਗ੍ਰਾਫੀ-ਜਗ ਜਨਣੀ)

***ਮੁਖਬੁਲਾਰੇ*** - ਡਾ. ਸੁਖਦੇਵ ਅਗਾਸੀ (ਸਰੀਰ ਤੇ ਅੰਗ ਦਾਨ ਕਰਨ ਬਾਰੇ ਰੋਸ਼ਨੀ) ਜਸਵੰਤ ਜੀਰਖ (ਤਰਕਸ਼ੀਲ ਸੁਸਾਇਟੀ ਅਤੇ ਸਮਾਜ)

***ਸਹਿਯੋਗ ਤੇ ਬੁਲਾਰੇ*** - ਸ. ਬਖਸੀ ਰਾਮ, ਸ. ਕੰਵਲਜੀਤ, ਡਾ. ਹਰਿੰਦਰ ਕੁਮਾਰ, ਸੁਖਵੰਤ ਕੋਰ, ਮੀਨੂੰ ਨਰਿੰਦਰ ਕੋਰ, ਮੰਗਤ ਰਾਏ, ਸੁਰਜੀਤ ਸਿੰਘ, ਸ. ਜਰਨੈਲ, ਬਲਦੇਵ ਸਿੰਘ (ਜੇ.ਈ.)

***ਮੈਜਿਕ ਸ਼ੋਅ*** - ਗੜ੍ਹਾ ਸਾਹਿਬ ਅਤੇ ਲੁਧਿਆਣਾ ਇਕਾਈ

*ਪ੍ਰਗਰਾਮ ਬਹੁਤ ਹੀ ਪ੍ਰਭਾਵਸ਼ਾਲੀ ਰਿਹਾ ।*

## *ਇਕਾਈ ਬਠਿੰਡਾ*

ਮੇਲੇ ਸਮੇਂ ਸੁਸਾਇਟੀ ਵਲੋਂ ਪਿੰਡ ਜੱਸੀ ਪੋ. ਵਾਲੀ ਵਿਖੇ ਸਟਾਲ ਲਾਈ ਗਈ ਜਿਸ ਵਿੱਚ ਮੈਜਿਕ ਟ੍ਰਿਕਸ ਪੁਸਤਕ/ਪੋਸਟਰ ਪ੍ਰਦਰਸ਼ਨੀ ਅਤੇ ਵੱਖ-੨ ਬੁਲਾਰਿਆਂ ਵਲੋਂ ਵੱਖ-੨ ਵਿਸ਼ਿਆਂ ਉਪਰ ਤਰਕਸ਼ੀਲ ਵਿਚਾਰ ਪੇਸ਼ ਕੀਤੇ ਗਏ । ਜਿਨ੍ਹਾਂ ਨੂੰ ਹਾਜਰ ਭਾਰੀ ਗਿਣਤੀ ਲੋਕਾਂ ਨੇ ਖੁੱਬ ਕੇ ਸੁਣਿਆ/ਮਾਣਿਆ । ਇਸ ਸਮੇਂ ਹਜ਼ਾਰ ਰੁਪੈ ਦਾ ਸਾਹਿਤ ਅਤੇ ਕੈਸਟਾਂ ਵੀ ਜਨਤਾਂ ਨੂੰ ਸਪਲਾਈ ਕੀਤੀਆਂ ।

***ਮੈਜਿਕ :*** ਸ਼੍ਰੀ ਕੁਲਵੰਤ ਸਿੰਘ, ਸੁਰਿੰਦਰ ਕੁਮਾਰ ਵਿਜੈ ਕੁਮਾਰ ਅਤੇ ਸ. ਬਲਵੀਰ ਸਿੰਘ ਹੋਰਾਂ ਤੇ ਟੀਮ ਨੇ ਪੇਸ਼ ਕੀਤਾ । ਬੁਲਾਰੇ ਸ਼੍ਰੀ ਰਾਮ ਸਿੰਘ ਨਿਰਮਾਣ ਅਤੇ ਭੂਰਾ ਸਿੰਘ ਮਹਿਮਾ ।

2. ਪਿੰਡ ਮੱਲ ਵਾਲਾ (ਬਠਿੰਡਾ) ਵਿਖੇ ਸਰਕਾਰੀ ਸਕੂਲ ਦੇ ਹੈਡਟੀਚਰ ਸ਼੍ਰੀ ਨਿਰੰਜਨ ਸਿੰਘ ਜੀ ਦੀ ਸੇਵਾ ਮੁਕਤੀ (ਰੀਟਾਇਰਮੈਂਟ) ਵਿਦਾਇਗੀ ਪਾਰਟੀ ਸਮੇਂ ਤਰਕਸ਼ੀਲ ਪ੍ਰੋਗਰਾਮ ਸ. ਬਲਵੀਰ ਸਿੰਘ ਮੀਤ ਪ੍ਰਧਾਨ ਬਠਿੰਡਾ ਇਕਾਈ ਅਤੇ ਸ਼੍ਰੀ ਬਲਵਿੰਦਰ ਫੁੱਲੋ ਵਲੋਂ. : *ਦਿਤਾ ਗਿਆ ਮੈਜਿਕ ਸ਼ੋਅ ਤੋਂ ਇਲਾਵਾ ਕਿਤਾਬਾਂ ਦੀ ਸਟਾਲ ਤੇ ਪ੍ਰਦਰਸ਼ਨੀ ।*

*3.* ਪਿੰਡ ਰਾਏ ਕਲਾਂ ਵਿਖੇ 28 ਮਾਰਚ ਬਠਿੰਡਾ ਇਕਾਈ ਵਲੋਂ ਆਰਗੇਨਾਈਜ਼ ਕੀਤੇ ਪ੍ਰੋਗਰਾਮ ਵਿੱਚ ਰਾਮਪੁਰਾ (T.S.P.) ਇਕਾਈ ਵਲੋਂ ਮੈਜਿਕ ਸ਼ੋਅ ।

***ਪੁਸਤਕ ਪੋਸਟਰ ਪ੍ਰਦਰਸ਼ਨੀ ਅਤੇ ਨਾਟਕ :*** ਦੇਵ ਪੁਰਸ਼, ਤਮਾਸ਼ਾ-ਏ-ਹਿੰਦੁਸਤਾਨ ਪੇਸ਼ ਕੀਤੇ ਗਏ । ਜਗਸੀਰ ਜੀਦਾ ਦੀ ਸੰਗੀਤ ਮੰਡਲੀ ਵਲੋਂ ਤਰਕਸ਼ੀਲ ਗੀਤਾਂ ਨਾਲ ਰੰਗ ਬੰਨਿਆਂ।

*4.* ਗੁਰੂ ਤੇਗ ਬਹਾਦਰ ਨਗਰ ਬਠਿੰਡਾ ਵਿਖੇ ਕਿਸੇ ਘਰ ਵਿੱਚ ਕੱਪੜੇ ਕੱਟ ਜਾਣ ਦੀਆਂ ਕਾਫੀ ਦੇਰ ਤੋਂ ਘਟਨਾਵਾਂ ਵਾਪਰ ਰਹੀਆਂ ਸਨ । ਪਰਿਵਾਰ ਦੀ ਇਕ ਰਿਸ਼ਤੇਦਾਰ ਲੜਕੀ ਨੂੰ ਕਈ ਸਾਲਾਂ ਤੋਂ ਦੌਰੇ ਪੈਂਦੇ ਅਤੇ ਕੋਈ ਔਰਤ ਵਿਖਾਈ ਦਿੰਦੀ ਸੀ । ਰਾਮ ਸਿੰਘ ਨਿਰਮਾਣ ਅਤੇ ਸ਼੍ਰੀ ਕੁਲਵੰਤ ਸਿੰਘ ਤੇ ਟੀਮ ਨੇ ਉਕਤ ਕੇਸ਼ ਸਫਲਤਾ ਨਾਲ ਹੱਲ ਕੀਤਾ । ਅੱਜ ਤੱਕ ਉਸ ਘਰ ਵਿੱਚ ਕੱਪੜੇ ਕੱਟੇ ਜਾਣ ਦੀ ਕੋਈ ਘਟਨਾ ਨਹੀਂ ਵਾਪਰੀ ਲੜਕੀ ਨੂੰ ਸੜ੍ਹ ਕਦੇ ਵੀ ਕੋਈ ਔਰਤ (ਉਪਰੀ ਸ਼ੈਅ ਵਿਖਾਈ ਨਹੀਂ ਦਿਤੀ ਦੌਰੇ ਪੈਣੇ ਵੀ ਬੰਦ ਹੋ ਗਏ ।

*5.* ਸਰਕਾਰੀ ਸਕੂਲ ਮੱਲਵਾਲਾ ਦੇ ਹੈਡ ਮਾਸਟਰ ਸ਼੍ਰੀ ਨਿਰੰਜਨ ਸਿੰਘ ਜੀ ਦੀ ਸੇਵਾ-ਮੁਕਤੀ ਸਮੇਂ ਵਿਦਾਇਗੀ ਪਾਰਟੀ ਦੇ ਮੌਕੇ ਤਰਕਸ਼ੀਲ ਪ੍ਰੋਗਰਾਮ ਪੇਸ਼ ਕੀਤਾ ਗਿਆ ।
ਪ੍ਰੋਗਰਾਮ - ਮੈਂਜਿਕ ਸ਼ੋਅ - ਇਕਾਈ ਦੇ ਮੀਤ ਪ੍ਰਧਾਨ ਸ਼੍ਰੀ ਬਲਵੀਰ ਸਿੰਘ ਅਤੇ ਬਲਵਿੰਦਰ ਫੁੱਲੋ ਮਿੱਠੀ ।

*6.* ਪਿੰਡ ਰਾਏ-ਕੇ-ਕਲਾਂ ਵਿਖੇ ਬਠਿੰਡਾ ਇਕਾਈ ਵਲੋਂ ਤਰਕਸ਼ੀਲ ਪ੍ਰੋਗਰਾਮ ਆਰਗੇਨਾਈਜ਼ ਕੀਤਾ ਗਿਆ ਜਿਸ ਵਿੱਚ, ਤਮਾਸ਼ਾ-ਏ-ਹਿੰਦੁਸਤਾਨ
ਨਾਟਕ - '............ ਤੇ ਦੇਵ ਪੁਰਸ਼ ਹਾਰ ਗਏ'

*ਲੋਕ ਚੇਤਨਾ ਕਲਾ ਮੰਚ : ਰਾਮਪੁਰਾ ਵਲੋਂ :*

*ਮੌਜਿਕ ਸ਼ੋਅ : ਰਾਮਪੁਰਾ ਇਕਾਈ ਵਲੋਂ :*

*ਗੀਤ ਸੰਗੀਤ :* ਲੋਕ ਸੰਗੀਤ ਮੰਡਲੀ ਜੀਦਾ ਵਲੋਂ ਸਾਥੀ ਜਗਬੀਰ ਜੀਂਦਾ ਦੀ ਰਾਹਨੁਮਾਈ ਹੇਠ ਦਿਤਾ ਗਿਆ ।

*7.* ਪਿੰਡ ਰੱਲੀ (ਨੇੜੇ-ਬੁਢਲਾਡਾ) ਵਿਖੇ ਤਰਕਸ਼ੀਲ ਸਭਿਆਚਾਰਕ ਪ੍ਰੋਗਰਾਮ ਦਿਤਾ ਗਿਆ ਜਿਸ ਵਿੱਚ - ਨਾਟਕ : 'ਪੰਡਿਤ ਬਲਾਕੀ ਰਾਮ' ਕੋਰੀਓ ਗ੍ਰਾਫੀਸ - ਮੈਂ. ਧਰਤੀ ਪੰਜਾਬ ਦੀ ਅਤ ਕੁੜੀਆਂ ਤਾਂ ਕੁੜੀਆਂ ਨੇ ਕੁੜੀਆਂ ਦਾ ਕੀਏ ?

ਆਰਟ ਸੈਂਟਰ ਸਿਵੀਆਂ ਦੇ ਬਾਲ ਕਲਾਕਾਰਾਂ ਵਲੋਂ ਪੇਸ਼ ਕੀਤੀਆਂ ਗਈਆਂ ।

***ਮੈਜਿਕ :*** ਬਠਿੰਡਾ ਇਕਾਈ ਵਲੋਂ - ਸ਼੍ਰੀ ਕੁਲਵੰਤ ਸਿਖ ਅਤੇਂ ਬਲਰਾਜ ਨੇ ਦਿੱਤਾ ਪਹਿਲਾਂ ਪਿੰਡ ਵਿਚੋਂ ਅੱਖਾਂ ਤੇ ਪੱਟੀ ਬੰਨਕੇ ਮੋਟਰ ਸਾਈਕਲ ਸ਼੍ਰੀ ਕੁਲਵੰਤ ਸਿੰਘ ਨੇ ਚਲਾਇਆ । ਤਕਰੀਰ - ਸੂਬਾ ਪ੍ਰਧਾਨ ਸ਼੍ਰੀ ਰਾਜਿੰਦਰ ਭਦੌੜ ਜੀ ਨੇ ਕੀਤੀ । ਸ਼੍ਰੀ ਕੰਵਲ ਜੀਦਾ ਅਤੇ ਪ੍ਰਮਿੰਦਰ ਸਿੰਘ ਨੇ ਪੁਸਤਕਾਂ ਅਤੇ ਤਰਕਸ਼ੀਲ ਕੈਸਟਾਂ ਦੀ ਸਟਾਲ ਲਗਾਕੇ ਤਰਕਸ਼ੀਲ ਵਿਚਾਰਾਂ ਦਾ ਪ੍ਰਚਾਰ ਕਿਤਾ ।

***ਸਹਿਯੋਗ :*** ਸ਼ਹੀਦ ਊਧਮ ਸਿੰਘ ਸੱਭਿਆਚਾਰਕ ਕਲੱਬ ਅਤੇ ਗਰਾਮ ਪੰਚਾਇਤ ਰੱਲੀ ਵਲੋਂ ਭਰਪੂਰ ਸਹਿਯੋਗ ਦਿਤਾ ਗਿਆ ।

*8.* ਜਿਲਾ ਮੁਕਤਸਰ ਦੇ ਸਰਹੱਦੀ ਪਿੰਡ ਪਿਉਰੀ ਵਿਖੇ ਇੱਕ ਘਰ ਵਿੱਚ ਕਈ ਦਿਨਾਂ ਤੋਂ ਭੇਦ-ਭਰੇ ਢੰਗ ਨਾਲ ਘਰ ਦੇ ਵੱਖ-੨ ਕਮਰਿਆਂ 'ਚ ਲੱਗਦੀ ਅੱਗ ਜਿਸ ਨਾਲ ਕਪੜਿਆ ਦਾ ਭਰਿਆ ਸੰਦੂਕ (ਪੇਟੀ) ਅਤੇ ਬਾਲਿਆਂ ਬੱਤਿਆਂ ਦੀ ਛੱਤ ਵਾਲਾ ਕਮਰਾ ਬੁਰੀ ਤਰਾਂ ਸੜ ਗਏ ਸਨ । ਘਰ ਵਿਖੇ ਜਾਕੇ ਇਕਾਈ ਦੇ ਪ੍ਰੈਸ-ਸਕੱਤਰ ਸ਼੍ਰੀ ਰਾਮ ਸਿੰਘ ਨਿਰਮਾਣ । ਜਸਬੀਰ ਜੀਂਦਾ ਅਤੇ ਮੇਜਰ ਸਿੰਘ ਤੇ ਅਧਾਰਤ ਟੀਮ ਨੇ ਕੇਸ ਸਫਲਤਾ ਪੂਰਵਕ ਹੱਲ ਕੀਤਾ । ਵਰਨਣ ਯੋਗ ਹੈ ਕਿ ਘਰ ਦਾ ਸਾਰਾ ਪਰਿਵਾਰ ਸੱਚੇ ਸੌਦੇ ਦੇ ਪ੍ਰੇਮੀਆਂ ਦਾ ਹੈ ਜੋ ਸਰਧਾ ਨਾਲ ਕਈ ਦਿਨ 'ਨਾਮ-ਸਿਮਰਨ' ਕਰਦੇ ਰਹੇ ਤਾਂ ਜੋ ਅੱਗ ਲੱਗਣੋਂ ਬੰਦ ਹੋ ਗਏ ਪਰ ਅੱਗ ਲਗਦੀ ਰਹੀ ਅਖੀਰ ਉਹਨਾਂ ਸੁਸਾਇਟੀ ਕੋਲ ਪਹੁੰਚ ਕੀਤੀ ਹੈ ਤੇ "ਅੱਗ ਲੱਗਣੋਂ ਬੰਦ ਹੋ ਗਈ"।

*9.* ਬਠਿੰਡਾ ਸ਼ਹਿਰ ਦੇ ਗੁਰੂ-ਤੇਗ ਬਹਾਦਰ ਨਗਰ ਵਿੱਚ ਇਕ ਸਕੂਲ ਅਧਿਆਪਕ ਤੇ ਅਧਿਆਪਕਾਂ ਦੇ ਪਰਿਵਾਰ ਮੁਖੀ ਦੇ ਘਰ ਵਿੱਚ ਕਾਫੀ ਦਿਨਾਂ ਤੋਂ ਉਕਤ ਦੋਨੇ ਜੀਆਂ ਅਤੇ ਬੱਚਿਆਂ ਦੇ ਵਾਰ-੨ ਕੱਪੜੇ ਕੱਟੇ ਜਾਂਦੇ ਸਨ । ਘਰ ਦੇ ਮੁਖੀ ਅਧਿਆਪਕ ਦੀ ਇਕ ਰਿਸ਼ਤੇਦਾਰ ਲੜਕੀ ਘਰ ਵਿੱਚ ਠਹਿਰੀ ਹੋ ਸੀ ਜਿਸ ਦੇ ਕੱਪੜੇ ਕੱਟਣ ਵਾਲੇ "ਭੂਤ" ਨੇ ਇਕ ਦਿਨ ਕੱਪੜੇ ਕੱਟਣ ਉਪਰੰਤ ਮੂੰਹ ਤੇ ਲੱਫੜ ਵੀ ਮਾਰੇ । ਲੜਕੀ ਨੂੰ ਬੇਹੋਸ਼ੀ ਦੇ ਦੌਰੇ ਪੈਣ ਲੱਗੇ । ਕੇਸ ਨੂੰ ਰਾਮ ਸਿੰਘ ਨਿਰਮਾਣ (ਚੁੱਘੇ ਕਲਾਂ ) ਅਤੇ ਕੁਲਵੰਤ ਸਿੰਘ ਬਠਿੰਡਾ ਤੇ ਅਧਾਰਿਤ ਟੀਮ ਨੇ ਕਈ ਘੰਟੇ ਦੀ ਪੜਤਾਲ ਬਾਅਦ ਹੱਲ ਕਰ ਦਿੱਤਾ । ਕਈ ਮਹੀਨੇ ਬੀਤ ਜਾਣ ਬਾਅਦ ਅਤੇ ਤੱਕ ਮੁੜ ਕਪੜੇ ਕੱਟੇ ਜਾਣ ਦੀ ਘਟਨਾਂ ਕਦੇ ਨਹੀਂ ਵਾਪਰੀ ।

# ..... 'ਬਾਬਾ' ਦਰਸ਼ਨ ਸੁੰਹ ਢੱਕੀ ਵਾਲੇ

**9 ਮਈ 1999** ਨੂੰ ਅਖ਼ਬਾਰਾਂ ਵਿੱਚ ਮੁੱਖ ਪੇਜ ਤੇ ਇਹ ਸੁਰਖੀ ਲੱਗੀ ਸੰਤ ਦਰਸ਼ਨ ਸਿੰਘ ਢੱਕੀ ਵਾਲੇ ਸਣੇ 5 ਗ੍ਰਿਫਤਾਰ, ਜ਼ਮੀਨ ਦੇ ਕਬਜ਼ੇ ਨੂੰ ਲੈ ਕੇ ਲੜਾਈ 'ਚ 25 ਫੱਟੜ। ਇਸ ਲੜਾਈ ਵਿਚ ਸੰਤ ਵਲੋਂ ਆਪਣੇ ਹਥਿਆਰਬੰਦ ਸੇਵਕਾਂ ਅਤੇ ਹਾਥੀ ਘੋੜਿਆਂ ਨੂੰ ਵਰਤਿਆ ਗਿਆ। ਬਾਬੇ ਦੇ ਹਾਥੀ ਨੇ ਕਈ ਪਿੰਡ ਵਾਸੀਆਂਨੂੰ ਜ਼ਖਮੀ ਕੀਤਾ । ਕ੍ਰਿਪਾਨਾਂ ਅਤੇ ਗੋਲੀਆਂ ਦਾ ਮੀਂਹ ਵਰਾਇਆ ਗਿਆ ਇਸ ਤਰ੍ਹਾਂ ਲਗਦਾ ਸੀ ਜਿਵੇਂ ਪੁਰਾਣੇ ਸਮੇਂ ਦੇ ਕਿਸੇ ਰਾਜੇ ਨੇ ਹਮਲਾ ਕੀਤਾ ਹੋਵੇ । ਝਗੜੇ ਦਾ ਪੂਰਾ ਬਿਓਰਾ ਕੁਝ ਇਸ ਪ੍ਰਕਾਰ ਹੈ -

**8 ਮਈ 1999** ਦਿਨ ਸ਼ਨੀਵਾਰ ਸਵੇਰੇ ਸਾਢੇ ਅੱਠ ਵਜੇ ਮਕਸੂਦੜਾਂ ਪਿੰਡ ਵਾਸੀ ਦਵਿੰਦਰ ਸਿੰਘ ਆਪਣੀਆਂ ਮੱਝਾਂ ਨੂੰ ਨਹਾਉਣ ਲਈ ਪਿੰਡ ਦੇ ਛੱਪੜ 'ਤੇ ਗਿਆ ਜੋ ਕਿ ਢੱਕੀ ਵਿਚ ਸਥਿਤ ਹੈ । ਉਥੇ ਪਿੰਡ ਵਾਸੀ ਚਮਕੌਰ ਸਿੰਘ ਵੀ ਆਪਣੇ ਡੰਗਰ ਲੈ ਕੇ ਆਇਆ ਹੋਇਆ ਸੀ । ਉਸ ਵੇਲੇ ਸੰਤ ਦੇ ਹਮਾਇਤੀਆਂ ਭਾਵ ਸਰਧਾਲੂਆਂ ਨੇ ਬਾਰਾਂ ਬੋਰ ਦੀਆਂ ਬੰਦੂਕਾਂ ਨਾਲ ਫਾਇਰਿੰਗ ਸ਼ੁਰੂ ਕਰ ਦਿੱਤੀ । ਡੰਗਰਾਂ ਨੂੰ ਹਥਿਆਰ ਮਾਰ-ਮਾਰ ਕੇ ਜ਼ਖਮੀ ਕੀਤਾ ਗਿਆ । ਗੋਲੀਆਂ ਦੀ ਆਵਾਜ਼ ਸੁਣ ਕੇ ਪਿੰਡ ਵਾਸੀਆਂ ਨੇ ਵੀ ਲੜਾਈ ਵਿੱਚ ਹਿੱਸਾ ਪਾਇਆ । ਅੱਧਾ-ਪੌਣਾ ਘੰਟਾ ਲੜਾਈ ਹੋਈ ਜਿਸ ਵਿਚ ਪਿੰਡ ਦੇ ਕਰੀਬ 18 ਵਿਅਕਤੀ ਜ਼ਖਮੀ ਹੋਏ ਅਤੇ ਸੰਤ ਦੇ ਡੇਰੇ ਦੇ 7 ਵਿਅਕਤੀ ਵੀ ਜ਼ਖਮੀ ਹੋਏ, ਜ਼ਖਮੀਆਂ ਵਿੱਚ ਕੁਝ ਔਰਤਾਂ ਵੀ ਸ਼ਾਮਿਲ ਸਨ । ਘਟਨਾਂ ਦੀ ਖ਼ਬਰ ਮਿਲਦੇ ਹੀ ਪਾਇਲ ਥਾਣੇ ਤੋਂ ਪੁਲਿਸ ਫੋਰਸ ਪਹੁੰਚ ਗਈ । ਪਹਿਲਾਂ ਤਾਂ ਬਾਬਾ ਜੀ ਥਾਣੇ ਜਾਣ ਲਈ ਤਿਆਰ ਹੀ ਨਾ ਹੋਏ । ਕਾਫ਼ੀ ਸਮਾਂ ਉਹਨਾਂ ਨੂੰ 'ਰਾਜ਼ੀ' ਕਰਨ ਵਿੱਚ ਲੱਗ ਗਿਆ । ਪੁਲਿਸ ਨੇ ਸੰਤ ਦਰਸ਼ਨ ਸਿੰਘ ਅਤੇ ਉਸਦੇ ਸਮਰਥਕਾਂ ਸਰਪੰਚ ਬਲਬੀਰ ਸਿੰਘ, ਪੰਚ ਸ਼ੇਰ ਸਿੰਘ ਪੰਚ ਗੁਰਦੇਵ ਸਿੰਘ ਅਤੇ ਬੇਅੰਤ ਸਿੰਘ ਰਾਣੋ ਨੂੰ ਗ੍ਰਿਫ਼ਤਾਰ ਕਰ ਲਿਆ । ਸੰਤ ਦਰਸ਼ਨ ਸਿੰਘ ਨੂੰ ਜ਼ਮੀਨ ਦੇ ਮਾਮਲੇ ਨੂੰ ਲੈ ਕੇ ਹੋਏ ਝਗੜੇ ਦੌਰਾਨ ਅਤੇ ਸੰਤ ਦਰਸ਼ਨ ਸਿੰਘ ਅਤੇ ਉਸ ਦੇ ਪਹਿਰੇਦਾਰਾਂ ਵਲੋਂ ਮਕਸੂਦੜਾ ਵਾਸੀਆਂ ਤੇ ਕਾਤਲਾਨਾ ਹਮਲਾ ਕਰਨ ਦੇ ਦੋਸ਼ ਵਿਚ ਮਾਮਲਾ ਦਰਜ ਕੀਤਾ ਗਿਆ ਹੈ ।

ਇਸ ਘਟਨਾ ਦੇ ਪ੍ਰਤੀਕਰਮ ਵਜੋਂ 9 ਮਈ ਨੂੰ ਦੋਰਾਹਾ ਨੇੜੇ ਪਿੰਡ ਕਦੋਂ ਕੋਲ ਜੀ.ਟੀ.ਰੋਡ ਤੇ ਬਾਬੇ ਤੇ ਸਮਰਥਕਾਂ ਵਲੋਂ ਸੰਤ ਦੀ ਬਿਨਾਂ ਸ਼ਰਤ ਰਿਹਾਈ ਲਈ ਤਕਰੀਬਨ ਢਾਈ ਘੰਟੇ ਟਰੈਫਿਕ ਜਾਮ ਕੀਤਾ ਗਿਆ । ਅਗਲੇ ਦਿਨ 10 ਮਈ ਨੂੰ ਸਵੇਰੇ 10 ਵਜੇ ਫਿਰ ਸੰਤ ਦੇ ਸਮਰਥਕਾਂ ਵਲੋਂ ਪਿੰਡ ਕਦੋਂ ਨੇੜੇ ਜੀ.ਟੀ.ਰੋਡ ਉਪਰ ਧਰਨਾ ਦਿੱਤਾ ਅਤੇ ਇਸ ਦੌਰਾਨ ਧਰਨਾ ਕਾਰੀਆਂ ਵਿਚੋਂ ਕਿਸੇ ਨੇ ਗੋਲੀ ਚਲਾ ਦਿੱਤੀ ਜਿਸ ਕਾਰਨ ਪੁਲਿਸ ਨੂੰ ਲਾਠੀਚਾਰਜ ਕਰਨਾ ਪਿਆ। ਨਤੀਜੇ ਵਜੋਂ ਇਕ ਡੀ.ਐਸ.ਪੀ ਸਮੇਤ 17 ਪੁਲਿਸ ਮੁਲਾਜ਼ਮ ਅਤੇ 23 ਸੰਤ ਦੇ ਸਮਰਥਕ ਜ਼ਖ਼ਮੀ ਹੋ ਗਏ ।

ਸੰਤਾਂ ਦੇ ਕਾਰਨਾਮਿਆਂ ਬਾਰੇ ਸਾਹਨੇਵਾਲ ਇਕਾਈ ਵਲੋਂ ਆਪਣੇ ਪੱਧਰ ਤੇ ਜਾਂਚ-ਪੜਤਾਲ ਕੀਤੀ ਗਈ । ਜਿਸ ਦੌਰਾਨ ਕਈ ਅਹਿਮ ਅਤੇ ਲੁਕਵੇਂ ਤੱਥ ਸਾਹਮਣੇ ਆਏ । 35 ਸਾਲਾ ਸੰਤ ਦਰਸ਼ਨ ਸਿੰਘ ਖਾਲਸਾ ਜੋ ਕਿ ਸੰਤ ਸਮਾਜ ਦਾ ਮੈਂਬਰ ਹੈ ਤੇ ਜਿਸ ਦੇ ਕਈ ਸਿਆਸੀ ਆਗੂਆਂ ਨਾਲ ਸਬੰਧ ਰਹੇ ਹਨ । ਬਿਅੰਤ ਸਿੰਘ ਦੇ ਸਮੇਂ ਕਾਂਗਰਸੀ ਸੀ ਫਿਰ ਅਕਾਲੀ ਬਣ ਗਿਆ । ਇਹ ਸੰਨ 1987 ਵਿਚ ਮਕਸੂਦੜਾਂ ਪਿੰਡ ਵਿਚ ਆਇਆ ਅਤੇ ਇੱਥੇ ਢੱਕੀ ਵਿਚ ਆ ਕੇ ਡੇਰਾ ਜਮਾ ਲਿਆ । ਢੱਕੀ ਵਿੱਚ ਪਹਿਲਾ ਵੀ ਕਈ ਸਾਧੂ ਸੰਤ ਆਉਂਦੇ ਸਨ ਅਤੇ ਕੁਝ ਦਿਨਾਂ ਮਗਰੋਂ ਚਲੇ ਜਾਂਦੇ ਸੀ । ਇਹ ਢੱਕੀ ਪਿੰਡ ਦੀ ਗੁਰੀਆਂ ਪੱਤੀ ਦੀ ਜ਼ਮੀਨ ਵਿਚ ਹੈ ਜਿਥੇ ਪਹਿਲਾਂ ਇਕ ਸਮਾਧ ਬਣੀ ਹੋਈ ਸੀ । ਉਸ ਉਪਰ ਹਰ ਸਾਲ ਮੇਲਾ ਲਗਦਾ ਸੀ, ਪਰ ਸੰਤ ਨੇ ਕੁਝ ਸਮੇਂ ਬਾਅਦ ਲੋਕਾਂ ਨੂੰ ਆਪਣੇ ਵਿਸ਼ਵਾਸ ਵਿਚ ਲੈ ਕੇ ਇਹ ਸਮਾਧ ਢਾਹ ਦਿੱਤੀ ਅਤੇ ਕਿਹਾ ਕਿ ਇਥੇ ਵਧੀਆ ਅਤੇ ਵਡੀ ਸਮਾਧ ਬਣਾਈ ਜਾਵੇਗੀ । ਆਪਣੇ ਪੂਰਨ ਗਿਆਨੀ ਹੋਣ ਦਾ ਖੂਬ ਪ੍ਰਚਾਰ ਕਰਵਾਇਆ । ਢੱਕੀ ਵਿੱਚ ਆਕੇ ਇਸ ਨੇ ਕਈ ਲੋਕਾਂ ਤੋਂ ਉਹਨਾਂ ਦੀ ਜ਼ਮੀਨ ਅਪਣੇ ਨਾਂ ਲਗਾਈ । ਇਸ ਵਕਤ ਢੱਕੀ ਦੀ 500 ਬਿਘੇ ਜ਼ਮੀਨ ਹੈ ਜੋ ਗੁਰੀਆਂ ਪੱਤੀ ਦੇ ਲੋਕਾਂ ਦੇ ਨਾਂ ਦਰਜ ਹੈ ਅਤੇ ਉਹ ਇਸ ਦੀ ਢਾਲ ਆਦਿ ਭਰਦੇ ਹਨ ਪਰ ਇਹ ਸੰਤ ਜੋ ਕਿ ਦੂਜਿਆਂ ਨੂੰ ਮੋਹ ਮਾਇਆ ਤਿਆਗਣ ਦਾ ਪ੍ਰਵਚਣ ਕਰਦਾ ਹੈ ਖੁਦ ਇਸ ਜ਼ਮੀਨ ਦਾ ਮਾਲਕ ਬਣਨਾ ਚਾਹੁੰਦਾ ਹੈ । ਦੋ ਸਾਲਾਂ ਤੋਂ ਗੁਰੀਆ ਪੱਤੀ ਦੇ ਲੋਕਾਂ ਅਤੇ ਇਸ ਦਰਮਿਆਨ 16 ਦੀਵਾਨੀ ਅਤੇ ਫੌਜਦਾਰੀ ਕੇਸ ਚਲ ਰਹੇ ਹਨ ।

ਬਾਬੇ ਨੇ ਢੱਕੀ ਦੇ ਨਾਲ ਲਗਦੀ 70 ਬਿੱਘੇ ਜਮੀਨ ਖਰੀਦ ਲਈ ਹੈ ਜਿਸ ਉਪਰ ਉਹ ਖੇਤੀ ਕਰਦਾ ਹੈ । ਇੰਟਰਨੈਸ਼ਨਲ ਅਕੈਡਮੀ ਲਈ ਸਵਾ ਏਕੜ ਜ਼ਮੀਨ ਹੋਰ ਖਰੀਦੀ ਹੈ । ਬਾਬਾ ਇਕ ਰਾਜੇ - ਮਹਾਰਾਜੇ ਦੀ ਜਿੰਦਗੀ ਬਤੀਤ ਕਰ ਰਿਹਾ ਸੀ । ਹਰ ਤਰ੍ਹਾਂ ਦੀ ਆਧੁਨਿਕ ਸਹੂਲਤ ਅਤੇ ਐਸ਼ ਪ੍ਰਸਤੀ ਦੇ ਸਾਧਨ ਉਪਲੱਬਧ ਹਨ। ਡੇਰੇ ਵਿਚ ਉਸ ਦਾ ਆਲੀਸ਼ਾਨ ਦੋ ਮੰਜਿਲਾ ਏਅਰ-ਕੰਡੀਸ਼ਨਡ ਡੇਰਾ ਬਣਿਆ ਹੋਇਆ ਹੈ ਜਿੱਥੇ ਬੈਠ ਕੇ ਉਹ ਭਗਤੀ ਕਰਣ ਦਾ ਢੋਂਗ ਕਰਦਾ ਹੈ । ਇਸ ਤੋਂ ਇਲਾਵਾ ਕਈ ਆਧੁਨਿਕ ਕਮਰੇ ਬਣੇ ਹੋਏ ਹਨ । ਬਾਬੇ ਕੋਲ ਕਾਰਾਂ, ਜਿਪਸੀਆਂ, ਬਸਾਂ ਆਦਿ ਤੋਂ ਇਲਾਵਾ 20 ਘੋੜੇ, ਇੱਕ ਹਾਥੀ ਅਤੇ ਕੁਝ ਪੰਛੀ ਵੀ ਰੱਖੇ ਹੋਏ ਹਨ । ਇਸ ਨੇ ਪਿੰਡ ਦੇ ਹਰੇਕ ਕੰਮ ਵਿਚ ਆਪਣੀ ਦਖਲ ਅੰਦਾਜੀ ਕੀਤੀ । ਧਰਮ ਦੇ ਨਾਂ ਹੇਠ ਲੋਕਾਂ ਤੋਂ ਲਖਾਂ ਰੁਪਏ ਵਸੂਲੇ ਗਏ ਹਨ । ਐਸ.ਪੀ.(ਡੀ) ਹਰਤੇਜ ਸਿੰਘ ਸੇਖੋਂ ਅਨੁਸਾਰ ਦਰਸ਼ਨ ਸਿੰਘ ਪਿਛਲੇ ਸਮੇਂ ਦੌਰਾਨ ਸ਼ੱਕੀ ਕਿਰਦਾਰ ਦਾ ਰਿਹਾ ਹੈ ਅਤੇ ਉਸਦਾ ਭਰਾ ਵੀ ਅੱਤਵਾਦੀ ਸੀ।

ਇਕ ਵਾਰ ਬਾਬੇ ਨੇ ਇਹ ਅਫਵਾਹ ਫੈਲਾਈ ਕਿ ਕੀਰਤਨ ਦੌਰਾਨ ਕੰਧਾ ਵਿਚੋਂ ਅੰਮ੍ਰਿਤ ਚੋਣ ਲੱਗ ਪਿਆ । ਘੋੜੇ ਸਵਾਰ ਹੋ ਕੇ ਇਹ ਢੱਕੀ ਵਿੱਚ ਘੁੰਮਦਾ ਹੈ, ਪਿੰਡ ਵਿਚ ਆਪਣੇ ਸੇਵਕਾਂ ਦੇ ਘਰ ਦਰਸ਼ਨ ਦੇਣ ਘੋੜੇ ਉਪੱਰ ਜਾਂਦਾ ਹੈ । ਇਹ ਅਪਣੇ ਆਪ ਨੂੰ ਗੁਰੂ ਗੋਬਿੰਦ ਸਿੰਘ ਜੀ ਦਾ ਅਵਤਾਰ ਕਹਾਉਂਦਾ ਹੈ । ਇਹ ਸੰਤ ਖਾਲਸਾ ਨਾਂ ਦਾ ਇਕ ਮੈਗਜ਼ੀਨ ਵੀ ਕਢਦਾ ਹੈ, ਜਿਸ ਵਿੱਚ ਆਪਣੇ ਵਿਦੇਸ਼ ਦੌਰਿਆ ਦੀ ਜਾਣਕਾਰੀ, ਆਪਣੀ ਵਡਿਆਈ, ਸਿਆਸੀ ਆਗੂਆਂ ਨਾਲ ਆਪਣੀਆਂ ਤਸਵੀਰਾਂ ਅਤੇ ਗੁਰੂ ਗ੍ਰੰਥ ਸਾਹਿਬ ਦੇ ਸ਼ਬਦਾਂ ਦੇ ਆਪਣੇ ਅਨੁਸਾਰ ਅਰਥ ਆਦਿ ਛਾਪਦਾ ਹੈ ।

ਬਾਬੇ ਨੇ ਪਿੰਡ ਵਿੱਚ ਇਕ ਮਈ ਤੋਂ ਸ਼ੁਰੂ ਹੋਣ ਵਾਲੇ ਖੇਡ ਮੇਲੇ ਵਿੱਚ ਰੁਕਾਵਟਾਂ ਪਾਉਣ ਦੀਆਂ ਕੋਸ਼ਿਸ਼ਾ ਕੀਤੀਆਂ। ਅਖਬਾਰਾ ਵਿਚ ਵੀ ਖੇਡਾਂ ਰੋਕਣ ਲਈ ਬਿਆਨ ਦਿਤੇ ਤਾਂ ਕਿ ਪਿਛਲੇ ਤਿਨ ਸਾਲਾਂ ਦੀ ਤਰ੍ਹਾਂ ਇਸ ਵਾਰ ਵੀ ਖੇਡਾਂ ਦਾ ਨਾ ਹੋ ਸਕਣ । ਇਸ ਤੋਂ ਪਹਿਲਾਂ ਪਿੰਡ ਵਿੱਚ ਦੋਵੇਂ ਧੜੇ ਵਖਰੇ ਤੌਰ ਤੇ ਖੇਡਾਂ ਕਰਾਉਂਦੇ ਸਨ। ਇਸ ਝਗੜੇ ਤੋਂ ਪਹਿਲਾਂ 18 ਅਪ੍ਰੈਲ 1999 ਨੂੰ 300 ਸਾਲਾਂ ਖਾਲਸਾ ਸਾਜਨਾਂ ਦਿਵਸ ਦੇ ਸਬੰਧ ਵਿਚ ਡੇਰੇ ਨੂੰ ਜਾਂਦੇ ਇਕ ਗੇਟ ਨੂੰ ਅੱਗ ਲਗ ਗਈ ਸੀ । ਬਾਬੇ ਨੇ ਇਸ ਸਬੰਧ ਵਿਚ ਪਿੰਡ ਦੇ ਤਿੰਨ ਨੌਜਵਾਨਾਂ ਨੂੰ ਪੁਲਿਸ ਕੋਲ ਫੜਾਇਆ ਪਰ ਪਿੰਡ ਵਾਲਿਆਂ ਦਾ ਕਹਿਣਾ ਹੈ ਕਿ ਗੇਟ ਨੂੰ ਅੱਗ ਬਾਬੇ ਦੇ ਸਮਰਥਕਾਂ ਵਲੋਂ ਹੀ ਲਗਾਈ ਗਈ ਸੀ। ਇਸ ਤਰ੍ਹਾਂ ਬਾਬਾ ਆਪਣੇ ਵਿਰੋਧੀਆਂ ਨੂੰ ਝੂਠੇ ਕੇਸ ਵਿੱਚ ਵੀ ਫਸਾਉਂਦਾ ਰਿਹਾ ਹੈ । ਇਸ ਮਾਮਲੇ ਵਿਚ ਹਲਕਾ ਵਿਧਾਇਕ ਸਾਧੂ ਸਿੰਘ ਘੁਡਾਣੀ ਤੇ ਪੁਲਿਸ ਅਧਿਕਾਰੀਆਂ ਨੇ ਫੈਸਲਾ ਕਰਾਉਣ ਦੀ ਕੋਸ਼ਿਸ਼ ਕੀਤੀ ਸੀ । ਪਰ ਕੋਈ ਹਲ ਨਾ ਨਿਕਲਿਆ ਅਤੇ ਅੰਤ 8 ਮਈ ਨੂੰ ਬਾਬੇ ਵਲੋਂ ਪਿੰਡ ਵਾਸੀਆਂ ਤੇ ਕਾਤਲਾਨਾ ਹਮਲਾ ਕੀਤਾ ਗਿਆ ।



ਖਾਲਸਾ ਪੰਥ ਦੇ 300 ਸਾਲਾਂ ਸਮਾਗਮਾਂ ਦੇ ਦੌਰਾਨ ਬਾਬੇ ਨੇ ਇਕ ਮਹੀਨੇ ਲਈ ਇੱਕ ਲੱਖ ਰੁਪਏ ਰੋਜ਼ਾਨਾ ਕਿਰਾਏ ਉਪਰ ਹੈਲੀਕਾਪਟਰ ਵੀ ਲਿਆ ਹੋਇਆ ਸੀ । ਇਸ ਤੋਂ ਹਿਸਾਬ ਲਗਾਇਆ ਜਾ ਸਕਦਾ ਹੈ ਕਿ ਬਾਬੇ ਕੋਲ ਕਿੰਨਾ ਕਾਲਾਂ ਧੰਨ ਜਮਾਂ ਹੈ । ਆਮਦਨ ਕਰ ਵਿਭਾਗ ਵਲੋਂ ਵੀ ਇਸ ਸਬੰਧ ਵਿਚ ਜਾਂਚ-ਪੜਤਾਲ ਕਰਨੀ ਚਾਹੀਦੀ ਹੈ ਇਸ ਸਮੇਂ ਬਾਬਾ ਜੇਲ੍ਹ ਦੀ ਹਵਾ ਖਾ ਰਿਹਾ ਹੈ ਪਰ ਹੋ ਸਕਦਾ ਹੈ ਕਿ ਆਪਣੇ ਅਸਰ-ਰਸੂਖ ਵਰਤ ਕੇ ਸ਼ਾਇਦ ਇਸ ਕੇਸ ਵਿਚੋਂ ਬਰੀ ਹੋ ਜਾਵੇ ਅਤੇ ਦੁਬਾਰਾ ਫਿਰ ਆਪਣਾ ਧੰਦਾ ਸ਼ੁਰੂ ਕਰੇ ।

ਸੋ ਲੋੜ ਹੈ ਲੋਕਾਂ ਦੇ ਜਾਗਰੂਕ ਹੋਣ ਦੀ ਤਾ ਕਿ ਥਾਂ-ਥਾਂ ਤੇ ਬੈਠੇ ਇਹਨਾਂ ਪਖੰਡੀਆਂ ਨੂੰ ਸਿਰ ਨਾਂ ਚੁਕਣ ਦਿਤਾ ਜਾਵੇ । ਜੇਕਰ ਹਰੇਕ ਪਿੰਡ ਇਹਨਾਂ ਵਿਰੁੱਧ ਜਹਾਦ ਛੇੜ ਦੇਣ ਤਾਂ ਉਹ ਦਿਨ ਦੂਰ ਨਹੀਂ ਸਗੋਂ ਸਾਡਾ ਸਮਾਜ ਸਾਫ-ਸੁਥਰਾ ਅਤੇ ਸਭਿਆ ਬਣ ਜਾਂਵੇਗਾ ਅਤੇ ਲੋਕਾਂ ਦੀ ਆਰਥਿਕ ਲੁਟ ਖ਼ਤਮ ਹੋ ਜਾਵੇਗੀ।

*- ਰਿਪੋਰਟਰ ਗੁਰਬਚਨ*

## ..................ਢੱਕੀ ਵਾਲਾ ਬਾਬਾ

**[ ਸਾਡੇ ਕੋਲ ਜਮਹੂਰੀ ਅਧਿਕਾਰ ਸਭਾ ਵਲੋਂ ਢੱਕੀ ਵਾਲੇ ਸੰਤ ਦਰਸ਼ਨ ਸਿੰਘ ਸੰਬੰਧੀ ਹੋਏ ਝਗੜੇ ਦੀ ਵਿਸਥਾਰਿਤ ਰੀਪੋਰਟ ਪਹੁੰਚੀ ਹੈ ਇਸ ਵਿਚੋਂ ਅਸੀਂ ਕੁਝ ਅੰਸ਼ ਲੈ ਰਹੇ ਹਾਂ ਜਿਸ ਵਿੱਚ ਅਜੋਕੇ ਸਾਧਾਂ-ਸੰਤਾਂ ਵਲੋਂ ਜ਼ਮੀਨਾਂ ਦੇ ਕਬਜ਼ੇ ਦੀ ਲਾਲਸਾ, ਲੋਕਾਂ 'ਚ ਧੜੇਬੰਦੀਆਂ ਬਨਾਉਣ ਤੇ ਸ਼ਾਹੀ ਠਾਠ ਨਾਲ ਰਹਿ-ਸਹਿਣ ਦੇ ਝੱਲਕਾਰੇ ਮਿਲਦੇ ਹਨ । ਇਸ ਤਰ੍ਹਾਂ ਦੇ ਜਿਉਣ ਢੰਗ ਤੋਂ ਧਰਮ ਵਲੋਂ ਕਥਿਤ ਤੌਰ ਤੇ ਨੈਤਿਕਤਾ, ਸਦਾਚਾਰ ਅਤੇ ਅੱਗਾ ਸੰਵਾਰਨ ਵਰਗੇ ਅਧਿਆਤਮਿਕ ਮਨਸਿਆ ਦਾ ਖੋਖਲਾਪਨ ਉਜਾਗਰ ਹੁੰਦਾ ਹੈ ।**

***— ਅਦਾਰਾ ਤਰਕਸ਼ੀਲ ]***

ਜਮਹੂਰੀ ਅਧਿਕਾਰ ਸਭਾ ਪੰਜਾਬ ਦੀ ਲੁਧਿਆਣਾ ਇਕਾਈ ਵੱਲੋਂ ਪ੍ਰਕਾਸ਼ਿਤ ਕੀਤੀ ਵਿਸਥਾਰਿਤ ਰਿਪੋਰਟ ਅਨੁਸਾਰ ਸਾਰੀਆਂ ਘਟਨਾਵਾਂ ਜਾਨਣ ਤੋਂ ਬਾਅਦ ਸਭਾ ਇਸ ਸਿੱਟੇ ਤੇ ਪਹੁੰਚੀ ਹੈ ਕਿ ਜਦੋਂ ਦਾ ਸੰਤ ਦਰਸ਼ਨ ਸਿੰਘ ਢੱਕੀ ਵਿਖੇ ਆ ਕੇ ਬੈਠਾ ਹੈ ਤਾਂ ਲੋਕ ਢੱਕੀ ਵਿਖੇ ਆਉਣ ਜਾਣ ਲੱਗੇ । ਜਿਉਂ-ਜਿਉਂ ਸੰਤਾਂ ਦੀ 'ਮਹਿਮਾ' ਵੱਧਦੀ ਗਈ ਤਾਂ ਢੱਕੀ ਵਿਖੇ ਇਕੱਠ ਹੋਣੇ ਸ਼ੁਰੂ ਹੋ ਗਏ, ਇਹਨਾਂ ਇਕੱਠਾਂ ਵਿੱਚ, ਜਿਵੇਂ ਕਿ ਗੁਰੀਆ ਪੱਤੀ ਵਾਲੇ ਲੋਕਾਂ ਨੇ ਮੰਨਿਆ ਕਿ ਖੁਦ ਵੀ ਸ਼ਾਮਲ ਹੁੰਦੇ ਰਹੇ । ਪੰਜਾਬ ਦੀ ਸਿਆਸਤ ਵਿੱਚ ਇਹ ਗੱਲ ਆਮ ਦੇਖਣ ਨੂੰ ਮਿਲਦੀ ਹੈ ਕਿ ਸਾਧਾਂ-ਸੰਤਾਂ ਦੇ ਅਕਸਰ ਹੀ ਕਿਸੇ ਸਿਆਸੀ ਪਾਰਟੀ ਨਾਲ ਗੱਠਜੋੜ ਹੁੰਦਾ ਹੈ । ਸਿਆਸੀ ਆਗੂਆਂ ਦਾ ਸੰਤਾਂ ਦੇ ਇਕੱਠਾਂ ਨੂੰ ਦੇਖਦਿਆਂ ਉਹਨਾਂ ਰਾਹੀਂ ਵੋਟਾਂ ਲੈਣ ਦੀ ਰੁਚੀ ਪ੍ਰਬਲ ਹੁੰਦੀ ਹੈ । ਅਤੇ ਜਦੋਂ ਸਿਆਸੀ ਆਗੂ ਸੰਤਾਂ ਦੇ ਵਿਹੜੇ ਅਸ਼ੀਰਵਾਦ ਲੈਣ ਜਾਂਦੇ ਹਨ ਤਾਂ ਇਸ ਤਰ੍ਹਾਂ ਸੰਤਾਂ ਦੀ ਮਹਿਮਾਂ ਵਿੱਚ ਲੋਕ ਵਾਧਾ ਹੁੰਦਾ ਹੈ । ਇਸ ਤਰ੍ਹਾਂ ਇਹਨਾਂ ਦੇ ਪਰਸਪਰ ਹਿੱਤ ਇੱਕ ਦੂਜੇ ਨਾਲ ਮੇਲ ਖਾਂਦੇ ਹਨ । ਦੂਜੀ ਗੱਲ ਇਹ ਹੈ ਕਿ ਸੰਤਾਂ ਦੇ ਇਸ 10-15 ਸਾਲਾਂ ਦੇ ਅਰਸੇ ਦੌਰਾਨ ਢੱਕੀ ਵਿਖੇ ਆਉਣਾ ਕਿਸੇ ਧਾਰਮਿਕਤਾ ਦਾ ਪ੍ਰਤੀਕ ਨਹੀਂ ਸੀ ਬਲਕਿ ਸਿਆਸੀ ਤੌਰ ਤੇ ਸੰਤਾਂ ਨੂੰ ਉਪਯੋਗ ਕਰਨ ਦਾ ਵਸੀਲਾ ਹੀ ਜਾਪਦਾ ਸੀ । ਇਹ ਗੱਲ ਵਿਸ਼ੇਸ਼ ਧਿਆਨ ਦੇਣ ਦੀ ਮੰਗ ਕਰਦੀ ਹੈ ਕਿ ਅੱਜ ਜਦੋਂ ਮੀਡੀਏ ਵਿੱਚ ਇਹ ਗੱਲ ਉਭਾਰੀ ਜਾ ਰਹੀ ਹੈ ਕਿ ਪੰਜਾਬ ਵਿੱਚ ਦੋ ਸਿਆਸੀ ਆਗੂਆਂ ਬਾਦਲ-ਟੌਹੜਾ ਦੇ ਆਪਸੀ ਟਕਰਾਵਾਂ ਦੇ ਕਾਰਨ, ਬਾਦਲ ਸਰਕਾਰ ਸੰਤ ਤੇ ਟੌਹੜੇ ਦੇ ਨਾਲ ਖੜਨ ਦੀ ਕਿੜ ਕੱਢਣ ਲੱਗੀ ਹੈ । ਜਦੋਂ ਕਿ ਸਭਾ ਸਮਝਦੀ ਹੈ ਕਿ ਵਾਸਤਿਵ ਵਿੱਚ ਨਿਰੀ ਇੰਨੀ ਹੀ ਗੱਲ ਨਹੀਂ ਹੈ । ਝਗੜਾ ਤਾਂ ਸੰਤਾਂ ਦੇ ਆਉਣ ਤੋਂ ਥੋੜਾ ਚਿਰ ਬਾਅਦ ਹੀ ਸ਼ੁਰੂ ਹੋ ਗਿਆ ਸੀ ਜਦੋਂ ਸੰਤ ਨੇ 500 ਵਿੱਘੇ ਜ਼ਮੀਨ ਹਥਿਆਉਣੀ ਸ਼ੁਰੂ ਕੀਤੀ । ਪਰ ਜਦੋਂ ਲੋਕ ਨਾ ਦਿੰਦੇ ਦਿਸੇ ਤਾਂ ਉਸਨੇ ਸਰਕਾਰ-ਦਰਬਾਰ ਵਧੇ ਹੋਏ ਅਸਰ-ਰਸੂਖ ਨੂੰ ਵਰਤਦਿਆਂ ਹਰ ਤਰ੍ਹਾਂ ਦੇ ਵਿੰਗ-ਟੇਢੇ ਹੱਥਕੰਡੇ ਅਪਨਾਉਣੇ ਸ਼ੁਰੂ ਕੀਤੇ । ਲੋਕਾਂ ਨੂੰ ਡਰਾਉਣ ਧਮਕਾਉਣ ਤੇ ਕੇਸਾਂ ਵਿੱਚ ਫਸਾਉਣਾ ਸ਼ੁਰੂ ਕੀਤਾ ।

.........ਆਪਣਾ ਪਿਛਲਾ ਪਿੰਡ ਖਰੜ ਦੱਸਿਆ ਸੀ, ਦੀ ਵੋਟ ਤੇ ਰਾਸ਼ਨ ਕਾਰਡ ਇਲੈਕਸ਼ਨਾਂ ਦੇ ਦੌਰਾਨ ਐਸ.ਡੀ.ਐਮ. ਪਾਇਲ ਤੋਂ ਬਣਵਾਏ ਗਏ । ਅਤੇ ਪਿੰਡ ਦਾ ਸਰਪੰਚ ਬਣਾਇਆ । ਸੰਤ ਚਾਹੁੰਦਾ ਸੀ ਕਿ ਉਸਦੇ ਹੱਥ ਦੀ ਪੰਚਾਇਤ ਬਣੇ ਤਾਂ ਜੋ ਉਸਨੂੰ ਆਪਣੇ ਹਿੱਤ ਲਈ ਵਰਤਿਆ ਜਾ ਸਕੇ । ਢੱਕੀ ਵਿਖੇ ਕਬਜਾ ਕਰਨ ਹਿੱਤ ਜੋ ਕੁੱਝ ਵੀ ਸੰਤ ਦਰਸ਼ਨ ਸਿੰਘ ਕਰ ਰਿਹਾ ਸੀ ਉਹ ਸਭ ਸਰਕਾਰ ਦੀ ਜਾਣਕਾਰੀ ਵਿੱਚ ਸੀ, ਲੋਕ ਸਰਕਾਰ ਤੋਂ ਦਖਲ ਦੀ ਮੰਗ ਵੀ ਕਰਦੇ ਰਹੇ ਪਰ ਸੌੜੇ ਰਾਜਨੀਤਿਕ ਹਿੱਤਾਂ ਕਰਕੇ ਸਰਕਾਰ ਦਖਲ ਅੰਦਾਜੀ ਤੋਂ ਗੁਰੇਜ਼ ਕਰਦੀ ਰਹੀ ਇਸ ਤਰ੍ਹਾਂ ਸਰਕਾਰ ਦੇ ਲੇਟ ਹਰਕਤ ਵਿੱਚ ਆਉਣ ਕਰਕੇ ਜਿੱਥੇ ਲੋਕ ਹੱਕਾਂ ਦਾ ਘਾਣ ਹੋਇਆ ਹੈ ਉਥੇ ਸਰਕਾਰ ਪ੍ਰਤੀ ਵੀ ਪ੍ਰਸ਼ਨ ਚਿੰਨ ਲੱਗਦਾ ਹੈ ਤੇ ਕਿੰਤੂ ਉਭਰਦੇ ਹਨ ਕਿ ਸਰਕਾਰ ਚਾਹੁੰਦੀ ਤਾਂ ਲੋਕਾਂ ਦੀ ਵੱਢ-ਟੁੱਕ ਨੂੰ ਬਚਾਇਆ ਜਾ ਸਕਦਾ ਸੀ । ਜਦੋਂ ਮੰਹਿਗੇ ਤੋਂ ਮਹਿੰਗੇ ਘੋੜੇ ਹਾਥੀ, ਗੱਡੀਆਂ ਤੇ ਹੈਲੀਕਾਪਟਰ ਜਹੀਆਂ ਸਹੂਲਤਾਂ ਤੇ ਪੈਸਾ ਪ੍ਰਚਾਰ ਦੇ ਬਹਾਨੇ ਪਾਣੀ ਵਾਂਗ ਬਹਾਇਆ ਜਾ ਰਿਹਾ ਸੀ ਤਾਂ ਕੀ ਸਰਕਾਰ ਉਸ ਤੋਂ ਅਣਜਾਣ ਸੀ ? ਕੁੱਝ ਦਖਾਵੇ ਤੇ ਲੋਕ ਭਲਾਈ ਕੰਮਾਂ ਪਿੱਛੇ ਹੋਰ ਕਿੰਨਾ ਕੁੱਝ ਛਿਪਿਆ ਹੋਇਆ ਹੋ ਸਕਾ ਇਸ ਦੀ ਉਚ ਪੱਧਰੀ ਜਾਂਚ ਦੀ ਮੰਗ ਕਰਦੀ ਹੈ । ਇਸ ਤਰ੍ਹਾਂ ਡੇਰੇ ਦੀ ਤਲਾਸ਼ੀ ਸਰਕਾਰ ਵੱਲੋਂ ਨਾ ਲਏ ਜਾਣ ਦੇਣਾ ਵੀ ਸਰਕਾਰ ਦੀ ਕਾਰਗੁਜ਼ਾਰੀ ਤੇ ਪ੍ਰਸ਼ਨ ਚਿੰਨ ਲੱਗਦਾ ਹੈ ?

ਸਭਾ ਇਸ ਸਿੱਟੇ ਤੇ ਪਹੁੰਚੀ ਹੈ ਕਿ ਇਸ ਗੱਲ ਦਾ ਕੋਈ ਸਬੂਤ ਨਹੀਂ ਮਿਲਦਾ ਕਿ ਗੁਰੀਆ ਪੱਤੀ ਦੇ ਲੋਕ ਪਹਿਲਾਂ ਹੀ 100 ਤੋਂ ਵੱਧ ਗਿਣਤੀ ਵਿੱਚ ਗੰਡਾਸੇ-ਕ੍ਰਿਪਾਨਾਂ ਲੈ ਕੇ ਹਮਲਾ ਕਰਨ ਪਹੁੰਚੇ । ਅਗਰ ਅਜਿਹਾ ਅਚਾਨਕ ਹਮਲਾ ਹੁੰਦਾ ਤਾਂ ਸੰਤਾਂ ਵਾਲੇ ਪਾਸੇ ਸੇਵਕਾਂ ਦੀ ਵੱਢ-ਟੁੱਕ ਵੀ ਬਹੁਤ ਜਿਆਦਾ ਹੋ ਜਾਣੀ ਸੀ । ਸਾਰੇ ਪਾਸੇ ਤੋਂ ਲਈਆਂ ਗਈਆਂ ਗਵਾਹੀਆਂ ਤੋਂ ਲੱਗਦਾ ਇਹੀ ਹੈ ਕਿ ਪਹਿਲਾ ਟਕਰਾਅ ਮੱਝਾਂ ਆਦਿ ਨਹਾਉਣ ਪਿੱਛੇ ਹੀ ਹੋਇਆ । ਜਿਸ ਤੇ ਰੌਲਾ ਸੁਣਕੇ ਢੱਕੀ ਵਿੱਚੋਂ, ਖੇਤਾਂ ਵਿਚੋਂ ਤੇ ਪਿੰਡ ਵਿਚੋਂ ਆਦਮੀ-ਔਰਤਾਂ ਦੌੜੇ ਆਏ । ਭਾਵੇਂ ਸੰਤਾਂ ਵਾਲੇ ਪਾਸਿਉਂ ਦੋ ਆਪਸ ਵਿਰੋਧੀ ਬਿਆਨ ਆਏ ਹਨ, ਜਿਵੇਂ ਕਿ ਪੰਚ ਸ਼ੇਰ ਸਿੰਘ, ਗੁਰਦੇਵ ਸਿੰਘ, ਬਲਬੀਰ ਸਿੰਘ, ਜ਼ੋਰਾ ਸਿੰਘ ਤੇ ਕੁੱਝ ਹੋਰ ਸੇਵਕਾਂ ਨੇ ਕਿਹਾ ਕਿ ਸਾਡੇ ਵਾਲੇ ਪਾਸਿਉਂ ਹਵਾ ਵਿੱਚ ਫਾਇਰ ਕੀਤੇ ਗਏ ਸਨ । ਜਦੋਂ ਕਿ ਪਿੰਡ ਵਾਲੇ ਲੋਕਾਂ ਦੇ ਹੀ ਗੋਲੀਆਂ ਲੱਗੀਆਂ ਪਾਈਆਂ ਗਈਆਂ ਹਨ । ਗੋਲੀਆਂ ਲੱਗੀਆਂ ਤੇ ਵੱਢ-ਟੁੱਕ ਹੋਏ ਲੋਕਾਂ ਦੇ ਅਧਾਰ ਤੇ ਹੀ ਸੰਤਾਂ ਤੇ ਸੇਵਕਾਂ ਤੇ ਐਫ.ਆਈ.ਆਰ. ਦਰਜ ਹੋਈ ਹੈ ।

ਢੱਕੀ ਦੀ ਜ਼ਮੀਨ ਜੋ ਜਮਾਂਬੰਦੀ ਦੇ ਮੁਤਾਬਕ ਗੁਰੀਆਂ ਪੱਤੀ ਦੇ ਨਾਂ ਤੇ ਹੈ । ਤੇ ਇਸ ਜਮੀਨ ਤੇ ਹੱਕ ਵੀ ਗੁਰੀਆਂ ਪੱਤੀ ਦੇ ਲੋਕਾਂ ਦਾ ਹੀ ਬਣਦਾ ਹੈ । ਬਾਅਦ ਵਿੱਚ ਸੰਤਾਂ ਵੱਲੋਂ ਜੋ ਇੱਕ ਐਫੀਡੇਵਿਟ ਦੀ ਫੋਟੋਕਾਪੀ ਭੇਜੀ ਗਈ ਜਿਸ ਵਿੱਚ ਲਿਖਿਆ ਹੈ ਕਿ ਸੰਤਾਂ ਦੀ ਸਰਪ੍ਰਸਤੀ ਹੇਠ ਗੁਰੀਆਾ ਪੱਤੀ ਦੇ ਲੋਕਾਂ ਦਾ ਇਕੱਠ ਹੋਇਆ - ਅੱਜ ਤੋਂ ਬਾਅਦ ਜੋ ਵੀ ਕਾਰੋਬਾਰ ਢੱਕੀ ਸਾਹਿਬ ਵਿਖੇ ਹੋਵੇਗਾ ਸੰਤਾਂ ਦੀ ਸਰਪ੍ਰਸਤੀ ਹੇਠ ਹੋਵੇਗਾ - ਆਦਿ । ਇਸ ਐਫੀਡੇਵਿਟ ਵਿੱਚ ਸੰਤਾਂ ਨੂੰ ਜਮੀਨ ਪੱਕੇ ਤੌਰ ਤੇ ਦੇਣ ਦਾ ਵੇਰਵਾ ਨਹੀਂ ਹੈ । ਜਿਵੇਂ ਕਿ ਜਾਂਚ ਕਮੇਟੀ ਨੂੰ ਕਿਹਾ ਗਿਆ ਸੀ । ਇਹ ਤਾਂ ਲੋਕ ਵੀ ਮੰਨਦੇ ਹਨ ਕਿ ਅਸੀਂ ਸੰਤਾਂ ਨੂੰ ਗੁਰੂ ਮੰਨ ਕੇ ਇਹਨਾਂ ਨਾਲ ਖੜ੍ਹੇ ।

# ਕੈਸਿਟ ਸਮੀਖਿਆ

## ਸਾਧ ਬੂਬਨੇ :

*— ਸਾਧ ਬੂਬਨੇ*

ਤਰਕਸ਼ੀਲ ਸੁਸਾਇਟੀ ਪੰਜਾਬ (ਰਜਿ.) ਦੀ ਅਗਵਾਈ ਵਿੱਚ ਆਰਟ ਸੈਂਟਰ ਸਮਰਾਲਾ ਵੱਲੋਂ ਤਰਕਸ਼ੀਲ ਗੀਤਾਂ ਦੀ ਨਵੀਂ ਕੈਸਿਟ ਸਾਧ ਬੂਬਨੇਂ 1 ਮਈ 1999 ਨੂੰ ਮਈ ਦਿਵਸ ਦੇ ਪਲਸ ਮੰਚ ਸਮਾਗਮ ਤੇ ਰਿਲੀਜ਼ ਕੀਤੀ ਗਈ। ਗੀਤਾਂ ਨੂੰ ਸੰਗੀਤ ਬੱਧ ਕੀਤਾ ਹੈ, ਕਲਦੀਪ ਤੂਰ ਨੇ ਜਦਕਿ ਕੇਸਰ ਮਾਣਕੀ, ਮਲਕੀਤ ਮੀਤ, ਜਗਤਾਰ ਗੱਗੀ ਤੇ ਬੀਬਾ ਸਤਿੰਦਰ ਸੋਨੀ ਦੀਆਂ ਆਵਾਜ਼ਾਂ ਨੇ ਗੀਤਾਂ ਨੂੰ ਚਾਰ-ਚੰਨ ਲਾਏ ਹਨ । ਕੈਸਿਟ ਦੀ ਏ ਸਾਈਡ ਵਿੱਚ ਮੁਢਲਾ ਗੀਤ ਕਿੱਥੇ ਜਾਏਗਾ ਬੂਬਨਿਆਂ ਸਾਧਾ ਛੇੜ ਕੇ ਭਰਿੰਡ-ਰੰਗੀਆਂ, ਦੂਸਰਾ ਗਾਤ ਸਾਡੇ ਪਿੰਡ ਧੌਲੇ ਦੀ ਸੁਣਾਵਾਂ ਵਾਰਤਾ, ਇੱਕ ਚੇਲੇ ਸਾਰਾ ਪਿੰਡ ਡਾਹੇ ਚਾੜ੍ਹਤਾ, ਤੀਸਰਾ, ਬਾਬਾ ਚੇਲਿਆਂ ਨੂੰ ਕਰ ਕੱਠੇ, ਸਾਰੀ ਖੇਲ ਕਹਾਣੀ ਦੱਸੇ ਤੇ ਸਾਈਡ ਦੇ ਅਖੀਰ ਤਰਕਸ਼ੀਲ ਬੋਲੀਆਂ, ਟੱਪੇ ਹਨ ।

ਕੈਸਿਟ ਦੀ ਸਾਈਡ ਬੀ ਦੇ ਆਰੰਭ ਚ ਤਰਕਸ਼ੀਲ ਜੁਗਨੀ ਹੈ । ਮੈਂ ਨੀਂ ਜਾਣਾ ਸਹੁਰੇ ਬਾਪੂ, ਮੈਂ ਨੀਂ ਜਾਣਾ ਸਹੁਰੇ ਦੂਸਰਾ ਗੀਤ ਹੈ । ਤੀਸਰਾ ਖੇਡਦੇ ਉਹਨਾਂ ਦੇ ਘਰੀਂ ਭੂਤਨੇ, ਜਿਨ੍ਹਾਂ ਦੇ ਘਰੀਂ ਭੰਗ ਭੁਜਦੀ । ਕੈਸਿਟ ਦੇ ਅਖੀਰ ਵਿੱਚ ਸਿਖਰਲਾ ਗੀਤ ਕੀ ਧਰਮਾਂ ਨੂੰ ਮੰਨਣਾ ਵੇ ਲੋਕੇ, ਧਰਮ ਤਾਂ ਵੰਡੀਆਂ ਪਾਉਂਦੇ ਨੇ ਹੈ । ਇਹ ਗੀਤ ਬਹੁਤ ਪ੍ਰਭਾਵਸ਼ਾਲੀ ਹੈ । ਸਮੁੱਚੀ ਕੈਸੇਟ ਦਾ ਪ੍ਰਭਾਵ ਚੰਗਾ ਹੈ । ਕੈਸਿਟ ਦੇ ਗੀਤ ਸੰਤ ਰਾਮ ਉਦਾਸੀ, ਤਰਲੋਚਨ ਸਿੰਘ, ਜੁਗਰਾਜ ਧੌਲਾ, ਡਾ. ਰਾਜਿੰਦਰਪਾਲ, ਜੋਰਾ ਸਿੰਘ ਨਸਰਾਲੀ ਤੇ ਬਲਦੇਵ ਜਲਾਲ ਨੇ ਲਿਖੇ ਹਨ ।

ਇਹ ਆਡੀਓ ਕੈਸੇਟ ਤਰਕਸ਼ੀਲ ਲਹਿਰ ਦਾ ਸਮੁੱਚਾ ਪ੍ਰਭਾਵ ਸਿਰਜਦੀ ਹੈ । ਸਰੋਤਿਆਂ ਨੂੰ ਝੰਜੋੜਦੀ ਹੈ ਤੇ ਨਵੀਂ ਨਰੋਈ ਸੋਚ ਦਾ ਸੁਨੇਹਾ ਦਿੰਦੀ ਹੈ । ਅਜਿਹੀ ਪੇਸ਼ਕਾਰੀ ਲਈ ਆਰਟ ਸੈਂਟਰ ਸਮਰਾਲਾ ਵਧਾਈ ਦਾ ਹੱਕਦਾਰ ਹੈ । ਸੁਸਾਇਟੀ ਨੂੰ ਅਜਿਹੇ ਯਤਨ ਜਾਰੀ ਰੱਖਣੇ ਚਾਹੀਦੇ ਹਨ । ਇਹ ਕੈਸੇਟ ਹਰ ਘਰ ਪਹੁੰਚਾਉਂਦੀ ਸਾਰੇ ਤਰਕਸ਼ੀਲ ਮੈਂਬਰਾ ਦਾ ਫਰਜ਼ ਹੈ ।

## 2. ਜਾਗੋ :

1 ਮਈ,99 ਦੇ ਪਲਸ ਮੰਚ ਸਲਾਨਾ ਸਮਾਗਮ ਤੇ ਰੌਸ਼ਨੀ ਕਲਾ ਮੰਚ, ਕਰਮਸਰ (ਰਾੜ੍ਹਾ ਸਾਹਿਬ) ਵੱਲੋਂ ਹਰਜੀਤ ਸਿੰਘ ਦੀ ਪੇਸ਼ਕਾਰੀ ਤਹਿਤ ਜਾਗੋ ਨਾਂ ਦੀ ਇਹ ਆਡੀਓ ਕੈਸਿਟ ਰਿਲੀਜ਼ ਕੀਤੀ ਗਈ । ਕੈਸਿਟ ਵਿਚਲੇ ਅੱਠ ਗੀਤਾਂ ਨੂੰ ਸ਼ਮਸ਼ੇਰ ਸਿੰਘ ਨੇ ਸੰਗੀਤ-ਬੱਧ ਕੀਤਾ ਹੈ ਜਦਕਿ ਸਹਿਯੋਗੀ ਸੰਗੀਤ ਇਕਬਾਲ ਬਾਲੀ ਨੇ ਏ. ਸਾਈਡ ਦਾ ਆਰੰਭ ਜਗਸੀਰ ਜੀਦਾ ਦਾ ਚਰਚਿਤ ਗੀਤ ਜਾਗੋ ਨਾਲ ਕੀਤਾ ਗਿਆ ਹੈ । ਨਿੱਲਜਿਓ ਲੱਜ ਤੁਹਾਨੂੰ ਨਹੀਂ, ਸਾਧਗਿਰੀ ਦਾ ਨੁਸਖਾ ਤੇ ਜੀਵਨ ਜਾਂਚ ਪਛਾਣ, ਚਾਰ ਗੀਤ ਹਨ। ਗੀਤਾਂ ਨੂੰ ਬਲਦੇਵ ਜਲਾਲ, ਜਗਦੇਵ ਮਕਸੂਦੜਾਂ ਤੇ ਬਚਨ ਸਿੰਘ ਭੁੱਟਾ ਨੇ ਲਿਖਿਆ ਹੈ । ਮੁਢਲਾ ਗੀਤ ਬਹੁਤ ਪ੍ਰਭਾਵਸ਼ਾਲੀ ਹੈ ਤੇ ਸਰੋਤਿਆਂ ਨੂੰ ਟੁੰਬਦਾ ਹੈ ।

ਸਾਈਡ ਬੀ ਵਿੱਚ ਹੱਥ ਵੇਖਕੇ ਕਰਦੇ ਗੱਲਾਂ ਅੰਬਰੋਂ ਪਾਰ ਦੀਆਂ, ਪਲ ਭਰ ਵਿੱਚ ਫੜਾਉਣ ਚਾਬੀਆਂ ਕੋਠੀ ਕਾਰ ਦੀਆਂ, ਜਾਇਓ ਵੇ ਜਾਇਓ ਵੀਰੋ..... ਘਰ-ਘਰ ਕਹਿ ਆਇਓ ਵੀਰੋ, ਲੁੱਟਿਆ ਗਿਆ ਏ ਸਾਡਾ ਦੇਸ਼ ਵੇ, ਪੱਥਰਾਂ ਦੇ ਪੂਜੇ ਨਾ ਗਣੇਸ਼, ਸੁਣਿਆ ਬਾਬਾ ਇੱਕ ਮੁੰਡੇ ਦੇਂਵਦਾ ਤੀਸਰਾ ਗੀਤ ਤੇ ਬਾਬੇ ਅੱਜ ਕੱਲ ਦੇ ਹੋ ਗਏ ਬੜੇ ਸ਼ੌਕੀਨ ਕੈਸਿਟ ਦਾ ਅਖੀਰਲਾ ਗੀਤ ਹੈ । ਗੀਤਾਂ ਨੂੰ ਹੈਪੀ ਮੁਕੰਦਪੁਰ, ਬਲਤੇਜ ਤੇਜੀ, ਬਚਨ ਸਿੰਘ ਭੁੱਟਾ ਤੇ ਚਰਨਜੀਤ ਟੈਣੀ ਨੇ ਲਿਖਿਆ ਹੈ । ਸਮੁੱਚੀ ਕੈਸੇਟ ਵਿੱਚੋਂ ਜਾਗੋ ਤੇ ਸਾਧਗਿਰੀ ਦਾ ਨੁਸਖਾ ਸਿਖ਼ਰ ਦੇ ਗੀਤ ਹਨ । ਸਾਰੇ ਗੀਤਾਂ ਨਿਰਮਲਜੀਤ ਕੌਰ, ਮੁਹੰਮਦ ਰਹਿਮਾਨ ਤੇ ਮੁਮਤਾਜ਼ ਅਲੀ ਨੇ ਆਵਾਜ਼ਾਂ ਦਿੱਤੀਆਂ ਹਨ ਜਦਕਿ ਮਨਪ੍ਰੀਤ, ਬੇਅੰਤ ਨਾਹਰ ਸਹਿਯੋਗੀ ਕਲਾਕਾਰ ਹਨ । ਕੈਸਿਟ ਤਰਕਸ਼ੀਲ ਲਹਿਰ ਨੂੰ ਸਮਰਪਿਤ ਹੈ । ਰੋਸ਼ਨੀ ਕਲਾ ਮੰਚ ਤੇ ਕਲਾਕਾਰਾਂ ਨੇ ਪੂਰੀ ਮਿਹਨਤ ਨਾਲ ਕੈਸਿਟ ਨੂੰ ਤਿਆਰ ਕੀਤਾ ਹੈ । ਮੰਚ ਦਾ ਇਹ ਉੱਦਮ ਸਰਾਹੁਣਯੋਗ ਹੈ । ਇਸ ਉੱਦਮ ਨੂੰ ਸਫਲ ਬਣਾਉਣ ਲਈ ਇਸ ਕੈਸਿਟ ਨੂੰ ਹਰ ਘਰ ਪੁਹੰਚਾਉਣਾ ਲਾਜ਼ਮੀ ਹੈ ।

*- ਰਾਮ ਸਵਰਨ ਸਿੰਘ*

*ਮਿੰਨੀ ਕਹਾਣੀ*

## ਘੁਣ

*- ਨੂਰ ਸੰਤੋਖਪੁਰੀ*

ਵਿਹੜੇ 'ਚ ਖੜ੍ਹਾ ਸਿਰ 'ਤੇ ਸਾਫ਼ਾ ਵਲ੍ਹੇਟਦਾ ਹੋਇਆ ਬਲਵੰਤ ਸਿੰਘ ਆਪਣੇ ਨਿੱਕੇ ਮੁੰਡੇ ਨੂੰ ਬੋਲਿਆ, "ਜਾਹ, ਓਏ, ਨੋਖਿਆ, ਰਘਬੀਰੇ ਦੇ ਘਰ ਜਾਈਂ । ਕਹੀ ਲਿਆ ਉਨ੍ਹਾਂ ਦੀ ਜਾ ਕੇ । ਮੈਂ ਨਿਆਈ ਆਲੇ ਖੱਤੇ ਦੇ ਖੂੰਜੇ ਗੁੱਡ ਆਵਾਂ । ਆਪਣੀ ਕਹੀ ਦਾ ਦਸਤਾ ਟੁੱਟਾ ਪਿਐ ।"

ਚੌਕੇ 'ਚ ਬੈਠੀ ਹਰਬੰਸ ਕੌਰ ਦਬਾਸਟ ਬੋਲ ਉੱਠੀ, "ਨਾ, ਮੈਂ ਨ੍ਹੀਂ ਭੇਜਦੀ ਆਪਣੇ ਕਿਸੇ ਨਿਆਣੇ ਨੂੰ ਉਨ੍ਹਾਂ ਦੇ ਘਰ ।"

"ਕਾਹਤੋਂ ?" ਬਲਵੰਤ ਸਿੰਘ ਕੌੜ ਜਿਹੀ ਨਾਲ ਉਹਦੇ ਵਲ ਝਾਕਿਆ ।

"ਤੈਨੂੰ ਨ੍ਹੀਂ ਪਤਾ ? ਹਾਲੇ ਬੜ੍ਹੇ ਦਿਨ ਹੋਏ ਨੇ, ਰਘਬੀਰੇ ਦੀ ਮਾਂ ਸ਼ਾਹਣੀ ਮਰੀ ਨੂੰ । ਨਾ, ਮੈਂ ਨ੍ਹੀਂ ਮਰਗ ਆਲੇ ਘਰ ਕਿਸੇ ਨੂੰ ਭੇਜਦੀ ।"

"ਹੱਦ ਹੋ ਗਈ ਤੇਰੇ ਆਲੀ । ਜਿੱਦਣ ਆਪਣੀ ਬੇਬੇ ਪੂਰੀ ਹੋਈ ਸੀ, ਓਦਣ ਤੂੰ ਸਾਨੂੰ ਸਾਰਿਆਂ ਨੂੰ ਘਰੋਂ ਕਿਉਂ ਨਾ ਕੱਢ 'ਤਾ ? ਵਹਿਮਾਂ-ਭਰਮਾਂ ਨੇ ਸਾਡੇ ਮੁਲਕ ਨੂੰ ਘੁਣ ਵਾਂਗੂੰ ਖਾ ਲਿਆ । ਲੈ, ਮੈਂ ਜਾਨਾਂ । ਵੇਖਦਾ, ਮਰੀ ਸ਼ਾਹਣੀ ਮੇਰਾ ਕੀ ਵਿਗਾੜ ਲੈਂਦੀ ਏ ? ਹੂੰ ......... ।" ਪੈਰਾਂ 'ਚ ਠਿੱਬੀ ਜੁੱਤੀ ਫਸਾਕੇ ਉਹ ਫਟਾਫਟ ਬਾਹਰਲੇ ਬੂਹੇ ਦੀ ਸਰਦਲ ਟੱਪ ਗਿਆ ।



*ਵਿਸ਼ੇਸ ਰਿਪੋਰਟ*

# ਮਰਨ-ਉਪਰੰਤ ਅੰਗ ਅਤੇ ਸਰੀਰ ਦਾਨ

### ਵਿਗਿਆਨਕ ਵਿਚਾਰਧਾਰਾ ਫੈਲਾਉਣ ਦਾ ਸ.ਫਲ ਉੱਦਮ

*- ਅੰਮ੍ਰਿਤਪਾਲ*

ਤਰਕਸ਼ੀਲ ਸੁਸਾਇਟੀ ਪੰਜਾਬ (ਰਜਿ.) ਦੀ ਲੁਧਿਆਣਾ ਇਕਾਈ ਦੀ ਪਹਿਲ ਕਦਮੀ ਤੇ ਸਮੁੱਚੇ ਲੁਧਿਆਣਾ ਜੋਨ ਦੇ ਸਹਿਯੋਗ ਨਾਲ 23-5-1999 ਨੂੰ ਆਰੀਆ ਕਾਲਜ, ਲੁਧਿਆਨੇ' ਵਿਖੇ ਮਰਨ ਉਪਰੰਤ ਅੰਗ ਅਤੇ ਸ਼ਰੀਰ ਦਾਨ ਵਿਸ਼ੇ ਤੇ ਸੈਮੀਨਾਰ ਕਰਵਾਇਆ ਗਿਆ । ਇਸ ਵਿੱਚੋਂ ਸੀ.ਐਮ.ਸੀ. ਹਸਪਤਾਲ, ਲੁਧਿਆਣਾ ਦੇ ਗੁਰਦਾ ਵਿਭਾਗ ਦੇ ਮੁੱਖੀ ਡਾਕਟਰ ਰਾਜਨ ਇਸਾਕ, ਡਾਕਟਰ ਰੋਸਾ, ਲੁਧਿਆਣਾ ਜੋਨ ਦਿਆਂ ਲੱਗਭੱਗ ਸਾਰੀਆਂ ਇਕਾਈਆਂ ਦੇ ਨੁਮਾਇੰਦੇ, ਤਰਕਸ਼ੀਲ ਸੁਸਾਇਟੀ ਪੰਜਾਬ ਦੇ ਪ੍ਰਧਾਨ ਸ਼੍ਰੀ ਰਜਿੰਦਰ ਭਦੌੜ, ਜਨਰਲ ਸਕੱਤਰ ਸ਼੍ਰੀ ਜਸਵੰਤ ਜੀਰਖ, ਪ੍ਰੈਸ ਸਕੱਤਰ ਸ਼੍ਰੀ ਬਲਵਿੰਦਰ ਬਰਨਾਲਾ ਅਤੇ ਜੋਨ ਪ੍ਰਧਾਨ ਮਾ. ਭਜਨ ਸਿੰਘ ਸਮੇਤ ਸਵਾ ਸੌ ਤੋਂ ਵੱਧ ਵਿਅਕਤੀਆਂ ਨੇ ਭਾਗ ਲਿਆ । ਪ੍ਰਧਾਨਗੀ ਮੰਡਲ ਡਾ. ਰਾਜਨ ਇਸਾਕ, ਡਾ. ਰੋਮਾ ਤੋਂ ਇਲਾਵਾ ਨਗਰ ਨਿਗਮ ਦੇ ਮੇਅਰ ਸ਼੍ਰੀ ਉਪਿੰਦਰ ਸਿੰਘ ਗਰੇਵਾਲ, ਰਜਿੰਦਰ ਭਦੌੜ, ਜਸਵੰਤ ਜੀਰਖ, ਬਲਵਿੰਦਰ ਬਰਨਾਲਾ ਅਤੇ ਆਰੀਆ ਕਾਲਜ ਦੇ ਪ੍ਰੋਫੈਸਰ ਏ.ਕੇ. ਮਲੇਰੀ ਸ਼ੁਸ਼ੋਭਿਤ ਹੋਏ ।

ਸਟੇਜ ਦੀ ਕਾਰਵਾਈ ਸ਼ੁਰੂ ਕਰਦਿਆਂ ਲੁਧਿਆਣਾ ਇਕਾਈ ਦੇ ਪ੍ਰਧਾਨ ਅੰਮ੍ਰਿਤਪਾਲ ਨੇ ਭਾਰਤੀ ਲੋਕਾਂ ਨੂੰ ਚਿੰਬੜੀਆਂ ਖਤਰਨਾਕ ਬੀਮਾਰੀਆਂ ਦੇ ਅੰਕੜੇ ਪੇਸ਼ ਕਰਦਿਆਂ ਲੋਕਾਂ ਦੀ ਸਿਹਤ ਦੀਆਂ ਚਿੰਤਾਜਨਕ ਸੀਮਾਵਾਂ ਨੂੰ ਉਜਾਗਰ ਕੀਤਾ । ਉਹਨਾਂ ਨੇ ਇਹਨਾਂ ਅਲਾਮਤਾਂ ਦੇ ਜਨਮ-ਦਾਤੇ, ਮੌਜੂਦਾ ਵਿਤਕਰਿਆਂ ਭਰੇ ਸਮਾਜ ਨੂੰ ਤਬਦੀਲ ਕਰਨ ਦੀ ਲੜਾਈ ਨੂੰ ਅੰਤਿਮ ਹੱਲ ਦੇ ਤੌਰ ਤੇ ਪੇਸ਼ ਕੀਤਾ । ਮੁਨਾਫੇ ਦੀ ਹੋੜ ਚ ਬਹੁ-ਕੌਮੀ ਕਾਰਪੋਰੇਸ਼ਨਾਂ ਸਾਰੇ ਮਨੁੱਖੀ ਸੁਰੱਖਿਆ ਦੇ ਨਿਯਮਾਂ ਨੂੰ ਛਿੱਕੇ ਟੰਗ ਕੇ ਭੂਪਾਲ ਵਰਗੇ ਗੈਸ ਕਾਂਡ, ਜਮਨਾ ਦੇ ਪਾਣੀਆਂ ਨੂੰ ਪ੍ਰਦੂਸ਼ਤ ਕਰਨ, ਵਰਤੀ ਜਾ ਚੁੱਕੀ ਚਾਹ 'ਚ ਚਮੜੇ ਦਾ ਬਰਾਦਾ ਪਾ ਕੇ ਵੇਚਣ ਆਦਿ ਵਰਗੇ ਘਿਨਾਉਣੇ ਕਾਰਨਾਮੇ ਕਰਕੇ ਮਨੁੱਖਤਾ ਨੂੰ ਕੈਂਸਰ, ਦਮੇ, ਟੀ.ਬੀ., ਅੰਨਾਪਣ ਆਦਿ ਜਿਹੀਆਂ ਨਾਮੁਰਾਦ ਬੀਮਾਰੀਆਂ ਦੇ ਮੂੰਹਾਂ ਚ ਧੱਕ ਕੇ ਮੌਤ ਵੱਲ ਤੜਪ-ਤੜਪ ਕੇ ਵਧਣ ਲਈ ਮਜਬੂਰ ਕਰਦੀਆਂ ਹਨ । ਮੁਨਾਫੇ ਦੇ ਲਾਲ ਚੀਆਂ ਵੱਲੋਂ ਸਿਹਤ ਸੁਰੱਖਿਆ ਦੀਆਂ ਇਨ੍ਹਾਂ ਉਲੱਘਣਾਵਾਂ ਦੇ ਖਿਲਾਫ ਲੋਕਾਂ ਨੂੰ ਚੌਕਸੀ ਰੱਖਣੀ ਪਵੇਗੀ ।

ਸੁਸਾਇਟੀ ਦੇ ਸੂਬਾ ਪ੍ਰਧਾਨ ਸ਼੍ਰੀ ਰਜਿੰਦਰ ਭਦੌੜ ਨੇ ਵਿਸ਼ੇ ਪ੍ਰਤੀ ਸੁਸਾਇਟੀ ਦੀ ਪਹੁੰਚ ਤੇ ਚਾਨਣਾ ਪਾਉਂਦਿਆ ਦੱਸਿਆ ਕਿ ਸੁਸਾਇਟੀ ਪਿਛਲੇ 15 ਸਾਲਾਂ ਤੋਂ ਲੋਕਾਂ ਦੇ ਮਨਾਂ ਚੋਂ ਜਿੰਦਗੀ-ਮੌਤ ਪ੍ਰਤੀ ਰੂੜੀਵਾਦੀ ਪੁਰਾਤਨ ਵਿਚਾਰਾਂ ਨੂੰ ਕੱਢਣ ਲਈ ਤਰਕਸ਼ੀਲ ਵਿਚਾਰਾਂ ਦਾ ਪ੍ਰਚਾਰ, ਪ੍ਰਸਾਰ ਕਰਨ ਚ ਰੁੱਝੀ ਹੋਈ ਹੈ। ਉਨ੍ਹਾਂ ਪੁਨਰ ਜਨਮ ਅਤੇ ਆਤਮਾਂ ਵਰਗੀਆਂ ਬੇਤੁਕੀਆਂ ਧਾਰਨਾਵਾਂ ਨੂੰ ਰੱਦ ਕਰਕੇ, ਲੋਕਾਂ ਨੂੰ ਮੁਨੱਖਤਾ ਦੀ ਸੇਵਾ ਲਈ ਅੰਗ ਅਤੇ ਸ਼ਰੀਰ ਦਾਨ ਕਰਨ ਲਈ ਪ੍ਰੇਰਤ ਕੀਤਾ । ਉਨ੍ਹਾਂ ਨੇ ਸੁਸਾਇਟੀ ਦਾ ਇਹ ਫੈਸਲਾ ਦੁਹਰਾਇਆ ਕਿ ਮਰਨ ਉਪਰੰਤ ਸਰੀਰ ਦਾਨ ਕਰਨ ਲਈ ਮ੍ਰਿਤਕ ਦੇਹ ਨੂੰ ਪੀ.ਜੀ. ਆਈ. ਪਹੁੰਚਾਉਣ ਦਾ ਖਰਚਾ ਸੂਬਾ ਕਮੇਟੀ ਅਦਾ ਕਰੇਗੀ । ਉਨ੍ਹਾਂ ਨੇ ਅੰਗ ਅਤੇ ਸਰੀਰ ਦਾਨ ਕਰਨ ਪ੍ਰਤੀ ਕੁੱਝ ਕਾਨੂੰਨੀ, ਤਕਨੀਕੀ ਅਤੇ ਮੈਡੀਕਲ ਨੁਕਤਾ ਨਜ਼ਰ ਤੋਂ ਜਾਣਕਾਰੀ ਚ ਵਾਧਾ ਕਰਨ ਲਈ ਇਸ ਸੈਮੀਨਾਰ ਦਾ ਆਯੋਜਨ ਕਰਨ ਲਈ ਲੁਧਿਆਣਾ ਇਕਾਈ ਦਾ ਧੰਨਵਾਦ ਕੀਤਾ।

ਲੁਧਿਆਣਾ ਇਕਾਈ ਦੇ ਖਜਾਨਚੀ ਸ਼੍ਰੀ ਗੁਰਮੇਲ ਸਿੰਘ, ਜਿਹੜੇ ਕਿ ਇਸ ਮੁਹਿੰਮ ਦੇ ਵਿਚਾਰ ਦਾਤਿਆਂ, ਚੋਂ ਹਨ, ਨੇ ਡਾ. ਰਾਜਨ ਇਸਾਕ ਦੀਆਂ ਕੋਸ਼ਿਸ਼ਾਂ ਦੀ ਮੁੱਢਲੀ ਜਾਣ-ਪਛਾਣ ਕਰਾਉਂਦਿਆਂ, ਇੱਕ ਅਜਿਹੇ ਵਿਅਕਤੀ ਨਾਲ ਵੀ ਹਾਜ਼ਰ ਲੋਕਾਂ ਦੀ ਜਾਣ-ਪਛਾਣ ਕਰਾਈ, ਜਿਸਨੂੰ ਗੁਰਦਾ ਦਾਨ ਮਿਲਣ ਤੇ ਡਾ. ਰਾਜਨ ਇਸਾਕ ਨੇ ਗੁਰਦਾ ਬਦਲਣ ਦਾ ਸਫਲ ਉਪਰੇਸ਼ਨ ਕੀਤਾ ਅਤੇ ਉਹ ਵਿਅਕਤੀ ਉਪਰੇਸ਼ਨ ਤੋਂ ਬਾਅਦ 8 ਵੇਂ ਸਾਲ ਚ ਦਾਖਲ ਹੋ ਕੇ ਸਫਲਤਾ ਭਰਪੂਰ ਜਿੰਦਗੀ ਬਤੀਤ ਕਰ ਰਿਹਾ ਹੈ । ਇਸ ਤੋਂ ਬਾਅਦ ਡਾ. ਰਾਜਨ ਇਸਾਕ ਨੇ ਆਪਣੀ ਲੰਮੀ ਤਕਰੀਰ ਰਾਹੀਂ ਮਰਨ ਉਪਰੰਤ ਅੰਗ-ਦਾਨ ਕਰਨ ਦੇ ਸਾਰੇ ਪੱਖਾਂ ਤੇ ਜਾਣਕਾਰੀ ਭਰਪੂਰ ਰੋਸ਼ਨੀ ਪਾਈ । ਉਨ੍ਹਾਂ ਨੇ ਅੰਗ ਦਾਨ ਪ੍ਰਤੀ ਲੋਕਾਂ ਦੀ ਚੇਤਨਾ ਦੇ ਨੀਵੇਂ ਪੱਧਰ ਦਾ ਵਰਨਣ ਕਰਦਿਆਂ ਇਹ ਤੱਥ ਦੱਸੇ ਕਿ ਅੱਜ ਵੀ ਭਾਰਤ ਵਿੱਚ ਸਿਰਫ 3 ਪ੍ਰਤੀਸ਼ਤ ਲੋਕਾਂ ਨੂੰ ਗੁਰਦਾ ਮਿਲਦਾ ਹੈ । 25000-30000 ਲੋਕ ਅਜਿਹੇ ਹਨ, ਜਿਨ੍ਹਾਂ ਨੂੰ ਪ੍ਰਤੀ ਸਾਲ ਜਿਗਰ ਦੀ ਲੋੜ ਪੈਂਦੀ ਹੈ । ਦਿਲ ਅਤੇ ਅੱਖਾਂ ਦੀ ਲੋੜ ਦਿਨ-ਬ-ਦਿਨ ਵਧਦੀ ਜਾ ਰਹੀ ਹੈ । ਉਨ੍ਹਾਂ ਦੱਸਿਆ ਕਿ ਰੋਗੀ ਮਨੁੱਖਾਂ ਨੂੰ ਤੰਦਰੁਸਤ ਕਰਨ ਲਈ ਏਡੀ ਵੱਡੀ ਤੇ ਤੀਬਰ ਲੋੜ ਹੋਣ ਦੇ ਬਾਵਜੂਦ ਵੀ ਅੱਜ ਤੱਕ ਭਾਰਤ ਚ 200 ਤੋਂ ਵੀ ਘੱਟ ਅੰਗਦਾਨ ਦੇ ਕੇਸ ਹੋਏ ਹਨ । ਅੰਗ ਦਾਨ ਦੀ ਨੀਵੀਂ ਦਰ ਦੇ ਕਾਰਨਾਂ ਤੇ ਚਾਨਣਾਂ ਪਾਉਂਦਿਆਂ ਡਾ. ਰਾਜਨ ਇਸਾਕ ਨੇ ਕਿਹਾ ਕਿ ਜਿੱਥੇ ਅੰਗ ਦਾਨ ਕਰਨ ਪ੍ਰਤੀ ਲੋਕਾਂ ਚ ਜਾਗਰੂਕਤਾ ਦੀ ਘਾਟ, ਧਾਰਮਿਕ ਅਤੇ ਰੂੜੀਵਾਦੀ ਤੁਅੱਸਬ ਜਿੰਮੇਵਾਰ ਹਨ, ਉਥੇ ਡਾਕਟਰੀ ਕਿੱਤੇ ਚ ਫੈਲਿਆ ਭ੍ਰਿਸ਼ਟਾਚਾਰ ਅਤੇ ਵਪਾਰਕ ਅੰਗ-ਦਾਤਾਵਾਂ ਦੀ ਰੋਗੀ ਮਾਨਸਿਕਤਾ ਵੀ ਬਰਾਬਰ ਦੀ ਜਿੰਮੇਵਾਰ ਹਨ । ਇਸ ਸਭ ਕੁੱਝ ਦੇ ਹੱਲ ਲਈ ਉਨ੍ਹਾਂ ਨੇ ਤਰਕਸ਼ੀਲ ਸੁਸਾਇਟੀ ਅਤੇ ਅਜਿਹੀਆਂ ਹੋਰ ਸੰਸਥਾਵਾਂਦੇ ਬੇਹੱਦ ਮਹੱਤਵਪੂਰਨ ਸੁਆਲਾਂ ਦੇ ਤਸੱਲੀਬਖਸ਼ ਜਵਾਬ ਦਿੱਤੇ । ਸੁਆਲ-ਜੁਆਬ ਸੇਸ਼ਨ ਦੌਰਾਨ ਲੁਧਿਆਣਾ ਜੋਨ ਦੇ ਪ੍ਰਧਾਨ ਮਾਸਟਰ ਭਜਨ ਸਿੰਘ ਨੇ ਗਰੀਬ, ਬੇਬੱਸ ਮਰੀਜ਼ਾਂ ਦੇ ਅੰਗ, ਖਾਸ ਕਰਕੇ ਗੁਰਦੇ ਕੱਢ ਲੈਣ ਦੀ ਸ਼ਰਮਨਾਕ ਮੈਡੀਕਲ ਪ੍ਰੈਕਟਿਸ ਬਾਰੇ ਤੱਥ ਸਰੋਤਿਆਂ ਦੇ ਸਾਹਮਣੇ ਰੱਖੇ ਅਤੇ ਕਿਹਾ ਕਿ ਅਜਿਹੇ ਭ੍ਰਿਸ਼ਟ ਡਾਕਟਰਾਂ ਨੂੰ ਰੋਕਣ ਲਈ ਅਗਾਂਹਵਧੂ, ਵਿਗਿਆਨਕ ਵਿਚਾਰਧਾਰਾ ਨਾਲ ਲੈਸ ਅਤੇ ਮੁਨੱਖਤਾ ਦੀ ਸੇਵਾ ਚ ਈਮਾਨਦਾਰੀ ਨਾਲ ਆਪਣੀਆਂ ਸੇਵਾਵਾਂ ਅਰਪਤ ਕਰ ਰਹੇ ਡਾਕਟਰਾਂ ਦੀਆਂ ਜੱਥੇਬੰਦੀਆਂ ਨੂੰ ਅੱਗੇ ਆਉਣਾ ਪਏਗਾ । ਉਨ੍ਹਾਂ ਅੱਗੇ ਕਿਹਾ ਕਿ ਸਾਡੀ ਟੀਮ ਤਕਰਸ਼ੀਲ ਸੁਸਾਇਟੀ ਦੇ ਨਾਲ-ਨਾਲ ਹੋਰ ਟਰੇਡ ਯੂਨੀਅਨਾਂ ਅਤੇ ਸਮਾਜਕ ਜੱਥੇਬੰਦੀਆਂ ਨਾਲ ਮਿਲ ਕੇ ਅੰਗ-ਦਾਨ ਦੀ ਮੁਹਿੰਮ ਨੂੰ ਮਨੁੱਖਤਾ ਦੀ ਪੂਰਨ ਮੁਕਤੀ ਲਈ ਵਿਗਿਆਨਕ ਨਜ਼ਰੀਆ ਵਿਕਸਤ ਕਰਨ ਲਈ ਹੋਰ ਤੇਜ ਕਰੇਗੀ ।

ਸੁਸਾਇਟੀ ਦੀ ਸੁਧਾਰ ਇਕਾਈ ਦੇ ਨੁਮਾਇੰਦੇ ਸ਼੍ਰੀ ਰਾਮ ਪ੍ਰਸਾਦ ਨੇ ਬੇਹੱਦ ਮਹੱਤਵਪੂਰਨ ਸੁਆਲ ਪੁੱਛੇ । ਜਿਨ੍ਹਾਂ ਵਿੱਚੋਂ ਜੀਵਨ ਦੌਰਾਨ ਅੰਗ-ਦਾਨ ਕਰਨ ਦੀ ਵਿਧੀ ਬਾਰੇ ਪੁੱਛਿਆ ਤਾਂ ਡਾਕਟਰ ਇਸਾਕ ਨੇ ਦੱਸਿਆ ਕਿ ਜੀਵਨ ਦੌਰਾਨ ਅੰਗ-ਦਾਨ ਕਰਨ ਲਈ ਫਿਲਹਾਲ ਕੋਈ ਪ੍ਰਾਵਧਾਨ ਨਹੀਂ ਹੈ । ਰਾਮ ਪ੍ਰਸਾਦ ਨੇ ਅੰਗ-ਦਾਨ ਪ੍ਰਤੀ ਜਮਾਤੀ ਨਜ਼ਰੀਆ ਉਭਾਰ ਦਿਆਂ ਇਸ ਗੱਲ ਤੇ ਜੋਰ ਦਿੱਤਾ ਕਿ ਸਾਡੇ ਰਾਹੀਂ ਦਾਨ ਕੀਤੇ ਗਏ ਅੰਗ, ਸਮਾਜ ਵਿਰੋਧੀ ਅਨਸਰਾਂ ਨੂੰ ਨਹੀਂ ਲਾਏ ਜਾਣੇ ਚਾਹੀਦੇ, ਸਗੋਂ ਉਹਨਾਂ ਵਿਅਕਤੀਆਂ ਨੂੰ ਪਹਿਲ ਦੇ ਅਧਾਰ ਤੇ ਅੰਗ-ਦਾਨ ਦਿੱਤੇ ਜਾਣ, ਜਿਹੜੇ ਵਿਅਕਤੀ ਸਮਾਜ ਦੇ ਅਗੇਲਰੇ ਵਿਕਾਸ ਦੀ ਜੱਦੋ ਜਹਿਦ ਚ ਰੁੱਝੇ ਹੋਏ ਹਨ ।

ਡਾਕਟਰ ਰਾਜਨ ਇਸਾਕ ਨੇ ਇੰਨ੍ਹਾਂ ਮਹੱਤਪੂਰਨ ਤੇ ਪ੍ਰਸੰਗਿਕ ਮਸਲਿਆਂ ਦੇ ਹੱਲ ਲਈ ਡਾਕਟਰਾਂ ਅਤੇ ਤਰਕਸ਼ੀਲ ਸੁਸਾਇਟੀ ਦੇ ਮੈਂਬਰਾਂ ਤੇ ਅਧਾਰਤ ਟਰੱਸਟ ਬਣਾਉਣ ਦਾ ਸੁਝਾਅ ਦਿੱਤਾ। ਜਿਹੜਾ ਟਰੱਸਟ ਉਪਰੋਕਤ ਸਾਰੇ ਮਸਲਿਆਂ ਬਾਰੇ ਸਰਵਸੰਮਤੀ ਜਾਂ ਬਹੁਗਿਣਤੀ ਨਾਲ ਫੈਸਲੇ ਲੈ ਕੇ ਅੰਗ-ਦਾਨ ਦੀ ਪ੍ਰਕਿਰਿਆ ਨੂੰ ਅੱਗੇ ਤੋਰਗਾ। ਲੁਧਿਆਣਾ ਦੇ ਡਾ. ਦਲਜੀਤ ਅਤੇ ਕਰਤਾਰ ਸਿੰਘ ਨੇ ਦਿਮਾਗੀ ਮੌਤ ਅਤੇ ਉਪਰੇਸ਼ਨ ਦੌਰਾਨ ਆਉਂਦੀਆਂ ਦਿੱਕਤਾਂ ਅਤੇ ਉਲਝਣਾਂ ਬਾਰੇ ਸੁਆਲ ਪੁੱਛੇ। ਜਦੋਂ ਕਿ ਲੁਧਿਆਣੇ ਦੀਆਂ ਫੈਕਟਰੀਆ ਚ ਕੰਮ ਕਰਦੇ ਪ੍ਰਵਾਸੀ ਮਜਦੂਰਾਂ ਵੱਲੋਂ ਪੁੱਛੇ ਮਹੱਤਵਪੂਰਨ ਸੁਆਲ, ਕਿ ਪ੍ਰਵਾਸੀ ਮਜ਼ਦੂਰਾਂ ਦੀ ਅੰਗ ਦਾਨ ਦੀ ਇੱਛਾ ਪੂਰਤੀ ਦਾ ਕੀ ਸਾਧਨ ਹੈ, ਦਾ ਜੁਆਬ ਦਿੰਦਿਆਂ ਡਾਕਟਰ ਇਸਾਕ ਨੇ ਦੱਸਿਆ ਕਿ ਲੁਧਿਆਣੇ ਤੋਂ ਬਿਹਾਰ ਜਾਂ, ਯੂ.ਪੀ. ਜਾਕੇ ਅੰਗ-ਦਾਨ ਇੱਛਾ ਪੂਰਤੀ ਕਰਨ ਦੇ ਰਾਹ ਚ ਬਹੁਤ ਮੁਸ਼ਕਿਲਾਂ ਹਨ। ਜਿਨ੍ਹਾਂ ਬਾਰੇ ਵਧੇਰੇ ਸੋਚਣ ਤੇ ਜਾਣਨ ਦੀ ਲੋੜ ਹੈ। ਡਾਕਟਰ ਇਸਾਕ ਨੇ ਜਾਣਕਾਰੀ ਨੂੰ ਅੱਗੇ ਵਧਾਉਂਦੀਆਂ ਦੱਸਿਆ ਕਿ ੧ ਤੋਂ 80 ਸਾਲ ਦੀ ਉਮਰ ਦੇ ਵਿਅਕਤੀਆਂ ਦੇ ਅੰਗ ਦਾਨ ਵਜੋਂ ਲਏ ਜਾ ਸਕਦੇ ਹਨ। ਪਰ ਪੀਲੀਆ, ਏਡਜ਼, ਸ਼ੱਕਰ ਰੋਗ, ਰਕਤ ਚਾਪ, ਦਿਮਾਗੀ ਕੈਂਸਰ ਆਦਿ ਵਰਗੀਆਂ ਭਿਆਨਕ ਬੀਮਾਰੀਆਂ ਤੋਂ ਪੀੜਤ ਵਿਅਕਤੀਆਂ ਦੇ ਅੰਗ ਦਾਨ ਵਜੋਂ ਨਹੀਂ ਲੈਣੇ ਚਾਹੀਦੇ। ਮਾਨਸਿਕ ਤੌਰ ਤੇ ਅਵਿਕਸਤ ਵਿਅਕਤੀਆਂ ਦੇ ਅੰਗ ਉਨ੍ਹਾਂ ਦੇ ਵਾਰਸਾਂ ਦੀ ਸਹਿਮਤੀ ਨਾਲ ਲਏ ਜਾ ਸਕਦੇ ਹਨ। ਇਸ ਉਪਰੰਤ ਮਾਸਟਰ ਭਜਨ ਸਿੰਘ ਗੁਰਮੇਲ ਸਿੰਘ ਤੇ ਅੰਮ੍ਰਿਤਪਾਲ ਨੇ ਅੰਗ-ਦਾਨ ਦੇ 72 ਫਾਰਮਾਂ ਦਾ ਇੱਕ ਸੈੱਟ ਡਾ. ਇਸਾਕ ਨੂੰ ਭੇਟ ਕੀਤਾ।

ਤਰਕਸ਼ੀਲ ਸੁਸਾਇਟੀ, ਪੰਜਾਬ (ਰਜਿ.) ਦੇ ਸੂਬਾ ਪ੍ਰੈਸ ਸਕੱਤਰ ਸ਼੍ਰੀ ਬਲਵਿੰਦਰ ਬਰਨਾਲਾ ਨੇ ਅੰਗ ਦਾਨ ਕਰਨ ਦੀ ਨੀਵੀਂ ਪ੍ਰਕਿਰਿਆ ਲਈ ਜਿੱਥੇ ਜ਼ਿੰਦਗੀ ਦੇ ਅਧਿਆਤਮ ਵਾਦੀ ਫਲਸਫੇ ਨੂੰ ਜ਼ਿੰਮੇਵਾਰ ਠਹਿਰਾਇਆ, ਉੱਥੇ ਪਦਾਰਥਵਾਦੀ ਫਲਸਫੇ ਦੇ ਪ੍ਰਚਾਰ ਨੂੰ ਇਸਦੇ ਇੱਕ-ਇੱਕ ਹੱਲ ਵਜੋਂ ਪੇਸ਼ ਕੀਤਾ। ਉਨ੍ਹਾਂ ਕਿਹਾ ਕਿ ਈਸ਼ਵਰਵਾਦੀ ਫਲਸਫਾ, ਜਿਹੜਾ ਅੰਤਿਮ ਰੂਪ ਚ ਪੂੰਜੀਵਾਦੀ ਵਿਚਾਰਧਾਰਾ ਦੀ ਸੇਵਾ ਕਰਦਾ ਹੈ, ਲੋਕਾਂ ਦੇ ਬੌਧਿਕ ਅਤੇ ਸਮਾਜ ਦੇ ਪਦਾਰਥਕ ਵਿਕਾਸ ਚ ਰੁਕਾਵਟਾਂ ਖੜੀਆਂ ਕਰਦਾ ਹੈ। ਸੋ ਲੋਕਾਂ ਨੂੰ ਸ਼ਰੀਰਕ ਅਤੇ ਮਾਨਸਿਕ ਰੋਗਾਂ ਤੋਂ ਮੁਕੱਤ ਕਰਾਉਣ ਲਈ ਬਾਹਰਮੁੱਖੀ ਹਾਲਤ ਤਿਆਰ ਕਰਨ ਲਈ ਵਿਗਿਆਨਕ ਵਿਚਾਰਧਾਰਾ ਨਾਲ ਲੈਸ ਕਰਨਾ ਇੱਕ ਪੂਰਵ-ਸ਼ਰਤ ਹੈ। ਨਗਰ ਨਿਗਮ ਲੁਧਿਆਣਾ ਦੇ ਮੇਅਰ ਸ. ਉਪਿੰਦਰ ਸਿੰਘ ਗਰੇਵਾਲ ਨੇ ਸੁਸਾਇਟੀ ਦੇ ਉਦਮਾਂ ਦੀ ਸਲਾਘਾ ਕਰਦਿਆਂ ਸੁਸਾਇਟੀ ਨੂੰ ਭਵਿੱਖ ਚ ਹਰ ਤਰ੍ਹਾਂ ਦੀ ਸਹਾਇਤਾ ਦੇਣ ਦਾ ਭਰੋਸਾ ਦੁਆਇਆ।

ਸੈਮੀਨਾਰ ਦੇ ਅੰਤ ਚ ਸੁਸਾਇਟੀ ਦੇ ਸੂਬਾ ਜਨਰਲ ਸਕੱਤਰ ਸ਼੍ਰੀ ਜਸਵੰਤ ਜੀਰਖ ਨੇ ਜਿੱਥੇ ਸੂਬਾ ਆਗੂਆਂ, ਮੇਅਰ, ਪ੍ਰੋ. ਮਲਗੀ, ਡਾਕਟਰਾਂ ਅਤੇ ਜੋਨ ਦੀਆਂ ਵੱਖ-ਵੱਖ ਇਕਾਈਆਂ ਦਾ ਧੰਨਵਾਦ ਕੀਤਾ, ਉੱਥੇ ਲੋਕਾਂ ਨੂੰ ਆਤਮਾ ਅਤੇ ਪੁਨਰ ਜਨਮ ਦੇ ਚੱਕਰ ਚ ਨਿਕਲ ਕੇ ਮੌਜੂਦਾ ਤੇ ਸਿਰਫ ਮੌਜੂਦਾ ਜਨਮ ਦੀ ਹਕੀਕਤ ਨੂੰ ਤਸਲੀਮ ਕਰਕੇ ਮਨੁੱਖਤਾ ਦੀ ਸੇਵਾ ਕਰਨ ਦੀ ਪ੍ਰੇਰਨਾ ਦਿੱਤੀ। ਉਹਨਾਂ ਨੇ ਲੁਧਿਆਣਾ ਜੋਨ ਵੱਲੋਂ ਅੰਗ-ਦਾਨ ਦੇ 200 ਫਾਰਮ ਭਰਨ ਦਾ ਟੀਚਾ ਦੁਹਰਾਇਆ, ਜਿਸਨੂੰ ਨੇੜਲੇ ਭਵਿੱਖ ਵਿੱਚ ਮੁਹਿੰਮ ਦੀ ਲਗਾਤਾਰਤਾ ਰੱਖ ਕੇ ਪੂਰਾ ਕਰ ਲਿਆ ਜਾਵੇਗਾ। ਉਹਨਾਂ ਕਿਹਾ ਕਿ ਇਸ ਮੁਹਿੰਮ ਨੂੰ ਪਿਛਲੇ 4 ਮਹੀਨਿਆਂ ਤੋਂ ਵੱਖ-ਵੱਖ ਤਬਕਿਆਂ ਨਾਲ ਲਗਾਤਾਰ ਮੀਟਿੰਗਾਂ ਅਤੇ ਮੁਲਾਕਾਤਾਂ ਕਰਕੇ ਸੁਸਾਇਟੀ ਦੀ ਲੁਧਿਆਣਾ ਇਕਾਈ ਵਧਾਈ ਦੀ ਹੱਕਦਾਰ ਹੈ, ਜਿਸਨੇ ਸੁਸਾਇਟੀ ਦੇ ਅਜੰਡੇ ਤੇ ਆਏ ਇਸ ਮਹੱਤਵਪੂਰਨ ਕਾਰਜ ਨੂੰ ਛੂਹਣ, ਵਿਉਂਤਣ ਅਤੇ ਪੂਰਾ ਕਰਨ ਲਈ ਪਹਿਲਕਦਮੀ ਕੀਤੀ ਹੈ।

ਅਜਕੇ ਯੁੱਗ ਵਿਚ ਜਿਸ ਨਿਰੱਲਜਤਾ ਨਾਲ ਧਰਮ ਦੀ ਸ਼ਤਰੰਜ ਖੇਡੀ ਜਾ ਰਹੀ ਹੈ, ਉਸ ਨਾਲ ਮਨੁੱਖ ਦਾ ਮਨੁੱਖ ਵਿੱਚੋਂ ਵਿਸ਼ਵਾਸ ਉਠਦਾ ਜਾ ਰਿਹਾ ਹੈ।

ਧਰਮ ਡਰੇ ਹੋਏ ਮਨੁੱਖ ਦੀਆਂ ਲੋੜਾਂ ਅਤੇ ਇਛਾਂਵਾਂ ਦੀ ਉਪਜ ਸੀ। ਹਰ ਧਰਮ ਨੇ ਸਮੇਂ ਦੇ ਬੀਤਣ ਨਾਲ ਇਕ ਪੁਜਾਰੀ ਵਰਗ ਪੈਦਾ ਕੀਤਾ ਹੈ। ਹਰ ਧਰਮ ਜਦ ਮਠ ਦੀ ਸ਼ਕਲ ਅਖਤਿਆਰ ਕਰ ਲੈਂਦਾ ਹੈ ਤਾਂ ਇਹ ਲੋਕ-ਵਿਰੋਧੀ ਹੋ ਨਿਬੜਦਾ ਹੈ।

ਵਿਗਿਆਨ ਨੇ 'ਰੱਬ' ਦੀ ਬਾਦਸ਼ਾਹੀ ਨੂੰ ਵੰਗਾਰਿਆ ਹੈ। ਇਸ ਲਈ ਹੌਲੀ-ਹੌਲੀ ਮਨੁੱਖ ਉਸਤੋਂ ਅਸਤੀਫੇ ਦੀ ਮੰਗ ਕਰਨ ਲੱਗ ਪਿਆ ਹੈ।

ਇਕ ਸਾਰ ਜਿਹੀ ਜ਼ਿੰਦਗੀ ਤਾਂ ਖਲੋਤੇ ਪਾਣੀਆ ਵਰਗੀ ਹੁੰਦੀ ਹੈ ਤੇ ਖਲੋਤੇ ਪਾਣੀ ਬੁਸ ਜਾਂਦੇ ਹਨ ਤੇ ਬਦਬੂ ਮਾਰਨ ਲਗ ਪੈਂਦੇ ਹਨ। ਜਿੰਦਗੀ ਤਾਂ ਵਗਦੇ ਪਾਣੀਆਂ ਵਰਗੀ ਹੋਣੀ ਚਾਹੀਦੀ ਹੈ। ਜ਼ਿੰਦਗੀ ਦੀ ਇਕਸਾਰਤਾ ਵੀ ਕਈ ਵਾਰੀ ਜ਼ਿੰਦਗੀ ਜਿਊਣ ਦੇ ਚਾਅ ਨੂੰ ਮੱਠਾ ਕਰ ਦਿੰਦੀ ਹੈ। ਜਿੰਦਗੀ ਵਿੱਚ ਰਲਵਾਂ-ਮਿਲਵਾਂ, ਖੱਟਾ-ਮਿੱਠਾ, ਹਾਸਿਆਂ-ਰੋਣਿਆਂ ਵਾਲਾ ਸਾਂਵਾ ਜਿਹਾ ਕੁਝ-ਕੁਝ ਵਾਪਰਦਾ ਰਹੇ ਤਾਂ ਜ਼ਿੰਦਗੀ ਜਿਊਣ ਦਾ ਚਾਅ ਵੀ ਬਣਿਆ ਰਹਿੰਦਾ ਹੈ। (ਵਿਜੇ ਬੰਬੇਲੀ)

ਮਨੁੱਖੀ ਹੱਥਾਂ ਨਾਲ ਸਿਰਜੀਆਂ ਪੱਥਰ ਦੀਆਂ ਮੂਰਤੀਆਂ ਅੱਗੇ ਮੱਥੇ ਘਸਾਉਣ ਨਾਲ ਕੁਝ ਨਹੀਂ ਜੇ ਹੋਣਾ। ਜੇ ਤੁਸੀਂ ਸਿਰ ਝੁਕਾਉਣਾ ਹੀ ਹੈ ਤਾਂ ਉਹਨਾਂ ਸ਼ਹੀਦਾਂ ਅੱਗੇ ਝੁਕਾਓ ਜਿਹਨਾਂ ਨੇ ਸਾਨੂੰ ਅਜ਼ਾਦੀ ਨਾਲ ਸਿਰ ਉੱਚਾ ਚੁੱਕ ਕੇ ਤੁਰਨ ਜੋਗਾ ਕੀਤਾ ਹੈ।

ਧਰਮਾਂ ਅਤੇ ਜਾਤੀਵਾਦ ਤੋਂ ਉਪਰ ਉਠੋ, ਕਿਉਂਕਿ ਖੂਨ ਸਾਰਿਆ ਦਾ ਲਾਲ ਹੈ ਅਤੇ ਸਰੀਰਕ ਢਾਂਚਾ ਵੀ ਇਕੋ-ਜਿਹਾ ਹੈ। ਬੱਚਾ ਸਿਰਫ ਇਨਸਾਨੀ ਬੱਚੇ ਦੇ ਰੂਪ ਵਿੱਚ ਹੀ ਜਨਮ ਲੈਂਦਾ ਹੈ ਪਰ ਹਿੰਦੂ, ਸਿੱਖ, ਮੁਸਲਮਾਨ ਜਾਂ ਇਸਾਈ ਉਹ ਬੇਵਕੂਫ ਲੋਕਾਂ ਦੀਆਂ ਗੱਲਾਂ ਸੁਨਣ ਤੋਂ ਬਾਅਦ ਬਣਦਾ ਹੈ।

ਸਰਬੱਤ ਦਾ ਭਲਾ ਮੰਗਣ ਨਾਲ ਹੀ ਭਲਾ ਨਹੀਂ ਹੁੰਦਾ ਬਲਕਿ ਆਪਣੇ ਅਤੇ ਦੂਸਰਿਆਂ ਦੇ ਹੱਕਾਂ ਉੱਤੇ ਪਹਿਰਾ ਦੇਣ ਅਤੇ ਲੜਨ ਨਾਲ ਹੀ ਸਰਬੱਤ ਦਾ ਭਲਾ ਹੋ ਸਕਦਾ ਹੈ।



# ਖਬਰ ਹੈ ਕਿ .........

ਪੇਸ਼ਕਸ਼ — ਅਵਤਾਰ ਗੋਂਦਾਰਾ

## ਮੱਧ ਪ੍ਰਦੇਸ਼ ਵਿੱਚ ਜਾਦੂ ਟੂਣੇ ਕਾਰਨ ਦੋ ਔਰਤਾਂ ਦੀ ਜਾਨ ਗਈ ....

**ਬਿਲਾਸਪੁਰ - 17 ਮਈ** - ਟੂਣੇ ਕਰਨ ਦੇ ਕਥਿਤ ਦੋਸ਼ ਅਧੀਨ ਫੂਲ ਕਨੌੜ ਨਾਮੀ 35 ਸਾਲਾ ਵਿਧਵਾ ਨੂੰ ਉਸਦੇ ਸੁਹਰਿਆਂ ਨੇ ਗਲ ਘੁਟ ਕੇ ਮਾਰ ਦਿੱਤਾ। ਇਹ ਘਟਨਾ ਪੰਟਰੋ ਤਹਿਸੀਲ ਦੇ ਸਦਭਾਗ ਪਿੰਡ ਵਿੱਚ ਵਾਪਰੀ। ਦੋ ਸਾਲਾਂ ਤੋਂ ਇਹ ਔਰਤ ਪਤੀ ਦੀ ਮੌਤ ਉਪਰੰਤ ਇਕੱਲੀ ਰਹਿ ਰਹੀ ਸੀ। ਘਰਦੇ ਦੂਜੇ ਜੀਆਂ ਦੇ ਦਬਾਅ ਕਾਰਣ ਉਸ ਦੇ ਦੋ ਲੜਕਿਆਂ ਨੇ ਵੀ ਉਸ ਦਾ ਸਾਥ ਛੱਡ ਦਿੱਤਾ ਸੀ। ਪੁਲਿਸ ਨੇ ਕੇਸ ਦਰਜ਼ ਕਰਕੇ ਇਸ ਸੰਬੰਧ ਵਿੱਚ ਤਿੰਨ ਵਿਅਕਤੀਆਂ ਨੂੰ ਗ੍ਰਿਫਤਾਰ ਕਰ ਲਿਆ ਹੈ। ਪਤਾ ਲੱਗਿਆ ਹੈ ਕਿ ਉਸਦੇ ਪਤੀ ਅਤੇ ਘਰ ਦੇ ਇਕ ਹੋਰ ਜੀਅ ਦੀ ਮੌਤ ਤੋਂ ਬਾਅਦ ਸਹੁਰਿਆਂ ਨੇ ਉਸ ਉਪਰ ਇਨਾਂ ਮੌਤਾਂ ਦਾ ਦੋਸ਼ ਧਰਨਾ ਸ਼ੁਰੂ ਕਰ ਦਿੱਤਾ ਕਿ ਉਹ ਕਲਮੂਹੀ ਹੈ। ਉਹਨਾਂ ਨੇ ਦੋਸ਼ ਲਾਇਆ ਕਿ ਉਹ ਘਰ ਦਿਆਂ ਖਿਲਾਫ ਜਾਦੂ ਟੂਣੇ ਕਰਦੀ ਹੈ। ਸੋ ਉਸ ਦੇ ਦੇਵਰ ਅਤੇ ਘਰਦੇ ਜੀਆਂ ਨੇ ਹਮਮਸ਼ਵਰਾ ਹੋਕੇ ਉਸ ਦਾ ਗਲਘੁੱਟ ਕੇ ਮਾਰ ਦਿੱਤਾ।

ਅਜੇਹੀ ਹੀ ਇਕ ਹੋਰ ਘਟਨਾ ਰਾਏਗੜ ਜ਼ਿਲੇ ਵਿੱਚ 70 ਸਾਲਾ ਮੋਤੀਬਾਈ ਨਾਂ ਦੀ ਵਿਧਵਾ ਵਲੋਂ ਖੁਦਕੁਸ਼ੀ ਕਰਨ ਕਰਕੇ ਵਾਪਰੀ। ਪਿੰਡ ਦੀ ਪੰਚਾਇਤ ਨੇ ਦੋਸ਼ ਲਾਇਆ ਸੀ ਕਿ ਪਿੰਡ ਵਿੱਚ ਫੈਲੀਆਂ ਬੀਮਾਰੀਆਂ ਦਾ ਕਾਰਣ ਉਹ ਹੀ ਹੈ। ਇਹ ਘਟਨਾ ਝੁੰਮਬਾਨੇ ਪਿੰਡ ਵਿੱਚ ਵਾਪਰੀ। ਪੁਲਿਸ ਨੇ ਇਸ ਸੰਬੰਧ ਵਿੱਚ 29 ਬੰਦਿਆਂ ਨੂੰ ਗ੍ਰਿਫਤਾਰ ਕਰ ਲਿਆ ਹੈ। ਪਿੰਡ ਵਿੱਚ ਬੀਮਾਰੀ ਦੇ ਵੱਡੇ ਪੱਧਰ ਤੇ ਫੈਲਣ ਬਾਅਦ ਪੰਚਾਇਤ ਨੇ ਦੋਸ਼ ਲਾਇਆ ਕਿ ਉਹ ਪਿੰਡ ਨੂੰ ਨੁਕਸਾਨ ਪਹੁੰਚਾਉਣ ਲਈ ਜਾਦੂ ਟੂਣੇ ਕਰਦੀ ਹੈ। ਪਹਿਲਾਂ ਪੰਚਾਇਤ ਨੇ ਉਸਨੂੰ ਸੱਥ ਵਿੱਚ ਬੁਲਾਇਆ ਤੇ ਆਪਣਾ ਦੋਸ਼ ਇਕਬਾਲ ਕਰਨ ਲਈ ਆਖਿਆ। ਇਨਕਾਰ ਕਰਨ ਤੇ ਉਸਨੂੰ ਗਾਲਾਂ ਕਢੀਆਂ ਗਈਆਂ ਅਤੇ ਸਾਰਿਆਂ ਸਾਹਮਣੇ ਮਾਰਿਆ ਗਿਆ। ਉਨ੍ਹਾਂ ਨੇ ਉਸ ਨੂੰ ਮਾਰਨ ਦੀ ਧਮਕੀ ਵੀ ਦਿੱਤੀ ਮਾਨਸਿਕ ਤਸੀਹੇ ਤੇ ਸ਼ਰੀਰਕ ਤਸ਼ੱਦਦ ਦੀ ਤਾਬ ਨਾ ਝੱਲਣ ਕਾਰਣ ਉਸਨੇ ਖੁਦਕੁਸ਼ੀ ਕਰ ਲਈ।

(ਹਿੰਦੁਸਤਾਨ ਟਾਈਮੰਜ਼)

## ਮੰਦਰ ਦੀਆਂ ਚਾਰ ਮੂਰਤੀਆਂ ਚੋਰੀ ....

ਮੰਦਰ ਦੀਆਂ ਚਾਰ ਮੂਰਤੀਆਂ ਚੋਰੀ .... ਮਨਰਕਦ ਦੇ ਨਜ਼ਦੀਕ ਧਰਮਾਨ ਕੋਵਿਲ ਵਿਖੇ ਮੰਦਰ ਚੋਂ ਚਾਰ ਮੂਰਤੀਆਂ ਚੋਰੀ ਹੋ ਗਈਆਂ ਹਨ। ਇਸ ਚੋਰੀ ਦਾ ਪਤਾ ਸਵੇਰ ਵੇਲੇ ਲੱਗਾ ਜਦੋਂ ਪੁਜਾਰੀ ਪੂਜਾ ਲਈ ਉੱਥੇ ਪਹੁੰਚਿਆ। ਇਹ ਮੂਰਤੀਆਂ ਪੰਚਾਲੀ ਅੰਮਾ, ਸ਼੍ਰੀ ਕ੍ਰਿਸ਼ਨਾਂ, ਰਘੁਮਤਾ ਅਤੇ ਸਤਿਆਭਾਮਾ ਦੀਆਂ ਸਨ। ਪੁਲਿਸ ਨੇ ਕੇਸ ਦਰਜ ਕਰਕੇ ਪੜਤਾਲ ਸ਼ੁਰੂ ਕਰ ਦਿੱਤੀ ਹੈ।

(ਹਿੰਦੁਸਤਾਨ ਟਾਈਮਜ਼, ਮਈ,99)

## ਅਸਮਾਨੀ ਬਿਜਲੀ ਨਾਲ ਚਾਰ 5 ਮੌਤਾਂ ....

**ਦਾਵਣਗੇਰੇ** - ਕਰਨਾਟਕ ਦੇ ਇਸ ਜ਼ਿਲੇ ਦੇ ਪਿੰਡ ਦੁਰਗਾਵਤੀ ਵਿੱਚ ਬੁਧਵਾਰ ਸਵੇਰ ਇਕ ਮੰਦਰ ਉਪਰ ਬਿਜਲੀ ਡਿੱਗਣ ਕਾਰਣ ਮੰਦਰ ਵਿੱਚ ਆਸਰਾ ਲਈ ਬੈਠੇ ਪੰਜ ਵਿਅਕਤੀ ਮਾਰੇ ਗਏ।

(ਮਈ9, ਪੀ.ਟੀ.ਆਈ. ਪੰਜਾਬੀ ਟ੍ਰੀਬਿਊਨ)

## ਭਬੂਤੀ ਦੀ ਥਾਂ ਸਲਫਾਸ ਪਾਊਡਰ ਚੱਟਣ ਨਾਲ ਮੌਤ

**ਬੁਢਲਾਢਾ, 3 ਮਈ** - ਦੇਵੀ ਦੀ ਮੂਰਤੀ ਕੋਲੋਂ ਭਬੂਤੀ ਖਾਣ ਦੀ ਥਾਂ ਤੇ ਸਲਫਾਸ ਦੀਆਂ ਗੋਲੀਆਂ ਦਾ ਪਾਊਡਰ ਖਾ ਜਾਣ ਤੇ ਕੱਲ ਇੱਥੇ ਇਕ ਵੀਹ ਸਾਲਾ ਔਰਤ ਤੇ ਦੋ ਬੱਚਿਆਂ ਦੀ ਮਾਂ ਦੀ ਮੌਤ ਹੋ ਗਈ। ਦੱਸਿਆ ਜਾਂਦਾ ਹੈ ਕਿ ਪ੍ਰਵੀਨ ਰਾਣੀ ਪਤਨੀ ਦਰਸ਼ਨ ਕੁਮਾਰ ਵਾਸੀ ਪੁਰਾਣੀ ਮੰਡੀ, ਬੁਢਲਾਢਾ ਨੇ ਤੜਕਸਾਰ ਰੋਜ਼ ਵਾਂਗ ਦੇਵੀ ਦੀ ਮੂਰਤੀ ਅੱਗੇ ਪਈ ਭਬੂਤੀ ਚੱਟ ਲਈ। ਜਿਸ ਦੀ ਹਾਲਤ ਖਰਾਬ ਹੋਣ ਤੇ ਤੁਰੰਤ ਹਸਪਤਾਲ ਵਿੱਚ ਦਾਖਲ ਕਰਵਾਇਆ ਗਿਆ, ਜਿੱਥੇ ਉਹ ਦਮ ਤੋੜ ਗਈ।

## ਚਰਚ ਜਾਣ ਵਾਲੇ ਅਗਵਾ ....

**ਕੈਲੀ (ਕੋਲੰਬੀਆ)** - ਖੱਬੇ ਪੱਖੀ ਕੋਲੰਬੀਆਈ ਬਾਗੀਆਂ ਨੇ ਇਕ ਪ੍ਰਾਰਥਨਾ ਸਭਾ ਵਿੱਚ ਕੋਈ 100 ਚਰਚ ਜਾਣ ਵਾਲਿਆ ਨੂੰ ਅਗਵਾ ਕਰ ਲਿਆ। ਅਗਵਾ ਕੀਤੇ ਗਏ ਲੋਕਾਂ ਜਿਨ੍ਹਾਂ ਵਿੱਚ ਬੱਚੇ ਵੀ ਸ਼ਾਮਲ ਹਨ, ਨੂੰ ਅਗਵਾਕਾਰ ਟਰੱਕਾਂ ਵਿੱਚ ਬਿਠਾ ਕੇ ਅਣਦੱਸੀ ਥਾਂ ਵੱਲ ਲੈ ਗਏ। ਹਥਿਆਰਬੰਦ ਫੌਜ਼ਾਂ ਦੇ ਮੁੱਖੀ ਜਨਰਲ ਫਰਨੈਂਡੇਸ ਟੈਪੀਅਸ ਨੇ ਦੱਸਿਆ ਕਿ ਫੌਜ ਅਤੇ ਕਮਾਂਡੋਜ਼ ਵਲੋਂ ਲਾਗਲੇ ਪਹਾੜਾਂ ਵਿਚ ਅਗਵਾਕਾਰਾਂ ਦਾ ਪਿੱਛਾ ਕੀਤੇ ਜਾਣ ਤੇ ਉਹਨਾਂ ਘੱਟੋ-ਘੱਟ 79 ਬੰਦਕਾਂ ਨੂੰ ਛੱਡ ਦਿਤਾ

(1 ਜੂਨ 99, ਪੰਜਾਬੀ ਟ੍ਰੀਬਿਊਨ)

## 24 ਘੰਟਿਆਂ ਚ 20 ਵਾਰ ਫਟਣ ਵਾਲਾ ਜੁਆਲਾਮੁਖੀ ....

**ਕੋਲੀਮਾ, 15 ਮਈ** - 24 ਘੰਟਿਆਂ ਚ ਮੈਕਸੀਕੋ ਦਾ ਵੋਲਕਨ ਡੀ ਫੀਉਗੋ 20 ਵਾਰ ਫਟਿਆ ਹੈ। 3960 ਮੀਟਰ ਉੱਚੇ ਇਸ ਜੁਆਲਾਮੁਖੀ ਉਪਰ ਸਾਇਸਦਾਨ ਤਿੱਖੀ ਨਿਗਾਹ ਰਖ ਰਹੇ ਹਨ। 10 ਮਈ ਵਾਲੇ ਦਿਨ ਲਾਗਲੇ 800 ਪਿੰਡਾਂ ਨੂੰ ਖਾਲੀ ਕਰਨ ਦੇ ਹੁਕਮ ਦਿੱਤੇ ਗਏ। ਜਦੋਂ ਜੁਆਲਾਮੁਖੀ ਨੇ ਸੁਆਹ ਤੇ ਲਾਵਾ ਬਾਹਰ ਉਗਲਣਾ ਸ਼ੁਰੂ ਕੀਤਾ। ਇਹ ਜੁਆਲਾਮੁਖੀ ਮੈਕਸੀਕੋ ਸ਼ਹਿਰ ਤੋਂ ਦੱਖਣ ਵਲ 450 ਕਿਲੋਮੀਟਰ ਤੇ ਸਥਿਤ ਹੈ।

ਬੱਚਿਆਂ ਦਾ ਕੋਨਾ

# ਫੋਟੋਗ੍ਰਾਫਿਕ ਭੂਤ-ਪ੍ਰੇਤ

- ਹਰਿੰਦਰ ਪਾਲ ਕੁੰਟਾਂ

ਫੋਟੋਗਰਾਫੀ ਦਾ ਸ਼ੌਕ ਭਾਵੇਂ ਕਿ ਮਹਿੰਗਾ ਹੈ ਪਰ ਯੂਰਪ ਦੇ ਛੋਟੇ-ਛੋਟੇ ਦੇਸ਼ਾਂ ਵਿਚ ਵੀ ਭਾਰਤ ਵਰਗੇ ਵੱਡੇ ਦੇਸ਼ ਤੋਂ ੯ ਗੁਣਾਂ ਵੱਧ ਕੈਮਰੇ ਹਨ ਲੋਕਾਂ ਕੋਲ । ਭਾਰਤੀ ਲੋਕਾਂ ਕੋਲ ਧਰਮ ਦੇ ਨਾਮ ਤੇ ਤਾਂ ਬਹੁਤ ਪੈਸਾ ਹੈ, ਇਕ ਗਰੀਬ ਵੀ ਦਿਨ ਦੀ ਪਾਈ ਦਿਹਾੜੀ ਚੋਂ ਵੱਧ ਤੋਂ ਵੱਧ ਮੰਦਰਾਂ, ਮਸਜਿਦਾਂ, ਗੁਰਦਵਾਰਿਆਂ ਵਿੱਚ ਦਾਨ ਦੇਣਾਂ ਚਾਹੁੰਦਾ ਹੈ। ਕਈ ਅਖੌਤੀ ਮਹਾਪੁਰਸ਼, ਸਾਧ-ਸੰਤ, ਆਦਿ ਲੋਕਾਂ ਨੂੰ ਭੂਤਾਂ-ਪ੍ਰੇਤਾਂ ਦੀ ਫੋਟੋ ਦਿਖਾਉਦੇ ਹਨ ਅਤੇ ਲੁੱਟ-ਖਸੁੱਟ ਕਰਦੇ ਹਨ । ਸੋ ਇੱਥੇ ਕੈਮਰੇ ਦੀਆਂ ਟਰਿਕਾਂ ਰਾਂਹੀ ਪੇਸ਼ ਹੈ, ਭੂਤਾਂ (ਜੋ ਵਾਸਤਵ ਵਿੱਚ ਨਹੀਂ ਹੁੰਦੇ ) ਦੇ ਚਿੱਤਰ ਖਿੱਚਣ ਦੀਆਂ ਵਿਧੀਆਂ।

***ਬਲੈਕ ਐਂਡ ਵਾਈਟ ਭੂਤ*** - ਰੌਸ਼ਨੀ ਦੀ ਵਰਤੋਂ ਕਰਕੇ ਵੀ ਅਸੀ ਬਹੁਤ ਵਧੀਆ ਭੂਤੀਆ ਚਿੱਤਰ ਖਿੱਚ ਸਕਦੇ ਹਾਂ । ਆਪਣੇ ਮਿੱਤਰ ਦੇ ਮੂੰਹ ਤੇ ਪਾਉਡਰ, ਠੋਡੀ, ਗੱਲਾਂ, ਕੰਨਾਂ, ਨੱਕ ਦੇ ਹੇਠਲੇ ਭਾਗ ਤੇ, ਅੱਖਾਂ ਦੇ ਉਪਰੀ ਭਾਗ ਤੇ ਲਗਾ ਕੇ ਨਕਲੀ ਦੰਦ (ਭੂਤੀਆ ਟਾਇਪ) ਉਸਨੂੰ ਮੂੰਹ ਚ ਪਵਾਏ । ਅਤੇ ਪਿੱਛੇ ਕਾਲਾ ਪਰਦਾ ਟੰਗੋ । ਛੋਟੀਆਂ ਟਾਰਚਾਂ ਲੈ ਕੇ ਠੋਡੀ ਦੀ ਹੇਠਲੇ ਭਾਗ ਤੇ ਰੌਸ਼ਨੀ ਮਾਰੋ । ਦੂਸਰੀ ਟਾਰਚ ਨਾਲ ਇੱਕ ਗੱਲ ਤੇ ਤੀਸਰੀ ਨਾਲ ਦੂਸਰੀ ਗੱਲ ਤੇ ਰੌਸ਼ਨੀ ਮਾਰੋ । ਫਿਰ ਉਸ ਦਾ ਕਲਰ ਫਿਲਮ ਨਾਲ ਖਿੱਚੋ ਤਾਂ ਵਧੀਆ ਹੈ । ਚਿੱਤਰ ਕਿਸੇ ਵੀ ਫਿਲਮ ਨਾਲ ਖਿੱਚੋ । ਤਦ ਟਾਰਚ ਤੋਂ ਇਲਾਵਾ ਹੋਰ ਕੋਈ ਰੋਸ਼ਨੀ ਨਾ ਹੋਵੇ। ਇਨਲਾਰਜਰ ਦੁਆਰਾ ਫੋਟੋ ਨੂੰ ਵੱਡਾ ਕਰੋ । ਚਿੱਤਰ ਸਾਹਮਣੇ ਹੋਵੇਗਾ ।

***ਧੂੰਏ ਦਾ ਭੂਤ*** - ਜੇਕਰ ਇੱਕ ਸਿਗਰੇਟ ਨੂੰ ਜਲਾ ਕੇ ਉਸ ਦੀ ਫੋਟੋਗ੍ਰਾਫੀ ਕਰੀਏ ਤਾਂ ਵੀ ਭੂਤੀਆਂ ਚਿਤਰ ਖਿਚੇ ਜਾ ਸਕਦੇ ਹਨ । ਸਿਗਰਟ ਨੂੰ ਅਜਿਹੀ ਥਾਂ ਤੇ ਜਲਾਓ ਜਿੱਥੇ ਕਿ ਬੈਕਗਰਾਊਡ ਕਾਲੀ ਹੋਵੇ । ਸਿਗਰੇਟ ਦੇ ਧੂੰਏ ਦਾ ਚਿੱਤਰ ਖਿੱਚਕੇ ਸ਼ਟਰ ਬੰਦ ਕਰੋ ਕੁਝ ਦੇਰ ਬਾਅਦ ਇਸ ਨੈਗੇਟਿਵ ਨੂੰ ਕਿਸੇ ਦੂਸਰੇ ਨੈਗਟਿਵ ਨਾਲ ਮਿਲਾਕੇ ਵੱਡਾ ਕਰਨ ਤੇ ਬਹੁਤ ਹੀ ਰਹੱਸਮਈ ਚਿੱਤਰ ਖਿੱਚੇ ਜਾ ਸਕਦੇ ਹਨ।

***ਉਡਦਾ ਭੂਤ ਜਾਂ ਮਨੁੱਖ*** - ਇਸ ਵਿਧੀ ਦੁਆਰਾ ਵੀ ਕਾਫ਼ੀ ਰਹੱਸਮਈ ਚਿੱਤਰ ਖਿੱਚੇ ਜਾ ਸਕਦੇ ਹਨ । ਪਹਿਲਾਂ ਕਿਸੇ ਚਾਂਦਨੀ ਰਾਤ ਵਿੱਚ ਚੰਦਰਮੇ ਦਾ ਚਿੱਤਰ ਇਸ ਤਰ੍ਹਾਂ ਖਿੱਚੋ ਕਿ ਚੰਦ ਦਾ ਚਿੱਤਰ ਫੋਟੋ ਦੇ ਇਕ ਸਾਇਡ ਨੂੰ ਹੋਵੇ । ਫਿਰ ਜਿਸ ਮਨੁੱਖ, ਪਸ਼ੂ ਆਦਿ ਤੁਸੀਂ ਉੱਡਦੇ ਦਿਖਾਉਣਾਂ ਹੈ ਉਸਦਾ ਚਿੱਤਰ ਵੀ ਕਾਲੀ ਬੈਕਗਰਾਊਡ ਲਗਾਕੇ ਖਿੱਚੋ। ਦੋਨਾਂ ਨੈਗਟਿਵਾਂ ਨੂੰ ਮਿਲਾਕੇ ਇਸ ਪ੍ਰਕਾਰ ਐਨਲਾਰਜ ਕਰੋ ਕਿ ਵਿਅਕਤੀ ਚੰਦਰਮੇ ਦੇ ਨਜ਼ਦੀਕ ਉੱਡਣ ਵਾਲੇ ਪੋਜ਼ ਵਿੱਚ ਹੋਵੇ । ਜੇਕਰ ਭੂਤ ਨੂੰ ਉੱਡਦੇ ਦਿਖਾਉਂਣਾ ਹੈ ਤਾਂ ਉਸ ਮਨੁੱਖ ਨੂੰ ਭੂਤਾਂ ਵਰਗਾ ਮੇਕਅੱਪ ਕਰਾ ਕੇ ਫੋਟੋ ਲਈ ਜਾਵੇ । ਇਸ ਤਰ੍ਹਾਂ ਖਿੱਚਿਆ ਗਿਆ ਚਿੱਤਰ ਆਪਣੇ ਆਪ ਵਿੱਚ ਵੱਖਰਾ ਹੀ ਹੋਵੇਗਾ ।

***ਭੂਤ ਖਾਵੇ ਇਨਸਾਨ*** - ਇਸ ਤਰ੍ਹਾਂ ਦੇ ਚਿਤਰਾਂ ਵਿੱਚ ਕਿਸੇ ਭੂਤ ਆਦਿ ਨੂੰ ਕਿਸੇ ਇਨਸਾਨ, ਪਸ਼ੂ ਆਦਿ ਜਾਂ ਬਿਲਡਿੰਗ ਆਦਿ ਨੂੰ ਮੂੰਹ ਵਿੱਚ ਰੱਖਦੇ ਦਿਖਾਇਆ ਜਾਂਦਾ ਹੈ । ਇਹ ਸੰਭਵ ਹੈ ਫੋਟੋਮਾਟੇਜ ਵਿਧੀ ਰਾਂਹੀ । ਇਸ ਵਿੱਚ ਕਿਸੇ ਭੂਤ ਆਦਿ ਦਾ ਮੂੰਹ ਖੋਲਕੇ ਚਿੱਤਰ ਲਿਆ ਜਾਂਦਾ ਹੈ ਉਸਨੂੰ ਵੱਡੇ ਸਾਇਜ਼ ਦਾ ਕੀਤਾ ਜਾਂਦਾ ਹੈ । ਅਤੇ ਉਸਦੇ ਮੂੰਹ ਅੰਦਰ ਕਿਸੇ ਵਿਅਕਤੀ, ਪਸ਼ੂ ਜਾਂ ਬਿਲਡਿੰਗ ਆਦਿ ਦਾ ਚਿੱਤਰ (ਕੇਵਲ ਖਾਣ ਵਾਲੀ ਚੀਜ਼ ਦਾ) ਕੱਟਕੇ ਰਬੜ ਸੀਮੇਂਟ ਜਾਂ ਰਬੜ ਸੈਲਿਊਸ਼ਨ ਰਾਂਹੀ ਜੋੜਿਆ ਜਾਂਦੀ ਹੈ ਅਤੇ ਉਸ ਬਣੇ ਚਿੱਤਰ ਤੋਂ ਚਿੱਤਰ ਖਿੱਚਕੇ ਨੈਗਟਿਵ ਤਿਆਰ ਕੀਤਾ ਜਾਂਦਾ ਹੈ । ਉਸਨੂੰ ਐਨਲਾਰਜ ਕਰਕੇ ਜੋ ਪ੍ਰਿੰਟ ਪ੍ਰਾਪਤ ਹੁੰਦਾ ਹੈ ਉਸਨੂੰ ਰਿਚਟਿੰਗ ਕਰਕੇ (ਭਾਵ ਸ਼ੇਡ ਕਰਕੇ, ਰੰਗ ਭਰਕੇ ) ਅਜਿਹਾ ਚਿੱਤਰ ਤਿਆਰ ਕੀਤਾ ਜਾਂਦਾ ਹੈ । ⟶

# ਸ਼ੰਕਾ ਨਵਿਰਤੀ

***ਸ਼ੰਕਾ - ਛਪਾਕੀ ਹੋਣ ਦਾ ਕੀ ਕਾਰਨ ਹੈ ? ਕੀ ਛਪਾਕੀ ਕੋਈ ਜਾਨਵਰ ਹੈ ? ਕੀ ਛਪਾਈ ਹਥੌਲੇ ਨਾਲ ਠੀਕ ਹੋ ਜਾਂਦੀ ਹੈ ।***

*-ਕਾਂਸਟੇਬਲ ਕਸ਼ਮੀਰ ਸਿੰਘ ਨੰਬਰ 1176, ਕੇਂਦਰੀ ਜੇਲ ਫਿਰੋਜ਼ਪੁਰ*

***ਨਵਿਰਤੀ*** - ਛਪਾਕੀ ਆਮ ਬੋਲਚਾਲ ਵਿਚ ਚਮੜੀ ਦੇ ਅਲਰਜੀ ਰੋਗ ਨੂੰ ਕਹਿੰਦੇ ਹਨ ਜੋ ਸਰੀਰ ਵਿੱਚ ਕਿਸੇ ਵੀ ਬਾਹਰੀ ਕਣ ਜੋ ਸਰੀਰ ਨੂੰ ਪਸੰਦ ਨਾ ਹੋਵੇ, ਦੇ ਅੰਦਰ ਘੁਲ ਆਉਣ ਨਾਲ ਹੁੰਦਾ ਹੈ । ਇਹ ਬਾਹਰੀ ਕਣ ਧੂੜ, ਕਿਸੇ ਜਾਨਵਰ ਦਾ ਮਲ-ਮੂਤਰ, ਆਂਡੇ, ਡੰਗ, ਕੋਈ ਦੁਆਈ, ਪਰਾਗ ਕਣ ਆਦਿ ਕੁਝ ਵੀ ਹੋ ਸਕਦਾ ਹੈ । ਛਪਾਕੀ ਕੋਈ ਵਿਸ਼ੇਸ ਜਾਨਵਰ ਜਾਂ ਪੰਛੀ ਜਾਂ ਕੀਟ-ਪਤੰਗਾਂ ਨਹੀਂ ਹੈ । ਕਿਸੇ ਵਿਅਕਤੀ ਵਿਸ਼ੇਸ ਨੂੰ ਕਿਸੇ ਵਿਸ਼ੇਸ਼ ਜਾਨਵਰ, ਪੰਛੀ ਜਾਂ ਪਤੰਗੇ ਤੋਂ ਅਲਰਜੀ ਹੋ ਸਕਦੀ ਹੈ । ਛਪਾਕੀ ਭਾਵ ਚਮੜੀ ਦੀ ਅਲਰਜੀ ਕਿਸੇ ਜਾਦੂ-ਟੂਣੇ ਜਾਂ ਹਥੌਲੇ ਨਾਲ ਠੀਕ ਨਹੀਂ ਹੁੰਦੀ ਕਿਉਂਕਿ ਅਜਿਹੀਆਂ ਗੱਲਾਂ ਫਜ਼ੂਲ ਤੇ ਵਹਿਮ ਹਨ । ਵੈਸੇ ਆਮ ਸਧਾਰਣ ਅਲਰਜੀ (ਛਪਾਕੀ) ਆਪਣੇ ਆਪ ਸਰੀਰ ਦੀ ਬਚਾਓ-ਪ੍ਰਬੰਧ ਦੇ ਰਾਹੀਂ ਵੀ ਕਈ ਵਾਰ ਠੀਕ ਹੋ ਜਾਂਦੀ ਹੈ । ਮਾਹਿਰ ਡਾਕਟਰਾਂ ਦੀ ਰਾਇ ਅਨੁਸਾਰ ਇਸ ਸੰਬੰਧੀ ਅਣਗਹਿਲੀ ਵਰਤਣੀ ਕਈ ਵਾਰ ਗੰਭੀਰ ਉਲਝਣਾਂ ਖੜੀਆਂ ਕਰ ਸਕਦੀ ਹੈ । ਸਾਹ-ਕਾਲੀ ਵਿਚ ਆਉਣ ਨਾਲ ਖਤਰਾ ਕਰ ਸਕਦੀ ਹੈ । ਸੋ ਛਪਾਕੀ ਨਿਕਲਣ ਦੀ ਸੂਰਤ ਵਿੱਚ ਮਾਹਿਰ ਡਾਕਟਰ ਦੀ ਰਾਇ ਨਾਲ ਦੁਆਈ ਲੈਣੀ ਚਾਹੀਦੀ ਹੈ । ਤੁਰੰਤ ਡਾਕਟਰੀ ਸਹਾਇਤਾ ਨੇੜੇ ਨਾ ਹੋਣ ਤੇ ਮਰੀਜ਼ ਨੂੰ ਆਮ ਵਰਤੀਆਂ ਜਾਣ ਵਾਲੀਆਂ ਐਂਟੀ-ਅਲਰਜਿਕ ਦੁਆਇਆਂ ਦਿੱਤੀਆਂ ਜਾ ਸਕਦੀਆਂ ਹਨ ।

***ਸ਼ੰਕਾ - ਕੀ ਬਿੱਲੀ ਮਾਰਨੀ ਮਹਾਂ ਪਾਪ ਹੈ ? ਕੀ ਬਿੱਲੀ ਮਾਰਨ ਵਾਲਾ ਅੰਨਾ ਹੋ ਜਾਂਦਾ ਹੈ ਜਾਂ ਕੀ ਬਿੱਲੀ ਦੇ ਦੰਦਾਂ ਵਿਚ ਕੋਈ ਖਾਸ ਜ਼ਹਿਰ ਹੁੰਦਾ ਹੈ ?***

*- ਸਵਿੰਦਰਜੀਤ ਸਿੰਘ ਧਾਲੀਵਾਲ, ਰਾਮੇਆਣਾ*

***ਨਵਿਰਤੀ*** - ਬਿੱਲੀ ਹੋਰ ਜਾਨਵਰਾਂ ਵਾਂਗ ਹੀ ਇੱਕ ਜਾਨਵਰ ਹੈ, ਇਸਨੂੰ ਮਾਰਨ ਦਾ ਵੱਧ ਜਾਂ ਘਟ ਪਾਪ ਜਾਂ ਪੁੰਨ ਲੱਗਣ ਦੀ ਗੱਲ ਨਿਰਮੂਲ ਹੈ। ਵੈਸੇ ਧਰਤੀ ਉਪਰ ਰਹਿਣ ਵਾਲੇ ਸਾਰੇ ਜੀਵਾਂ ਦੇ ਧਰਤੀ ਉਪਰ ਰਹਿਣ ਦਾ ਹੱਕ ਹੈ ਅਤੇ ਇਹ ਕੁਦਰਤੀ ਜੀਵ-ਸਮਤੋਲ ਲਈ ਵੀ ਜਰੂਰੀ ਹੈ । ਕੋਈ ਵੀ ਜਾਨਵਰ ਜਿਨੀ ਦੇਰ ਮਨੁੱਖੀ ਹੋਂਦ ਲਈ ਖਤਰਾ ਨਾ ਹੋਵੇ ਜਾਂ ਮਨੁੱਖ ਦੇ ਜਿਉਂਦੇ ਰਹਿਣ ਲਈ ਜਰੂਰੀ ਨਾ ਹੋਵੇ ਕਿਸੇ ਜਾਨਵਰ ਨੂੰ ਮਾਰਨਾ ਵੀ ਠੀਕ ਨਹੀਂ ਹੈ ਪਰ ਇਥੇ ਸਪਸ਼ਟ ਕਰ ਦੇਣ ਯੋਗ ਹੋਵੇਗਾ ਕਿ ਕਿਸੇ ਵੀ ਜਾਨਵਰ ਨੂੰ ਮਾਰਨ ਜਾਂ ਨਾ ਮਾਰਨ ਦਾ ਕਿਸੇ ਅਖੌਤੀ ਪਾਪ-ਪੁੰਨ ਨਾਲ ਕੋਈ ਸਬੰਧ ਨਹੀਂ ਹੈ । ਬਿੱਲੀ ਮਾਰਨ ਨਾਲ ਕੋਈ ਵਿਅਕਤੀ ਅੰਨਾ ਨਹੀਂ ਹੁੰਦਾ । ਬਿੱਲੀ ਕਾਰਨੀਵੋਰਾ ਫੈਮਿਲੀ ਦੀ ਮੈਂਬਰ ਹੈ ਜਿਸ ਵਿਚ ਕੁਤੇ, ਗਿੱਦੜ, ਬਘਿਆੜ, ਸ਼ੇਰ ਆਦਿ ਆਉਂਦੇ ਹਨ । ਕਿਸੇ ਖਾਸ ਬਿੱਲੀ ਦੇ ਹਲਕੀ ਹੋਣ ਨਾਲ ਹਲਕਾਅ ਹੋ ਸਕਦਾ ਹੈ ਨਹੀਂ ਤਾਂ ਕਿਸੇ ਵੀ ਹੋਰ ਜਾਨਵਾਰ ਦੇ ਕੱਟਣ ਵਾਂਗ ਹੀ ਬਿੱਲੀ ਦੇ ਕੱਟੇ ਘੱਟ ਜਾਂ ਵੱਧ ਗੰਭੀਰ ਜਖਮ ਹੋ ਸਕਦਾ ਹੈ । ਤੁਹਾਡੀ ਜਾਣਕਾਰੀ ਲਈ ਇਹ ਵੀ ਦੱਸਣਯੋਗ ਹੋਵੇਗਾ ਕਿ ਭਾਰਤ ਵਿਚਲਾ ਗੰਧੀਲਾ ਕਬੀਲਾ ਜਿਸਨੂੰ ਪੰਜਾਬ ਵਿਚ ਬਿੱਲੀਮਾਰ ਆਖਦੇ ਹਨ, ਇਸਦਾ ਮਾਸ ਬੜੇ ਸ਼ੌਕ ਨਾਲ ਖਾਂਦੇ ਹਨ । ਵਿਦੇਸ਼ਾਂ ਵਿੱਚ ਵੀ ਇਸਦਾ ਮੀਟ ਆਮ ਖਾਧਾ ਜਾਂਦਾ ਹੈ ।

ਇਸ ਤਰ੍ਹਾਂ ਅਸੀਂ ਦੇਖਦੇ ਹਾਂ ਕਿ ਫੋਟੋਗ੍ਰਾਫੀ ਵਿੱਚ ਕਈ ਵਿੱਧੀਆਂ ਹਨ ਜਿਨ੍ਹਾਂ ਰਾਂਹੀ ਭੂਤੀਆ ਫੋਟੋਆ ਖਿੱਚੀਆਂ ਜਾ ਸਕਦੀਆਂ ਹਨ । ਇਨ੍ਹਾਂ ਤੋਂ ਇਲਾਵਾ ਹੋਰ ਵੀ ਕਈ ਵਿਧੀਆਂ ਹਨ, ਜਿਨ੍ਹਾਂ ਰਾਂਹੀ ਹੈਰਾਨੀਜਨਕ ਫੋਟੋਗ੍ਰਾਫੀ ਕੀਤੀ ਜਾ ਸਕਦੀ ਹੈ ।



ਕਹਾਣੀ

# ਚਿੱਕੜ

- ਮਦਨ ਲਾਲ ਮੁਕੇਰੀਆਂ

ਵਹੁਟੀਏ ਕੀ ਹਾਲ ਏ ਹੁਣ ਮੁੰਡੇ ਦਾ, ਕੋਈ ਫਰਕ ਹੈ ਜਾਂ ਨਹੀਂ ? ਤਾਈ ਕਿਸ਼ਨੀ ਨੇ ਦੇਬੋ ਨੂੰ ਪੁੱਛਿਆ ।

ਤਾਈ ਜੀ ਹਾਲ ਤਾਂ ਓਹੋ ਜਿਹਾ ਹੀ ਐ, ਪਤਾ ਨਹੀਂ ਕੀ ਗੱਲ ਏ ਦਵਾਈ ਦਾਰੂ ਕੋਈ ਅਸਰ ਕਰਦਾ ਹੀ ਨਹੀਂ ਅਸੀਂ ਤਾਂ ਥੱਕ ਗਏ ਆਂ ਡਾਕਟਰਾਂ ਦੇ ਚੱਕਰ ਲਗਾ-ਲਗਾ ਕੇ, ਦਿਨ ਰਾਤ ਸਾਰਾ ਟੱਬਰ ਇੱਕ ਲੱਤ ਭਾਰ ਖੜਾ ਰਹਿੰਦਾ ਹੈ । ਮੇਰੀ ਤਾਂ ਸਮਝ ਵਿੱਚ ਕੁਝ ਨਹੀਂ ਪੈਂਦਾ, ਕੀ ਕਰਾਂ ਤੇ ਕੀ ਨਾਂ ਕਰਾਂ । ਦੇਬੋ ਨੇ ਬੜੇ ਹੀ ਦੁਖੀ ਦਿਲ ਨਾਲ ਤਾਈ ਨੂੰ ਕਿਹਾ ।

ਮੈਨੂੰ ਤਾ ਕੁਝ ਹੋਰ ਹੀ ਨਜ਼ਰ ਆਉਂਦਾ ਏ.......

ਕੀ ਤਾਈ ਜੀ, ਤੁਸੀ ਤਾਂ ਸਿਆਣੇ ਓ ਤੁਸੀਂ ਦਸੋ ਕੀ ਗੱਲ ਹੋਵੇਗੀ। ਆ ਜਾਓ ਅੱਗੇ, ਏਥੇ ਕਿਉਂ ਗਲੀ ਵਿੱਚ ਖੜੇ ਓ, ਘਰ ਚਲਦੇ ਆਂ ਬੈਠ ਕੇ ਕੋਈ ਗੱਲ ਕਰਦੇ ਆ । ਦੇਵੋ ਤਾਈ ਨੂੰ ਬਾਹੋਂ ਫੜ ਕੇ ਆਪਣੇ ਘਰ ਨੂੰ ਲੈ ਗਈ ।

ਤਾਈਂ ਕਿਸ਼ਨੀ ਨੇ ਮੰਜੇ ਉਤੇ ਪਏ ਗੋਗੀ ਵੱਲ ਝਾੜੀ ਮਾਰੀ ਤੇ ਦੂਸਰੇ ਮੰਜੇ ਉਤੇ ਬੈਠਦੀ ਹੋਈ ਆਖਣ ਲੱਗੀ । ਜੇ ਮੇਰੀ ਮੰਨੇ ਤਾਂ ਸੁਖ ਪਾਏਂਗੀ..........

ਤਾਈ ਜੀ ਤੁਸੀ ਗੱਲ ਤਾਂ ਕਰੋ, ਭਲਾ ਅੱਗੇ ਕਦੇ ਅਸੀਂ ਤੁਹਾਡੀ ਕੋਈ ਗੱਲ ਮੋੜੀ ਆ । ਦੇਬੋ ਨੇ ਤਾਈ ਦੀ ਗੱਲ ਮੁਕਣ ਤੋਂ ਪਹਿਲਾਂ ਹੀ ਗੱਲ ਕਰ ਦਿੱਤੀ ।

ਇਹਨੂੰ ਛੱਪੜੀ ਵਾਲੇ ਸੰਤਾਂ ਦੇ ਵਿਖਾ ਲੈ, ਉਪਰੀ ਸ਼ੈਅ ਲਗਦੀ ਆ ਇਹਨੂੰ ਆਹ ਵੇਖ ਲੈ ਮੁੰਡੇ ਵਿਚ ਭੋਰਾ ਜਿੰਨਾ ਵੀ ਖੂਨ ਰਿਹਾ ? ਸਾਰਾ ਖੂਨ ਚੀਜ਼ ਹੀ ਪੀ ਗਈ ਆ । ਭਲਾ ਬੰਤਾਂ ਤਾਂ ਨਹੀਂ ਸੀ ਏਥੇ ਆਇਆ .......

ਹੁਣ ਤਾਂ ਨਹੀਂ ਵੀਹ ਪੰਝੀਂ ਦਿਨ ਹੋ ਗਏ ਤਾਂ ਆਇਆ ਸੀ ਕਹਿੰਦਾ ਸੀ ਮੁੰਡੇ ਨੂੰ ਮੇਰੇ ਨਾਲ ਦਿਹਾੜੀ ਭੇਜ, ਓਹ ਜਦੋ ਮਕਾਨ ਬਣਾਉਣ ਲੱਗਾ ਸੀ ।

ਬੱਸ ਓਹੀ ਕਾਰਨ ਆ, ਜੋ ਭੇਜ ਦਿੰਦੀ ਤਾਂ ਇਹ ਨੌਬਤ ਨਹੀਂ ਸੀ ਆਉਣੀ, ਇਹ ਸਭ ਉਹਦੀ ਕਾਸ਼ਤਾਨੀ ਆ । ਕਸ਼ਮੀਰੋ ਦੇ ਮੁੰਡੇ ਨੂੰ ਵੀ ਓਹਨੇ ਹੀ ਭੂਤ ਚਮੇੜਿਆ ਸੀ । ਤੇਰੇ ਸਾਹਮਏ ਮਰਨੋ ਬਚਿਆ । ਸੰਤਾਂ ਹੀ ਠੀਕ ਕੀਤਾ ਏ ।

ਗੱਲ ਤਾ ਤਾਈ ਜੀ ਏਦਾਂ ਦੀ ਹੀ ਲਗਦੀ ਆ ਮੈਨੂੰ ਵੀ, ਪਰ ਪਹਿਲਾਂ ਮੈਂ ਇਹਦੇ ਵਾਰੇ ਗੌਰ ਹੀ ਨਹੀਂ ਕੀਤੀ - ਗੋਗੀ ਸਕੂਲ ਜਾਣ ਲਈ ਤਿਆਰ ਹੋ ਰਿਹਾ ਸੀ ਤੇ ਉਪਰੋਂ ਬੰਤਾ ਆ ਗਿਆ, ਦਿਹਾੜੀ ਤਾਈ ਮੈਂ ਜਵਾਬ ਦੇ ਦਿਤਾ ਹੈ ਮੈਨੂੰ ਕਹਿੰਦਾ ਪੜ੍ਹ ਕੇ ਵੀ ਬੰਦਾ ਪਾਗਲ ਹੀ ਹੁੰਦਾ ਏ, ਕਮਾਓਗੇ ਤਾਂ ਖਾਓਗੇ .........

ਲੈ ਬੱਸ ਮੇਰੀ ਗੱਲ ਠੀਕ ਹੀ ਨਿਕਲੀ । ਬੜਾ ਹਰਾਮਜਾਦਾ ਏ ਮਸਟੰਡਾ । ਮੈਨੂੰ ਪੂਰਾ ਸ਼ੱਕ ਸੀ ਉਹਦੇ ਤੇ, ਮੈ ਕਦੋ ਦੀ ਤੱਕਦੀ ਸਾਂ ਕਿ ਦੇਬੋ ਕੋਲ ਜਾਵਾਂ, ਪਰ ਟੈਮ ਹੀ ਨਹੀਂ ਲੱਗਾ । ਬੰਤੇ ਦੀ ਨਾ ਤਾ ਰੰਨ ਨਾ ਕੰਨ ਟੱਬਰ ਨਹੀਂ-ਟੇਰਾ ਨਹੀਂ ਲੋਕਾਂ ਨੂੰ ਵੀ ਕਹਿੰਦਾ ਕਿ ਸਾਰੇ ਉਜੜ ਜਾਣ । ਨਿੱਕੇ ਨਿਆਣਿਆ ਨੂੰ ਰਿਆੜ ਲਗਾ ਦਿੰਦਾ ਏ, ਸਾਰੇ ਮੁਹੱਲੇ ਦੇ ਤਾ ਨਿਆਣੇ ਓਹਦੇ ਕੋਲੋ ਡਰਦੇ ਆ । ਮੈਂ ਤੈਨੂੰ ਦੱਸਾਂ ਸਾਡਾ ਸੋਨੂੰ ਦੋ ਸਾਲ ਦਾ ਹੀ ਹੋਇਆ, ਜਦੋ ਵੀ ਬੰਤਾ ਲੰਘੇ ਦੌੜ ਕੇ ਅੰਦਰ ਵੜ ਜਾਂਦਾਂ ਏ ।

ਤਾਈ ਜੀ ਮੈਂ ਤਾਂ ਪਹਿਲਾ ਵੀ ਕਈ ਵਾਰ ਉਹਨਾਂ ਨੂੰ ਆਖਿਆ ਏ ਪਰ ਉਹ ਕਿਥੇ ਮੰਨਦੇ ਆ ।

ਚੱਲ ਆ ਲੈਣ ਦੇ ਅੱਜ ਸਕੂਲੋਂ ਮੈ ਕਰਦੀ ਆ ਉਹਦੇ ਨਾਲ ਗੱਲ । ਦੇਵੋ ਅਤੇ ਤਾਈ ਕਿਸ਼ਨੀ ਦੇ ਗੱਲਾਂ ਕਰਦਿਆ ਕਰਦਿਆ ਇਕ ਹੋਰ ਗੁਆਂਢਣ ਆ ਕੇ ਬੈਠ ਗਈ ਤੇ ਕਹਿਣ ਲੱਗੀ - ਭੈਣ ਕੀ ਸਲਾਹ ਬਣਾਈਆ ਹੁਣ ?

ਭੈਣੇ ਕੀ ਸਲਾਹ ਬਣਾਉਣੀ ਆ, ਦਵਾਇਆਂ ਦੇ-ਦੇ ਕੇ ਥੱਕ ਗਏ ਆ, ਤਾਈ ਕਹਿੰਦੀ ਆ ਪਈ ਛੱਪੜੀ ਵਾਲੇ ਸੰਤਾਂ ਨੂੰ ਵਖਾਓ ।

ਭੈਣੇ ਗੱਲ ਠੀਕ ਆ ਅੱਜ ਕਲ ਇਹੋ ਜਿਹੇ ਕੰਮ ਵਾਲੇ ਬੜੇ ਚਲੇ ਹੋਏ ਨੇ ਮੇਰੀ ਪਾਰ ਵਾਲੀ ਭੂਆ ਦੇ ਮੁੰਡੇ ਦਾ ਵੀ ਕੁਝ ਪਤਾ ਨਹੀਂ ਸੀ ਲਗਦਾ, ਵਿਚਾਰਾ ਸੁੱਕ ਕੇ ਤਵੀਤ ਹੋ ਗਿਆ, ਕੜੀ ਜਵਾਨ ਪੁਤ ਮਹੀਨੇ ਵਿੱਚ ਹੀ ਪਤਾ ਨਹੀਂ ਲੱਗਾ ।

ਗੁਆਢਣ ਦੀ ਗੱਲ ਸੁਣ ਕੇ ਦੇਬੋ ਦੇ ਪੈਰਾਂ ਥਲੋਂ ਜ਼ਮੀਨ ਖਿਸਕ ਗਈ ਤੇ ਅੱਖਾਂ ਵਿਚੋਂ ਹੰਝੂ ਕਿਰ ਆਏ । ਤਾਈ ਦੇਬੋ ਨੂੰ ਹੌਸ਼ਲਾ ਦੇਣ ਲੱਗੀ ਤੇ ਏਨੇ ਨੂੰ ਸੁਖਾ ਵੀ ਆ ਗਿਆ ।

ਕੀ ਗੱਲ ਹੋ ਗਈ, ਦਵਾਈ ਦਿੱਤੀ ਆ ਗੋਗੀ ਨੂੰ । ਸੁਖਾ ਕੰਧ ਨਾਲ ਸਾਇਕਲ ਖੜਾ ਕਰਦਾ ਹੋਇਆ ਬੋਲਿਆ ।

ਦਵਾਈ ਤਾਂ ਦਿੱਤੀ ਆ, ਮੰਜੇ ਤੇ ਟਿਕਦਾ ਹੀ ਨਹੀਂ, ਧੜੱਮ ਕਰਦਾ ਥੱਲੇ, ਪਿਸ਼ਾਬ ਵੀ ਉਪਰ ਹੀ । ਇਹਨਾ ਦਵਾਈਆ ਨਾਲ ਨਹੀਂ ਏਨੇ ਠੀਕ ਹੋਣਾ । ਇਹ ਕਹਿ ਕੇ ਦੇਬੋ ਜੋਰ-ਜੋਰ ਨਾਲ ਰੋਣ ਲੱਗ ਪਈ ।

ਹੌਸਲਾ ਕਰੀ ਦਾ ਹੁੰਦਾ, ਸਾਰਿਆਂ ਨਾਲ ਹੁੰਦੀਆਂ ਆਈਆਂ। ਤਾਈ ਜੀ ਨੇ ਕਿਹਾ ...

ਮੈ ਹੁਣ ਕੀ ਕਰਾਂ ਤਾਈ ਜੀ ਸਕੂਲ ਦੇ ਚਪੜਾਸੀ ਦੀ ਤਨਖਾਹ ਕਿੰਨੀ ਕੁ ਹੁੰਦੀ ਆ ਦੋ ਦਿਨ ਵਿੱਚ ਹੀ ਉੱਡ ਜਾਂਦੀ ਆ ਉਪਰ ਡਾਕਟਰਾਂ ਦੇ ਮੂਹ ਵੀ ਕੰਨਾ ਤੱਕ ਪਾਟੇ ਹੋਏ ਨੇ । ਹਜ਼ਾਰਾਂ ਤੋਂ ਥੱਲੇ ਗੱਲ ਹੀ ਨਹੀਂ ਕਰਦਾ ।

ਵੇ ਪੁੱਤ ਐਮੇ ਖੂਹ ਵਿੱਚ ਪੈਸੇ ਨਾ ਸੁਟੀ ਜਾ, ਮੁੰਡੇ ਨੂੰ ਕੋਈ ਬਿਮਾਰੀ ਨਹੀਂ ਛੱਪੜੀ ਵਾਲੇ ਸੰਤਾਂ ਦੇ ਲੈ ਜਾ ਠੀਕ ਹੋ ਜਾਣਾ ਏ ।

ਜੈ ਸ਼ਿਵ ਭੋਲੇ ਦੀ, ਮੇਰੇ ਲਾਗੇ ਨਾ ਕੋਈ ਵੀ ਆਇਓ ਸੜ ਜਾਓਗੇ। ਇਹ ਕਹਿ ਕੇ ਗੋਗੀ ਨੇ ਰਜਾਈ ਥੱਲੇ ਵਗਾਹ ਕੇ ਮਾਰੀ । ਤਾਈ ਕਿਸ਼ਨੀ ਨੂੰ ਲੱਤ ਮਾਰ ਕੇ ਥੱਲੇ ਸੁਟ ਦਿੱਤਾ ਉਠ ਕੇ ਬਾਹਰ ਨੂੰ ਭੱਜਣ ਲੱਗਾ ਤਾ ਸੁਖੇ ਨੇ ਦਰਵਾਜਾ ਬੰਦ ਕਰ ਦਿਤਾ ।

ਬਸ ਤਾਈ ਜੀ ਏਦਾਂ ਹੀ ਕਰਦਾ ਏ । ਇਕ ਦਿਨ ਅਸੀਂ ਸਾਰੀ ਰਾਤ ਲੱਭਦੇ ਰਹੇ ਕਿਧਰੇ ਨਾ ਲੱਭਿਆ ਸਵੇਰੇ ਜਾ ਕੇ ਮੋੜ ਵਾਲੇ ਪੁੱਲ ਥੱਲੋਂ ਦੇਬੋ ਨੇ ਲਿਆਉਂਦਾ । ਚਾਰ ਵਾਰੀ ਰੋਟੀ ਖਵਾ ਦੇਵੋ, ਫਿਰ ਵੀ ਕਹਿੰਦਾ ਮੈਂ ਭੁੱਖਾ । ਦੋ ਮਹੀਨੇ ਹੋ ਗਏ ਨੇ ਬਿਮਾਰ ਨੂੰ ਉਤੋਂ ਬਾਰਵੀਂ ਦੀ ਪੜ੍ਹਾਈ ਆ ।

ਵੇ ਪੁੱਤ ਪੜਾਈ ਨੂੰ ਮਾਰ ਗੋਲੀ, ਮੁੰਡਾ ਠੀਕ ਹੋ ਜਾਣਾ ਏ, ਚੱਲ ਸੰਤਾਂ ਦੇ ਜਾ ਆ ਹੁਣੇ, ਨਾਲ ਕਿਲੋ ਸਵਾ ਕਿਲੋ ਦੁੱਧ ਲੈ ਜਾਹ।

ਆ ਜਾਹ ਪੁਤੱਰ ਬਹੁਤ ਪ੍ਰੇਸ਼ਾਨ ਏ, ਘਰ ਚ ਕਲੇਸ਼ ਰਹਿੰਦਾ ਏ, ਬਿਮਾਰੀਆਂ ਤੇ ਗਰੀਬੀ ਨੇ ਘੇਰ ਰੱਖਿਆ ਏ ਦੁਸ਼ਮਣਾਂ ਦਾ ਬੋਲ ਬਾਲਾ ਏ, ਬੈਠ ਜਾਹ ਠੀਕ ਹੋ ਜਾਵੇਗਾ । ਦੱਸ ਕੀ ਗੱਲ ਏ ਪੁਤੱਰ?

ਬਾਬਾ ਜੀ ਤੁਸੀਂ ਤਾ ਆਪ ਜਾਣੀ-ਜਾਣ ਓ ਸੱਚ-ਮੁੱਚ ਹੀ ਸਾਨੂੰ ਤਾ ਬਿਮਾਰੀਆਂ ਨੇ ਘੇਰ ਰੱਖਿਆ ਏ । ਮੇਰਾ ਮੁੰਡਾ ਬਹੁਤ ਬਿਮਾਰ ਏ, ਕੋਈ ਦਵਾਈ ਨਹੀਂ ਲਗਦੀ ਬਹੁਤ ਪੈਸੇ ਖਰਚ ਕਰ ਚੁੱਕੇ ਆਂ ।

ਬੱਚਾ ਧੀਆਂ-ਪੁੱਤਰਾਂ ਬੜੀ ਮੁਸ਼ਕਲ ਨਾਲ ਮਿਲਦੇ ਹਨ। ਮਾਇਆ ਤਾਂ ਕਿਸੇ ਕੋਲ ਨਹੀਂ ਰਹੀ ਤੇ ਨਾ ਰਹਿਣੀ ਆ। ਤੂੰ ਠੀਕ ਸਮੇਂ ਤੇ ਪਹੁੰਚ ਗਿਆ ਏ, ਨਹੀਂ ਤਾ ਤੇਰੀ ਦੁਨੀਆ ਉਜੜ ਜਾਣੀ ਸੀ। ਆਹ ਲੈ ਭਬੂਤੀ ਕੱਚੀ ਲੱਸੀ ਵਿੱਚ ਪਾ ਕੇ ਛਿੜਕ ਦੇਵੀ, ਬਾਕੀ ਮੁੰਡੇ ਨੂੰ ਪਿਲਾਅ ਦੇਵੀਂ ਸਭ ਭੂਤ ਭੱਜ ਜਾਣਗੇ, ਪਰ ਬਾਬੇ ਦੀ ਥੜੀ ਬਨਣੀ ਪਓ।

ਬਾਬਾ ਜੀ ਥੜੀ ਵੀ ਬੰਨ ਦੇਵਾਂਗੇ। ਤੁਸੀਂ ਜੋ ਵੀ ਕਹੋਗੇ ਕਰਾਂਗੇ। ਸੁਖੇ ਨੇ ਕੁਝ ਰਾਹਤ ਮਹਿਸੂਸ ਕਰਦਿਆਂ ਕਿਹਾ।

ਐਤਵਾਰ ਵਾਲੇ ਦਿਨ ਬਾਬਾ ਜੀ ਸੁਖੇ ਦੇ ਘਰ ਗਏ ਤੇ ਕੁਝ ਇੱਟਾਂ ਲੈ ਕੇ ਥੜੀ ਬਣਾ ਦਿਤੀ, ਦੁਆਲੇ ਚਿਮਟੇ ਨਾਲ ਲਕੀਰ ਮਾਰ ਕੇ ਝੰਡੀ ਗੱਡ ਦਿਤੀ ਤੇ ਕਹਿਣ ਲੱਗੇ - ਪੁੱਤਰ ਤੁਹਾਡੇ ਤੇ ਕਰਮ ਚੰਗੇ ਜਿਹੜਾ ਤੁਸੀਂ ਸਮੇਂ ਸਿਰ ਪਹੁੰਚ ਗਏ ਨਹੀ ਤਾਂ ਚੀਜ਼ ਨੇ ਸਵਾ ਦੋ ਮਹੀਨੇ ਵਿੱਚ ਆਪਣਾ ਕੰਮ ਪੂਰਾ ਕਰ ਦੇਣਾ ਸੀ। ਆਹ ਲਓ ਭਬੂਤੀ, ਕੱਚੀ ਲੱਸੀ ਕਰਕੇ ਮੁੰਡੇ ਨੂੰ ਪਿਲਾ ਦੇਵੀ, ਮੁੰਡੇ ਨੇ ਸਵਾ ਮਹੀਨਾ ਨੰਗੇ ਪੈਰੀਂ ਸਵੇਰੇ ਸਵੇਰੇ ਸੰਤਾਂ ਦੇ ਡੇਰੇ ਮੱਥਾ ਟੇਕਣ ਭੇਜਣਾ। ਥੜੀ ਉਤੇ ਪੰਜ ਸੋ ਇਕ ਰੁਪਿਆ ਅਤੇ ਇਕ ਵਸਤਰ ਚਾੜ ਕੇ ਕਿਸੇ ਮੰਗਤੇ ਜਾ ਸੰਤ ਨੂੰ ਦੇ ਦੇਣਾ, ਬਾਕੀ ਪ੍ਰਮਾਤਮਾ ਦੀ ਮਰਜ਼ੀ।

ਬਾਬਾ ਜੀ ਅਸੀਂ ਹੋਰ ਕਿਸੇ ਨੂੰ ਕੀ ਦੇਣੇ ਆ ਆਹ ਕਪੜਾ ਤੇ ਪੈਸੇ ਤੂਸੀਂ ਹੀ ਰੱਖੋ। ਸੁੱਖੇ ਨੇ ਕਿਹਾ...

ਚਲੋ ਠੀਕ ਏ ਭਗਤਾ ਜਿਵੇਂ ਤੇਰੀ ਮਰਜੀ। ਬਾਬਾ ਜੀ ਸਾਰਾ ਸਮਾਨ ਲੈ ਗਏ।

ਮਹੀਨਾ ਕੁ ਭਰ ਸੁੱਖਾ ਗੋਗੀ ਨੂੰ ਮੱਥਾ ਟੇਕਣ ਲਿਜਾਂਦਾ ਰਿਹਾ ਪਰ ਕੋਈ ਫਰਕ ਨ ਪਿਆ। ਉਧਰ ਸਕੂਲ ਵਿੱਚ ਲਗਾਤਾਰ ਪਿਓ-ਪੁਤ ਦੀ ਗੈਰਹਾਜ਼ਰੀ ਕਰਕੇ ਸਕੂਲ ਦੇ ਪ੍ਰਿਸੀਪਲ ਜੀ ਇਕ ਦਿਨ ਘਰ ਹੀ ਆ ਗਏ।

ਨਮਸਤੇ ਪ੍ਰਿੰਸੀਪਲ ਜੀ,

ਨਮਸਤੇ ਜੀ ਕੀ ਗੱਲ ਏ ਗੋਗੀ ਪੁਤਰ ਤੇਰਾ, ਇਹਦਾ ਤਾ ਸਿਰ ਬਹੁਤ ਗਰਮ ਆ, ਪਾਣੀ ਪਾਓ ਸਿਰ ਉਤੇ, ਸੁੱਖਾ ਕਿਥੇ ਗਿਆ? ਪ੍ਰਿੰਸੀਪਲ ਨੇ ਦੇਬੋ ਨੂੰ ਪੁਛਿਆ।

ਉਹ ਜੀ ਸੰਤਾਂ ਦੇ ਗਏ ਨੇ।

ਕਿਸ ਦੇ ਲਈ?

ਉਮ ਨਮੋ ਸ਼ਿਵਾਏ, ਭੱਜ ਜਾਓ ਮੇਰੇ ਲਾਗੋਂ ਸਾਰੇ। ਮੈਂ ਮਾਸਟਰਾਂ ਨੂੰ ਵੀ ਵੇਖ ਲਵਾਂਗਾ। ਲੰਗੜੇ ਦੀ ਮੈ ਦੂਜੀ ਵੀ ਲੱਤ ਤੋੜ ਦੇਵਾਂਗਾ। ਸਾਲਾ ਮੇਰੇ ਨਾਲ ਜਿਦ ਕਰਦਾ? ਰੋਟੀ ਲਿਆਓ ਮੈਂ ਖਾਣੀ ਆ ........ । ਓ ਬਬਲੀ ਮੇਰੀ ਵਾਰੀ ਆ ਹੁਣ, ਦੇ ਬੈਟ। ਇਹ ਕਹਿ ਕੇ ਗੋਗੀ ਕੰਬਦਾ ਕੰਬਦਾ, ਫਿਰ ਮੰਜੇ ਤੇ ਡਿਗ ਪਿਆ।

ਦੇਬੋ ਅਤੇ ਪ੍ਰਿਸੀਪਲ ਨੇ ਗੋਗੀ ਨੂੰ ਮੰਜੇ ਉਤੇ ਪਾਇਆ ਤੇ ਏਨੇ ਨੂੰ ਸੁੱਖਾ ਵੀ ਪਹੁੰਚ ਗਿਆ।

ਨਮਸਤੇ ਸਾਹਿਬ,

ਨਮਸਤੇ ਜੀ,

ਕਿਥੇ ਆਏ ਓ, ਕੰਮ ਗਏ ਸੀ ਕਿਧਰੇ ਜਾਂ ਸੰਤਾਂ ਮਹਾਤਮਾਂ ਦੇ?

ਸੰਤਾਂ ਦੇ।

ਇੱਹ ਭਲਾ ਸੰਤਾ ਮਹਾਤਮਾਂ ਦੇ ਕੰਮ ਆ। ਤੂੰ ਪੜ੍ਹਿਆ ਲਿਖਿਆ ਆਦਮੀ ਏ ਮੂਰਖ ਤਾਂ ਹੈ ਨਹੀਂ ਤੂੰ ਕੋਈ ਜੰਗਲ ਵਿੱਚ ਰਹਿੰਦਾ ਏ?

ਸਾਹਿਬ, ਸੰਤ ਬੜੀ ਕਰਨੀ ਵਾਲੇ ਨੇ ਬਹੁਤ ਹੀ ਸਿਆਣੇ, ਇਹਨੂੰ ਓਪਰੀ ਦੱਸੀ ਆਂ। ਸਵਾ ਮਹੀਨੇ ਚ ਠੀਕ ਹੋ ਜਾਵੇਗਾ।

ਇਹਨੂੰ ਤਾ ਸਿਰ ਬੁਖਾਰ ਚੜ੍ਹਿਆ ਏ ਆਹ ਵੇਖ ਸਾਰਾ ਸ਼ਰੀਰ ਪੀਲਾ ਹੋਇਆ ਪਿਆ ਏ ਅੱਖਾਂ ਵੀ ਪੀਲੀਆਂ ਹੋ ਗਈਆਂ ਨੇ। ਓ ਨੌਜਵਾਨ ਤੇਰਾ ਪੁੱਤ, ਹੀਰੇ ਵਰਗਾ ........

ਸਾਹਿਬ ਜੀ, ਬਹੁਤ ਦਵਾਈ ਖਵਾਈ ਕੋਈ ਫਰਕ ਨਹੀਂ ਪੈਂਦਾ। ਇਹ ਦਸਵੀਂ ਫੇਲ ਡਾਕਟਰਾਂ ਤੋਂ ਵੀ ਭਲਾ ਅਰਾਮ ਆਉਂਦਾ ਹੈ। ਉਠ ਜਲਦੀ ਕਰ, ਸ਼ਹਿਰ ਵੱਡੇ ਹਸਪਤਾਲ ਵਿੱਚ ਵਖਾਈਏ।

ਪ੍ਰਿੰਸੀਪਲ ਜੀ ਜਦੋਂ ਮਰੀਜ਼ ਮਰਨ ਵਾਲਾ ਹੁੰਦਾ ਏ ਓਦੋ ਤੁਸੀਂ ਹਸਪਤਾਲ ਵਿੱਚ ਲੈ ਆਉਂਦੇ ਓ ਫਿਰ ਕਹਿੰਦੇ ਓ ਡਾਕਟਰਾਂ ਨੇ ਠੀਕ ਨਹੀਂ ਕੀਤਾ। ਏਨਾ ਚਿਰ ਕੀ ਕਰਦੇ ਰਹੇ ਤੁਸੀਂ ਪੜੇ ਲਿਖੇ ਵੀ ਅਜਿਹਾ ਕਿਓ ਕਰਦੇ ਓ? ਮਰੀਜ਼ ਦੇ ਸਿਰ ਬੁਖਾਰ ਹੈ ਰਿਪੋਰਟ ਮੁਤਾਬਕ ਖੂੰਨ ਵੀ ਬਹੁਤ ਘੱਟ ਤੁਸੀਂ ਬਹੁੱਤ ਦੇਰ ਕਰ ਦਿਤੀ, ਨਬਜ਼....

ਡਾਕਟਰ ਜੀ ਮੇਰੇ ਮੁੰਡੇ ਨੂੰ ਬਚਾ ਲਓ ਮੇਰਾ ਇਕੋ ਇੱਕ ਲੜਕਾ। ਸੁਖਾ ਇੱਕ ਪਾਸੇ ਹੋ ਕੇ ਲਚਾਰ ਹੋ ਕੇ ਬੈਠ ਗਿਆ।

ਪ੍ਰਿਸੀਪਲ ਜੀ ਖੂਨ ਸਾਡੇ ਕੋਲ ਸਿਰਫ ਇਕ ਬੋਤਲ ਆ ਬਾਕੀ ਪ੍ਰਬੰਧ ਕਰ ਲਓ।

ਹੋਸਲਾਂ ਰੱਖ ਸੁਖਦੇਵ ਖੂਨ ਦੀ ਕੋਈ ਪ੍ਰਵਾਹ ਨਹੀਂ ਮੈਂ ਸਕੂਲ ਦੇ ਮੁੰਡੇ ਫੋਨ ਕਰਕੇ ਮੰਗਵਾ ਲਏ ਨੇ।

ਸਰ ਖੂਨ ਕਿਸੇ ਦਾ ਵੀ ਨਹੀਂ ਮਿਲਿਆ। ਇਕ ਲੜਕੇ ਨੇ ਕਿਹਾ।

ਅੱਛਾ! ਮੈਂ ਸਕੂਲ ਦੇ ਪ੍ਰਿਸੀਪਲ ਨੂੰ ਫੋਨ ਕਰਦਾ ਹਾਂ। ਸਕੂਲ ਦੇ ਕੁਝ ਵਿਦਿਆਰਥੀ ਹੋਰ ਆਏ ਉਹਨਾ ਨੇ ਖੂਨ ਦਿਤਾ ਗੋਗੀ ਨੂੰ ਚਾਰ ਖੂਨ ਦੀਆਂ ਬੋਤਲਾਂ ਚੜੀਆਂ ਤੇ ਤੀਸਰੇ ਦਿਨ ਹੋਸ਼ ਆਈ। ਜਦੋਂ ਤੀਸਰੇ ਦਿਨ ਸ਼ਾਮ ਨੂੰ ਪ੍ਰਿਸੀਪਲ ਜੀ ਗੋਗੀ ਨੂੰ ਮਿਲਣ ਗਏ ਤਾਂ ਗੋਗੀ ਠੀਕ ਹੋ ਚੁਕਾ ਸੀ।

ਪੁਤੱਰ ਠੀਕ ਏ ਹੁਣ?

ਨਮਸਤੇ ਜੀ।

ਪੁਤੱਰ ਉਠ ਕੇ ਚਰਨ ਬੰਦਨਾ ਕਰ ਸਾਹਿਬ ਨੂੰ ਸੁਖਦੇਵ ਨੇ ਕਿਹਾ। ਠੀਕ ਆ ਪੁਤੱਰ ਆਰਾਮ ਕਰ। ਵੇਖ ਮੁੰਡੇ ਦਾ ਚਾਰ ਦਿਨ ਵਿੱਚ ਹੀ ਰੰਗ ਬਦਲ ਗਿਆ ਨਾ। ਜੇ ਮੇਰੇ ਮੇਲ ਨਾ ਹੁੰਦੇ ਤਾਂ ਮੁੰਡਾ ਗਵਾ ਲਿਆ ਸੀ ਨਾ ਤੂ ਆਪਣੇ ਹੱਥਾਂ ਚੋਂ। ਦੁਨੀਆ ਚੰਦਰਮੇਂ ਤੇ ਪਹੁੰਚ ਗਈਆ, ਉਥੇ ਪਲਾਟ ਕਟਣ ਨੂੰ ਫਿਰਦੀਆ ਤੁਸੀਂ ਅਜੇ ਵੀ ਚਿਕੱੜ ਵਿੱਚ ਫਸੇ ਪਏ ਓ। ਉਹ ਕਿਹੜੀ ਬਿਮਾਰੀ ਨਹੀਂ, ਜਿਸਦਾ ਇਲਾਜ ਠੀਕ ਹੋ ਗਿਆ। ਅਗੇ ਤੋਂ ਅਜਿਹੀ ਗਲਤੀ ਨਹੀਂ ਕਰਨੀ, ਜਾਓ ਹੁਣ ਘਰ ਨੂੰ, ਦਵਾਈ ਠੀਕ ਤਰੀਕੇ ਨਾਲ ਦੇਣਾ।

ਨਮਸਤੇ ਜੀ,

ਨਮਸਤੇ।

## ਸ਼ੋਕ ਸਮਾਚਾਰ

ਤਰਕਸ਼ੀਲ ਸੁਸਾਇਟੀ-ਪੰਜਾਬ (ਰਜਿ.) ਪ੍ਰਸਿੱਧ ਇਨਕਲਾਬੀ ਘੁਲਾਟੀਏ ਅਤੇ ਸਾਰੀ ਜ਼ਿੰਦੜੀ ਲੋਕ-ਸੰਘਰਸ਼ ਦੇ ਲੇਖੇ ਲਾਉਣ ਵਾਲੇ ਸਿਰਮੌਰ ਵਿਗਿਆਨਕ ਆਗੂ ਕਾ. ਹਾਕਮ ਸਿੰਘ ਸਮਾਓ ਦੇ ਇਸ ਧਰਤ ਤੋਂ ਪ੍ਰਸਥਾਨ ਕਰ ਜਾਣ ਉਤੇ ਗਹਿਰਾ ਦੁਖ ਅਤੇ ਸ਼ੋਕ ਜ਼ਾਹਿਰ ਕਰਦੀ ਹੈ। ਕਾ. ਹਾਕਮ ਸਮਾਓ ਨੂੰ ਇਕ ਲੋਕ-ਪੱਖਈ ਜੁਝਾਰੂ ਨੇਤਾ ਦੇ ਤੋਰ 'ਤੇ ਸਦਾ ਹੀ ਜਾਣਿਆ ਜਾਂਦਾ ਰਹੇਗਾ।

ਪ੍ਰਸਿੱਧ ਲੋਕ-ਕਵੀ ਅਤੇ ਪ੍ਰਵਾਸੀ ਲੇਖਕ ਸ਼੍ਰੀ ਨਰਿੰਜਨ ਨੂਰ ਦੇ ਸਦਾ ਲਈ ਵਿਛੜ ਜਾਣ ਦੇ ਅਗਾਂਹਵਧੂ ਹਲਕਿਆਂ ਦੇ ਦੁੱਖ ਵਿਚ ਤਰਕਸ਼ੀਲ ਸੁਸਾਇਟੀ-ਪੰਜਾਬ (ਰਜਿ.) ਸ਼ਰੀਕ ਹੁੰਦੀ ਹੋਈ, ਇਸ ਬ੍ਰਹਿਮੰਡ ਦੇ ਜਾਏ ਨੂੰ ਭਾਵਭਿੰਨੀ ਸਲਾਮ ਕਰਦੀ ਹੈ।



ਤਾਰਾ ਵਿਗਿਆਨ

# ਮੰਗਲ ਗ੍ਰਹਿ ਉਪੱਰਲੇ ਜੁਆਲਾਮੁਖੀਆਂ ਦੇ ਮੂੰਹ

- ਅ. ਗੋਦਾਰਾ

ਮੰਗਲ ਗ੍ਰਹਿ ਜਿਸ ਮਿਥਹਾਸ ਵਿੱਚ ਬੁੱਧ ਦੇ ਦੇਵਤੇ ਦਾ ਨਾਂ ਦਿੱਤਾ ਗਿਆ ਹੈ। ਉਪਗ੍ਰਹਿਆਂ ਦੀ ਮੱਦਦ ਨਾਲ ਲਈਆਂ ਤਸਵੀਰਾਂ ਤੋਂ ਇਸ ਗ੍ਰਹਿ ਦੀ ਇੰਤਹਾਪਸੰਦੀ ਦਾ ਪਤਾ ਲਗਦਾ ਹੈ। ਇਕ ਪਾਸੇ ਇਸ ਦੀਆਂ ਬਰਛੇ ਵਾਂਗ ਤਿੱਖੀਆਂ ਪਹਾੜੀਆਂ ਹਨ ਤਾਂ ਦੂਸਰੇ ਪਾਸੇ ਜੁਆਲਾ ਮੁਖਿਆਂ ਦੇ ਖੁਲ੍ਹੇ ਅਤੇ ਡੂੰਘੇ ਮੂੰਹ, ਜਿਸ ਵਿਚ ਐਵਰੈਸਟ ਵਰਗੀਆਂ ਚੋਟੀਆਂ ਸਮਾ ਜਾਣ।

ਨਵੇਂ ਲਏ ਤਿੰਨ-ਪਸਾਰੀ ਨਕਸ਼ੇ ਤੋਂ ਪਤਾ ਲਗਦਾ ਹੈ ਕਿ ਇਸਦੇ ਸਭ ਤੋਂ ਉੱਚੇ ਅਤੇ ਸਭ ਤੋਂ ਹੇਠਲੇ ਨੁਕਤੇ ਦਰਮਿਆਨ ਕਿਲੋਮੀਟਰ ਤਕ ਦਾ ਫਾਸਲਾ ਹੈ। ਜਿਹੜੀਆਂ ਧਰਤੀ ਉਪਰਲੀਆਂ ਚੋਟੀਆਂ ਤੋਂ ਪੰਜਾਹ ਗੁਣਾਂ ਵੱਡੀਆਂ ਹਨ।

ਕਰੋੜਾਂ ਵਰ੍ਹੇ ਪਹਿਲਾਂ ਕਿਸੇ ਉਪਗ੍ਰਹਿ ਦੇ ਟਕਰਾਉਣ ਨਾਲ ਹੇਲਾਸ ਨਾਮੀ ਡੂੰਘਾਣਾਂ ਅਤੇ ਪਹਾੜੀਆਂ ਦੀ ਲੜੀ ਹੋਂਦ ਚ ਆਈ। ਅਮਰੀਕਾ ਦੀ ਸਪੇਸ ਏਲੈਂਸੀ ਨਾਮਾ ਦੇ ਡੇਵਿਡ ਸਮਿਥ ਅਨੁਸਾਰ, ਸੂਰਜੀ ਮੰਡਲ ਦੇ ਕਿਸੇ ਵੀ ਗ੍ਰਹਿ ਦੇ ਮੁਕਾਬਲੇ ਮੰਗਲ ਦੇ ਜੁਆਲਾਮੁਖੀਆਂ ਦੇ ਮੂੰਹ ਵਧੇਰੇ ਡੂੰਘੇ ਹਨ, ਜੋ 1500 ਮੀਲ ਤਕ ਫੈਲੇ ਹੋਏ ਅਤੇ 6 ਮੀਲ ਤਕ ਡੂੰਘਾ ਹਨ। ਇਸ ਟਕਰਾ ਨ ਮੰਗਲ ਦੀ ਸਤਹਿ ਉਪੱਰ ਹਜ਼ਾਰਾਂ ਮੀਲਾਂ ਤਕ ਉਥਲ ਪੁਥਲ ਕੀਤੀ, ਅਤੇ ਇਸਦੇ ਉਤੱਰੀ ਅਤੇ ਦੱਖਣੀ ਧਰੁਵਾਂ ਨੂੰ ਵੀ ਖਿਸਕਾ ਦਿੱਤਾ।

ਮੰਗਲ ਗ੍ਰਹਿਰ ਉਲੰਪਿਮ ਮਨੋਜ ਨਾਮੀ ਜੁਆਲਾਮੁਖੀ ਪ੍ਰਬਤ ਦਾ ਘਰ ਹੈ। ਜੋ ਸਮੁੰਦਰੀ ਤਟ ਤੋਂ 17 ਮੀਲ ਉਪੱਰ ਉਬਲਦਾ ਰਹਿੰਦਾ ਹੈ।

ਧਰਤੀ ਦੇ ਗੁਆਂਢੀ ਇਸ ਗ੍ਰਹਿ ਦਾ ਨਕਸ਼ਾ ਇਸ ਦੁਆਲੇ ਚੱਕਰ ਕਢ ਰਹੇ ਮਾਰਸ ਗਲੈਬਲ ਸਰਵੇਅਰ ਸਪੇਸਕਰਾਫਟ ਨੇ ਖਿੱਚਿਆ ਹੈ। ਨਾਮਾ ਦੇ ਡਾਕਟਰ ਕਾਰਲ ਪਿੱਚਰ ਦਾ ਕਹਿਣਾ ਹੈ ਕਿ ਇਸ ਨਾਲ ਅਸੀਂ ਮੰਗਲ ਗ੍ਰਹਿ ਦਾ ਭੂਗੋਲਿਕ ਵਰਨਣ ਧਰਤੀ ਉਪਰਲੇ ਮਹਾਂਦੀਪ ਨਾਲੋਂ ਵੀ ਵੱਧ ਦਰੁਸਤ ਹੱਦ ਤਕ ਜਾਣ ਲਿਆ ਹੈ। ਇਸ ਨੇ ਇਸ ਗ੍ਰਹਿ ਸੰਬੰਧੀ ਕਈ ਅੰਤਰਦ੍ਰਿਸ਼ਟੀਆਂ ਦਿੱਤੀਆਂ ਹਨ, ਜਿੰਨਾਂ ਨਾਲ ਪਤਾ ਲਗੇਗਾ ਕਿ ਚਾਰ ਅਰਬ ਵਰ੍ਹੇ ਪਹਿਲਾਂ ਇਸ ਦੀ ਸਤਹਿ ਉਪੱਰ ਪਾਣੀ ਕਿਵੇਂ ਵਸਦਾ ਸੀ ਅਤੇ ਇਸ ਦਾ ਭੂ-ਵਿਗਿਆਨਕ ਇਤਿਹਾਸ ਕੀ ਸੀ।

ਇਸ ਸੰਬੰਧੀ 'ਸਾਇੰਸ' ਨਾਮੀ ਪਰਚੇ ਵਿੱਚ ਨਵੀਂ ਨਵੀ ਜਾਣਕਾਰੀ ਛਪੀ ਹੈ। ਨਵੇਂ ਤੱਥਾਂ ਤੋਂ ਵਿਗਿਆਨੀਆਂ ਨੂੰ ਮੰਗਲ ਗ੍ਰਹਿ ਉਪੱਰ ਜੰਮੇ ਪਾਣੀ ਦੀ ਮਾਤਰਾ ਜਾਨਣ ਦੀ ਮਦੱਦ ਮਿਲੇਗੀ। ਮੰਗਲ ਗ੍ਰਹਿ ਉਪਰਲੀ ਬਰਫ ਦੀ ਹਦ ਲਗਭਗ 800,000 ਅਤੇ 1.2 ਮਿਲੀਅਨ ਕਿਊਬਿਕ ਮੀਲ ਹੈ।

## ਜਰੂਰੀ ਸੂਚਨਾਵਾਂ

1. ਤਰਕਸ਼ੀਲ ਮੈਗਜ਼ੀਨ ਨੂੰ ਰਚਨਾਵਾਂ ਭੇਜਣ ਵਾਲੇ ਲੇਖਕ/ਕਾਰਕੁੰਨਾਂ ਨੂੰ ਬੇਨਤੀ ਹੈ ਕਿ ਉਹ ਵੱਡੇ ਕਾਗਜ (A-4) ਦੋਵੇਂ ਪਾਸੇ ਹਾਸ਼ੀਆ ਛੱਡਦੇ ਹੋਏ, ਸਿਰਫ਼ ਇਕ ਪਾਸੇ ਹੀ, ਸਾਫ-ਸਾਫ ਅਤੇ ਮੋਟੇ ਅਖਰਾਂ ਵਿੱਚ ਖੁਸ਼ਕਤ ਲਿਖਾਈ ਵਾਲੀ ਜਾਂ ਟਾਇਪ ਕੀਤੀ ਹੋਈ ਲਿਖਤ ਹੀ ਭੇਜਣ। ਸ਼ਬਦ ਜੋੜਾਂ ਅਤੇ ਵਿਆਕਰਣ ਦਾ ਖਾਸ ਖਿਆਲ ਰਖਿਆ ਜਾਵੇ। ਲਿਖਤ ਭੇਜਦੇ ਵਕਤ ਇਸ ਨੂੰ ਦੁਬਾਰਾ ਪੜ੍ਹ ਕੇ ਗਲਤੀਆਂ ਸੁਧਾਰ ਕੇ ਭੇਜਿਆ ਜਾਵੇ। ਇਕ ਤੋਂ ਵੱਧ ਕਾਗਜ਼ ਚੰਗੀ ਤਰ੍ਹਾਂ ਨਥੀ ਕਰਕੇ ਅਤੇ ਪੇਜ ਮਾਰਕ ਕਰਕੇ ਭੇਜੇ ਜਾਣ।

2. ਰਚਨਾਵਾਂ ਦੇ ਸਿਲੈਕਟ, ਰਿਜਰਵ ਜਾਂ ਰਿਜੈਕਟ ਹੋਣ ਸੰਬੰਧੀ ਸੂਚਨਾਂ ਪ੍ਰਾਪਤ ਕਰਨ ਦੇ ਚਾਹਵਾਨ ਆਪਣੀ ਲਿਖਤ ਨਾਲ ਸਵੈ ਪਤੇ ਵਾਲਾ ਟਿਕਟ ਲੱਗਿਆ ਲਿਫਾਫਾ ਭੇਜਣ ਦੀ ਕ੍ਰਿਪਾਲਤਾ ਕਰਨ।

3. ਤਰਕਸ਼ੀਲ ਮੈਗਜ਼ੀਨ ਨੂੰ ਸਿਰਫ ਮੂਲ ਲਿਖਤ ਹੀ ਭੇਜੀ ਜਾਵੇ। ਕਿਸੇ ਹੋਰ ਅਦਾਰੇ ਨੂੰ ਭੇਜੀ ਹੋਈ ਜਾਂ ਛੱਪ ਚੁੱਕੀ ਲਿਖਤ ਨਾਂ ਭੇਜੀ ਜਾਵੇ।

4. ਤਰਕਸ਼ੀਲ ਮੈਗਜ਼ੀਨ ਦੇ ਪਾਠਕ/ਹਮਦਰਦ ਜੋ ਸੁਸਾਇਟੀ ਦੇ ਮੁੱਖ-ਦਫਤਰ ਨਾਲ ਚਿੱਠੀ ਪੱਤਰ ਰਾਹੀਂ ਆਪਣੇ ਸਵਾਲਾਂ ਦੇ ਜਵਾਬ ਫੋਰੀ ਲੈਣਾਂ ਚਾਹੁੰਦੇ ਹਨ ਉਹ ਆਪਣੀ ਚਿੱਠੀ ਨਾਲ ਸਵੈ-ਪਤੇ ਵਾਲਾ ਟਿਕਟ ਲੱਗਿਆ ਲਿਫਾਫਾ ਭੇਜਣ।

5. ਜਿਨ੍ਹਾਂ ਪਾਠਕਾਂ ਨੂੰ ਮੈਗਜ਼ੀਨ ਨਹੀਂ ਮਿਲਦੇ ਜਾਂ ਡਾਕ ਰਾਹੀਂ 15 ਤਾਰੀਖ ਤਕ ਨਹੀਂ ਪੁਹੰਚਦੇ ਉਹ ਫੋਰੀ ਤੋਰ ਉਤੇ ਅਪਣਾ ਵੇਰਵਾ ਦਿੰਦੇ ਹੋਏ ਮੁੱਖ ਦਫਤਰ ਨਾਲ ਸੰਪਰਕ ਕਰਨ।

6. ਸੁਸਾਇਟੀ ਵਲੋਂ ਪੁਨਰ-ਜਨਮ ਦੀਆਂ ਪੜਤਾਲੀਆਂ ਰਿਪੋਰਟਾਂ ਇੱਕਤਰ ਕਰਕੇ ਛਾਪਣ ਦੀ ਯੋਜਨਾ ਹੈ। ਚਾਹਵਾਨ ਸੱਜਣ ਮੋਟੇ ਅਖਰਾਂ ਵਿੱਚ ਲਿਖ ਭੇਜਣ। ਪਹਿਲਾਂ ਛੱਪ ਚੁੱਕੀਆਂ ਰਿਪੋਰਟਾਂ ਦੀ ਕਟਿੰਗ ਭੇਜੀ ਜਾਵੇ।

# ਤੁਹਾਡੇ ਹੁੰਗਾਰੇ

ਮਈ-ਜੂਨ ਅੰਕ ਚੰਗਾ ਲੱਗਿਆ । ਰੱਬ ਨੂੰ ਮੰਨਣ ਵਾਲੇ ਵਿਗਿਆਨੀਆਂ ਨੂੰ ਜੋ ਸਵਾਲ ਇੰਜ. ਭਜਨ ਸਿੰਘ ਨੇ ਪਾਇਆ ਹੈ। ਬਹੁਤ ਜਾਣਕਾਰੀ ਭਰਪੂਰ ਸੀ । ਸੁਖਦੇਵ ਫਗਵਾੜਾ ਦਾ ਕਾਲਮ ਸਿਹਤ ਵਿਗਿਆਨ ਵੀ ਚੰਗਾ ਲਗਾ । ਮੈਗਜ਼ੀਨ ਚ ਤਰਕਸ਼ੀਲਤਾ ਬਾਰੇ ਹੀ ਸਮੱਗਰੀ ਲਈ ਜਾਵੇ । ਅਫ਼ਜਲ ਸਾਹਿਰ ਨਾਲ ਮੁਲਾਕਾਤ ਲਾਉਣੀ ਵੀ ਠੀਕ ਹੈ ।

***- ਭੁਪਿੰਦਰਜੀਤ ਮੌਲਵੀਵਾਲਾ ਪਾਤੜਾਂ***

ਇਸ ਪੇਪਰ ਦੇ ਜਨਮ ਤੋਂ ਲੈਕੇ ਹੀ ਇਸ ਨਾ:ਨ ਜੁੜੇ ਹੋਏ ਹਾਂ । ਪਰ ਕਦੇ ਚਿੱਠੀ ਪੱਤਰ ਦੀ ਕੋਸ਼ਿਸ਼ ਨਹੀਂ ਕੀਤੀ ਗਈ ਸੀ - ਪਰ ਇਸ ਵਾਰ ਜਿਉਂਹੀ ਪੇਪਰ ਪ੍ਰਾਪਤ ਹੋਇਆ, ਬੇਹੱਦ ਪ੍ਰੇਸ਼ਾਨੀ ਹੋਈ ਤੇ ਗੁੱਸਾ ਆਇਆ ਕਿ ਜਿਸ ਪੇਪਰ ਨੂੰ ਹਜ਼ਾਰਾਂ ਲੋਕਾਂ ਨੇ ਪੜਨਾ ਹੋਵੇ, ਉਸ ਵਿਚ ਪਹਿਲੇ ਸਫ਼ੇ ਤੋਂ ਅਖੀਰ ਤੱਕ ਐਨੀਆਂ ਗਲਤੀਆਂ ਹੋ ਸਕਦੀਆਂ ਹਨ, ਸੋਚਿਆ ਵੀ ਨਹੀਂ ਸੀ । ਮਿੱਤਰ ਪਰੂਫ ਰੀਡਰ ਬਾਰੇ ਜ਼ਰੂਰ ਦੱਸ ਦਿਤਾ ਜਾਵੇ, ਜਿਸਨੇ ਅਜਿਹੀ ਨਾ-ਮੁਆਫੀਯੋਗ ਗਲਤੀ ਕੀਤੀ ਹੈ । ਅਜਿਹੀ ਜੁਮੇਵਾਰ ਸਮਾਜਿਕ ਸੰਸਥਾ ਨੂੰ ਕੋਈ ਹੱਕ ਨਹੀਂ ਕਿ ਉਹ ਪਾਠਕਾਂ ਨਾਲ ਅਜਿਹੇ ਮਖੌਲ ਕਰੇ ਜਾਂ ਨਾ - ਤਜਰਬੇਕਾਰ ਕੰਪਿਊਟਰ ਚਾਲਕਾਂ ਤੋਂ ਕੰਮ ਕਰਵਾਏ। ਪੰਜਾਬੀ ਭਾਸ਼ਾ ਦਾ ਮੂੰਹ-ਮੱਥਾ ਵਿਗਾੜਨ ਵਾਲੇ ਤਾਂ ਹੋਰ ਵੀ ਸੈਂਕੜੇ ਭੱਦਰ-ਪੁਰਸ਼ ਬਹੁਤ ਹਨ । ਛਪਾਈ ਵਾਲੇ ਮਾਮਲੇ ਵਿਚ ਵੀ ਸੁਧਾਰ ਕਰੋ । ਆਪਣੇ ਹੱਥ ਵਿੱਚ ਕਾਰਜ ਬਹੁਤ ਵੱਡਾ ਹੈ, ਜਿਸ ਵਾਸਤੇ ਆਲੋਚਨਾ ਹੀ ਸਹਾਇਕ ਹਥਿਆਰ ਬਣ ਸਕਦਾ ਹੈ ।

***- ਜਸਵੰਤ ਸੁਮਾਘ, ਜਸਵੰਤ ਕੌਰ, ਰਾਣੀ, ਰੂਪ ਸਿੰਘ***
*ਫਰੀਦਕੋਟ*

ਤਰਕਸ਼ੀਲ ਰਸਾਲੇ ਦਾ ਮਾਰਚ ਵਾਲਾ ਅੰਕ ਪੜ੍ਹਿਆ । ਰਸਾਲੇ ਵਿਚ ਛਪੇ ਲੇਖ ਭਰਪੂਰ ਜਾਣਕਾਰੀ ਵਾਲੇ ਸਨ। ਤਰਕਸ਼ੀਲ ਵਿਸ਼ੇ ਨਾਲ ਸਬੰਧਿਤ ਗੀਤ, ਕਹਾਣੀਆਂ ਵਧੇਰੇ ਲਾਇਆ ਕਰੋ । ਮਿੰਨੀ ਕਹਾਣੀਆਂ ਜਿਆਦਾ ਪ੍ਰਭਾਵਸ਼ਾਲੀ ਹੁੰਦੀਆਂ ਹਨ ।

***- ਸੰਤੋਖ ਸਿੰਘ ਸੋਖਾ***
*(ਕੰਧੋਲੀ-ਰੋਪੜ)*

ਮਾਰਚ-ਅਪਰੈਲ ਦਾ ਅੰਕ ਸਾਡੇ ਪਰਿਵਾਰ ਨੂੰ ਬਹੁਤ ਪਸੰਦ ਆਇਆ । ਹਰੇਕ ਲੇਖ ਨਵੀਂ ਸੇਧ ਦਿੰਦਾ ਹੈ । ਪਿੰਡ ਦੀ ਸੱਥ ਚੋਂ ਵੀ ਕਾਬਲੇ ਤਾਰੀਫ ਸੀ ।

***- ਗੁਰਬਿੰਦਰ ਸੋਨੀ***
*ਅਬੋਹਰ*

ਮਈ 1999 ਦੇ ਮੈਗਜ਼ੀਨ ਵਿਚੋਂ ਬਹੁਤ ਕੁਝ ਲਿਖਣ ਨੂੰ ਮਿਲਿਆ । ਪਾਕਿਸਤਾਨੀ ਕਵੀ ਅਫ਼ਜਲ ਸਾਹਿਰ ਨਾਲ ਹੋਈ ਮੁਲਾਕਾਤ ਵੀ ਬਹੁਤ ਵਧੀਆ ਲੱਗਾ । ਬਾਂਝਪਨ ਦੀ ਹਕੀਕਤ ਨੇ ਸਿੱਧ ਕਰ ਦਿਤਾ ਹੈ ਕਿ ਇੱਕਲੀ ਔਰਤ ਹੀ ਦੋਸ਼ੀ ਨਹੀਂ ।

***- ਤਰਸੇਮ ਸਿੰਘ ਗਿਲ***
*ਮੌਹਨਾ (ਮੁਕਤਸਰ)*

ਮਾਰਚ -ਅਪਰੈਲ 99 ਅੰਕ ਗਲਤੀਆਂ ਨਾਲ ਭਰਿਆ ਪਿਆ ਸੀ । ਸਮੱਗਰੀ ਕਾਫੀ ਗਿਆਨ ਵਧਾਊ ਤੇ ਰੋਚਕ ਸੀ । ਮਈ-ਜੂਨ ਦਾ ਅੰਕ ਸਲਾਹੁਣਯੋਗ ਸੀ । ਤਸਲੀਮਾ ਨਸਰੀਨ ਦੀ ਨਜ਼ਮ (ਧਰਮਵਾਦ ਬਹੁਤਹੀ ਵਧੀਆ ਸੀ । ਅਫ਼ਜਲ ਸਾਹਿਰ ਨਾਲ ਮੁਲਾਕਾਤ ਪੜ੍ਹਕੇ ਦਿਲੀ ਖੁਸ਼ੀ ਹੋਈ । ਇਸ ਵਾਰ ਬੱਚਿਆ ਦਾ ਕੋਨਾ ਅਤੇ ਵਾਤਾਵਰਣ ਕਾਲਮ ਗਾਇਬ ਸਨ । ਭਨਿਆਰਾ ਵਾਲੇ ਬਾਬੇ ਵਾਂਗ ਹੋਰ ਪਾਖੰਡੀਆਂ ਨੂੰ ਨੰਗਾ ਕਰਦੀਆਂ ਘਟਨਾਵਾਂ ਜ਼ਰੂਰ ਦਿਆ ਕਰੋ । ਖਬਰ ਹੈ ਕਿ ........ ਕਾਲਮ ਵੀ ਬੰਦ ਹੋ ਗਿਆ ਹੈ। ਕੀ ਕਾਰਨ ਹੈ ?

***- ਗੁਰਬਚਨ ਸਿੰਘ ਖੰਨਾ***

ਤਰਕਸ਼ੀਲ ਲਹਿਰ ਲਈ ਉਹੀ ਕੰਮ ਨਿਸਚਿਤ ਕਰਨੇ ਜਰੂਰੀ ਬਣਦੇ ਹਨ, ਜੋ ਬਾਕੀ ਲਹਿਰਾਂ ਨੇ ਗੰਭੀਰਤਾ ਨਾਲ ਨਹੀਂ ਲਏ । ਵਿਗਿਆਨ ਦਾ ਵਿਕਾਸ ਤਾਂ ਸਭ ਜਥੇਬੰਦੀਆਂ ਚਾਹੁੰਦੀਆਂ ਹਨ ਪਰ ਇਸ ਨੂੰ ਮਨੁੱਖਤਾ ਦੇ ਭਲੇ ਲਈ ਸਾਧਨ ਨਹੀਂ ਬਣਨ ਦਿੰਦੀਆਂ । ਸਿਰਫ ਇਹ ਸਭ ਸੁੱਖ ਆਪਣੇ ਕਬਜ਼ੇ ਵਿੱਚ ਹੀ ਰੱਖਣ ਦੀ ਕੋਸ਼ਿਸ਼ ਜਾਰੀ ਹੈ । ਮਾਨਸਿਕ ਰੋਗਾਂ ਜੋ ਅਨਪੜ ਲੋਕਾਂ ਦੀਆਂ ਨਜ਼ਰਾਂ ਵਿਚ ਓਪਰੀ ਕਸਰ, ਭੂਤਪ੍ਰੇਤ ਜਾਂ ਚੁੜੇਲ ਹਨ, ਨੂੰ ਲੋਕਾਂ ਸਾਹਮਣੇ ਆਮ ਲੋਕਾਂ ਦੀ ਭਾਸ਼ਾ ਵਿੱਚ ਦੱਸ ਕੇ ਹੀ ਇਹਨਾਂ ਕਲਪਿਤ ਦੁੱਖਾਂ ਤੋਂ ਮੁਕਤੀ ਪ੍ਰਾਪਤ ਕਰ ਸਕਦੇ ਹਾਂ । ਸਾਨੂੰ ਤਰਕਸ਼ੀਲ ਲੋਕਾਂ ਨੂੰ ਦੁਨੀਆਂ ਭਰ ਵਿੱਚ ਇਹ ਖੋਜ ਕਰਨੀ ਚਾਹੀਦੀ ਹੈ ਕਿ ਇਨਸਾਨ ਬੇਈਮਾਨੀ ਦਾ ਰਸਤਾ ਕਿਓ ਅਖਤਿਆਰ ਕਰਦਾ ਹੈ ?

***- ਐਟਮ ਰਤੋਕ*** *(ਅੰਬਾਲਾ ਕੈਂਟ)*

ਅਸੀਂ ਕਾਫੀ ਸਮੇਂ ਤੋਂ ਤਰਕਸ਼ੀਲ ਮੈਗਜ਼ੀਨ ਪੜਦੇ ਆ ਰਹੇ ਹਾਂ । ਤਰਕਸ਼ੀਲ ਮੈਗਜ਼ੀਨ ਨੇ ਸਾਨੂੰ ਵਹਿਮਾਂ-ਭਰਮਾਂ, ਅੰਧ-ਵਿਸ਼ਵਾਸਾਂ, ਫਿਰਕਾਪ੍ਰਸਤੀ, ਧਰਮਾਂ ਅਤੇ ਜਾਤਾਂ-ਪਾਤਾਂ ਤੋਂ ਮੁਕਤ ਕਰਕੇ ਸਾਡੀ ਸੋਚ ਨੂੰ ਇਕਸਾਨੀਅਤ ਅਤੇ ਵਿਗਿਆਨਕ ਬਣਾਇਆ ਹੈ । ਸੁਝਾਅ ਹੈ ਕਿ, ਮੈਗਜ਼ੀਨ ਵਿਚ ਵਿਆਹ ਸਬੰਧੀ ਇਸ਼ਿਤਿਹਾਰ ਉਹੀ ਛਾਪਿਆ ਜਾਵੇ ਜਿਸ ਵਿਚ ਧਰਮ, ਜਾਤ-ਪਾਤ ਅਤੇ ਦਾਜ ਦਾ ਵਰਨਣ ਨਾ ਹੋਵੇ ।

***-ਗੁਰਿੰਦਰ, ਬਲਜੀਤ, ਹਰਜਿੰਦਰ ਕੌਰ***
*ਰਾਮਪੁਰ ਭੂਤਵਿੰਡ (ਅੰਮ੍ਰਿਤਸਰ)*

ਮਾਰਚ 1999 ਅੰਕ ਪੜ੍ਹਿਆ । ਕਾਫੀ ਗਿਆਨ ਵਰਧਕ ਅਤੇ ਚੰਗੀ ਸਮੱਗਰੀ ਸੀ । ਤਰਕਸ਼ੀਲ ਵਿਚਾਰਾਂ ਨੂੰ ਘੱਟ ਤੋਂ ਘੱਟ ਸਮੇਂ ਵਿੱਚ ਜਿਆਦਾ ਤੋਂ ਜਿਆਦਾ ਲੋਕਾਂ ਤੱਕ ਪਹੁੰਚਾਣ ਲਈ ਰੇਡੀਓ, ਟੀ.ਵੀ. ਅਤੇ ਹੋਰ ਸੰਚਾਰ ਸਾਧਨਾ ਤੱਕ ਵੀ ਪਹੁੰਚ ਕਰੋ । ਮੈਗਜ਼ੀਨ ਵਿਚ ਛਪਾਈ ਅਤੇ ਵਿਆਕਰਣ ਪੱਖੋਂ ਕਾਫੀ ਗਲਤੀਆਂ ਰੜਕਦੀਆਂ ਹਨ ।

***- ਗੁਰਮੀਤ ਸਿੰਘ ਜੱਟਾਂਵਾਲ***
*(ਪੁਰਾਣਾ ਰਾਜਪੁਰਾ)*

ਮਈ-ਜੂਨ ਅੰਕ ਵਿਚ ਜਨਮੰਖਿਆਂ ਧਮਾਕਾ, ਤਰਕ-ਦਰਪਣ ਹਕੂਮਤ ਦਾ ਫਿਕਰ, ਭੂਚਾਲਾਂ ਦੇ ਕਾਰਨ ਅਤੇ ਅਗੇਤ ਸੂਚਨਾ, ਯੋਗ ਦਰਸ਼ਨ ਆਦਿ ਪਸੰਦ ਆਇਆ । ਮੁੱਖ ਪੰਨਾ ਵੀ ਖਿੱਚ ਭਰਪੂਰ ਸੀ । ਸ਼ੰਕਾ-ਨਵਿਰਤੀ ਕਾਲਮ ਦੋ ਸਫ਼ਿਆ ਦਾ ਕਰ ਦਿਓ । ਭਨਿਆਰੇ ਵਾਲੇ ਬਾਬੇ ਦਾ ਪਾਖੰਡ ਬਹੁਤ ਹੀ ਵਧੀਆ



ਲੱਗਾ । ਇਸੇ ਤਰ੍ਹਾਂ ਰਾਧਾ ਸੁਆਮੀ, ਸਿਰਸੇ ਵਾਲੇ ਬਾਰੇ ਵੀ ਖੁਲੱਕੇ ਲਿਖੋ । ਕੁਟੇਸ਼ਨਾ ਬਹੁਤ ਹੀ ਵਧੀਆਂ ਸਨ । ਇਹਨਾਂ ਨੂੰ ਇੰਜ ਹੀ ਜਾਰੀ ਰਖੋ ।

***- ਰੁਪਿੰਦਰ ਰਮਨ ਧਰੋੜ***
*(ਲੁਧਿਆਣਾ)*

ਮਈ 99 ਅੰਕ ਵਿਚ ਪਾਕਿਸਤਾਨੀ ਕਵੀ ਅਫਜਲ ਸ਼ਾਹਿਰ ਨਾਲ ਮੁਲਾਕਾਤ ਦਰਸ਼ਾਈ ਬਹੁਤ ਵੱਧੀਆ ਸੀ । ਯੋਗ ਸਾਧਨਾ ਬਾਰੇ ਵਿਸਥਾਰ ਚ ਲਿਖਿਆ ਗਿਆ ਹੈ । ਬਾਂਝਪਨ ਕਿਓ ਵਿਚ ਇੱਕਲੀ ਇਸਤਰੀ ਦਾ ਦੋਸ਼ ਨਾ ਹੋਕੇ, ਮਰਦ ਵਿਚ ਵੀ ਦੋਸ਼ ਹੋ ਸਕਦਾ ਹੈ, ਬਾਰੇ ਪਾਠਕਾ ਨੂੰ ਜਾਣੂੰ ਕਰਵਾਕੇ ਠੀਕ ਕੀਤਾ ਹੈ । ਕੁਟੈਸ਼ਨਾਂ ਵਿਚ ਜੋ ਫਿਲਾਸਫਰਾਂ ਦੇ ਵਿਚਾਰ ਲਿਖੇ ਹਨ ਨੇ ਬਹੁਤ ਪ੍ਰਭਾਵਿਤ ਕੀਤਾ ।

***- ਗੁਰਪ੍ਰੇਮ ਸਿੰਘ ਪ੍ਰੇਮੀ***
*(ਲਹਿਰੀ-ਬਠਿੰਡਾ)*

ਮਈ-ਜੂਨ 99 ਅੰਕ ਦਾ ਮੈਟਰ ਬਹੁਤ ਹੀ ਪ੍ਰਭਾਵਸ਼ਾਲੀ ਅਤੇ ਗਿਆਨ ਵਧਾਓ ਸੀ, ਪਰ ਸ਼ਬਦ-ਜੋੜ ਅਤੇ ਹੋਰ ਗਲਤੀਆਂ ਨੇ ਬਹੁਤ ਅਨਰਥ ਕੀਤਾ ਹੈ । ਆਇੰਦਾ ਅਜਿਹੀ ਗਲਤੀ ਨਾ ਹੋਵੇ। ਘਟੀਆ ਕੰਮਪਿਊਟਰ ਕੰਪੋਜਰ ਨੇ ਕਈ ਚੰਗੀਆਂ ਰਚਨਾਵਾਂ ਦੀ ਜੜ ਵੱਢ ਦਿੱਤੀ ਜਿਵੇ ਵਿਜੈ ਬੰਬੇਲੀ ਦੀ ਗਾਂ-ਸੂਰ ਬਾਰੇ ਰਚਨਾ ਦੀ। ਚੰਗਾ ਕੰਮਪਿਊਟਰ ਵਰਕ, ਚੰਗੀ ਪਰੈਸ, ਅਤੇ ਚੰਗਾ ਹੀ ਕਾਗਜ਼ ਵਰਤੋ ।

***- ਹਰਮੰਦਰ ਕੌਰ, ਸਤਿੰਦਰ ਸਿੰਘ,***
*ਮੋਹਲੀ*

ਸਾਥੀ ਜੀ ਮਈ-ਜੂਨ 1999 ਵਾਲਾ ਅੰਕ ਇਕ ਬਹੁਤ ਹੀ ਵਧੀਆ ਜਾਣਕਾਰੀ ਭਰਪੂਰ ਸੀ। ਇਸ ਦੇ ਸਾਰੇ ਹੀ ਲੇਖ ਬਹੁਤ ਹੀ ਵਧੀਆ ਸਨ ।

ਭੁਚਾਲ ਬਾਰੇ ਜਾਣਕਾਰੀ, ਬਾਂਝਪਣ ਕਿਉਂ, ਅਫ਼ਜਲ ਸਾਹਿਰ ਜੀ ਨਾਲ ਮੁਲਾਕਾਤ ਕਵਿਤਾ, ਯੋਗ ਦਰਸ਼ਨ ਦੀ ਚੀਰਫਾੜ, ਭਨਿਆਰਾ ਵਾਲੇ ਬਾਬੇ ਦਾ ਪਖੰਡ, ਵਿਗਿਆਨੀਆਂ ਨੂੰ ਇਕ ਸਵਾਲ, ਮੈਗਜ਼ੀਨ ਦੀ ਸਾਰੀਆਂ ਹੀ ਲਿਖਤਾਂ ਬਹੁਤ ਹੀ ਸੁਲਾਹਣ ਯੋਗ ਸਨ । ਕੋਈ ਸ਼ੱਕ ਨਹੀਂ ਕਿ ਸਾਰਾ ਹੀ ਮੈਗਜ਼ੀਨ ਬਹੁਤ ਹੀ ਵਧੀਆ ਸੀ ।

***- ਅਮਰ ਲਾਂਬਾ***
*(ਰੋਪੜ)*

ਮਈ-99 ਅੰਕ ਮਿਲਿਆ । ਟਾਇਟਲ ਬੜਾ ਆਕ੍ਰਸ਼ਕ ਬਣਿਆ ਹੈ । ਮੈਟਰ ਪੱਖੋਂ ਵੀ ਇਹ ਅੰਕ ਵਧੀਆ ਬਣਿਆ ਹੈ । ਵੈਸੇ ਤਾਂ ਸਾਰੇ ਹੀ ਲੇਖ ਬਹੁਤ ਵਧੀਆ ਹਨ ਪਰ ਯੋਗ ਸਾਧਨਾ ਸੰਬੰਧੀ ਸਿੱਧੀ ਅਤੇ ਸਰਲ ਭਾਸ਼ਾ ਵਿੱਚ ਵਿਸਥਾਰ ਪੂਰਵਕ ਜਾਣਕਾਰੀ ਦੇ ਕੇ ਤੁਸੀਂ ਇਸ ਵਾਰ ਮਾਅਰਕਾ ਮਾਰਿਆ ਹੈ । ਮੇਰੀ ਵਧਾਈ ਕਬੂਲ ਕਰੋ । ਇਸ ਵਿਸ਼ੇ ਤੇ ਲਿਖਣ ਦੀ ਵਾਕਈ, ਬੜੀ ਲੋੜ ਸੀ । ਸਾਡੇ ਕਈ ਪਹੁੰਚੇ ਹੋਏ ਅਖੌਤੀ ਯੋਗੀ ਯੋਗ ਸਾਧਨਾ ਦੇ ਨਾਂ ਤੇ ਨਾ ਕੇਵਲ ਇੱਧਰ ਬਲਕਿ ਵਿਦੇਸ਼ਾਂ ਵਿੱਚ ਵੀ ਅੰਧ-ਵਿਸ਼ਵਾਸ਼ ਫੈਲਾ ਕੇ ਆਰਥਿਕ ਅਤੇ ਸ਼ਰੀਰਕ ਲੁੱਟ ਕਰ ਰਹੇ ਹਨ । ਇਸ ਲੇਖ ਦੁਆਰਾ ਯੋਗ ਸਾਧਨਾ ਸੰਬੰਧੀ ਪਾਏ ਜਾਂਦੇ ਭੁਲੇਖੇ ਦੂਰ ਕਰਨ ਵਿਚ ਸਫਲ ਹੋਏ ਹੈ ।

ਪ੍ਰੋ. ਹਰਦੇਵ ਵਿਰਕ ਨੇ ਭੂਚਾਲਾਂ ਸੰਬੰਧੀ ਵਧੀਆ ਜਾਣਕਾਰੀ ਦਿੱਤੀ ਹੈ । ਹਮੇਸ਼ਾ ਦੀ ਤਰ੍ਹਾਂ ਬਲਵਿੰਦਰ ਬਰਨਾਲਾ ਦਾ ਲੇਖ ਇਸ ਵਾਰ ਵੀ ਗਿਆਨਵਰਧਕ ਰਿਹਾ । ਉਨ੍ਹਾਂ ਦੀ ਸ਼ੈਲੀ ਸਰਲ ਸਪਸ਼ਟ ਅਤੇ ਆਮ ਲੋਕਾਂ ਦੇ ਸਮਝ ਆਉਣ ਵਾਲੀ ਹੈ । ਨੀਂਦ ਸੰਬੰਧੀ ਲੇਖ ਹੋਰ ਵਿਸਥਾਰ ਦੇਣ ਦੀ ਗੁਜਾਰਿਸ਼ ਸੀ ।

ਡਾ. ਹਰੀਸ਼ ਮਲਹੋਤਰਾ ਦੀ ਚਿੱਠੀ ਦਾ ਜਿਕਰ ਜਰੂਰ ਕਰਨਾ ਬਣਦਾ ਹੈ । ਇਹ ਚਿੱਠੀ ਸਾਬਤ ਕਰਦੀ ਹੈ ਕਿ ਤਰਕਸ਼ੀਲ ਦੇ ਪਾਠਕ ਬੜੇ ਜਾਗਰੂਕ ਹਨ ਉਹ ਇਸ ਵਿਚ ਛਪੀ ਹਰੇਕ ਰਚਨਾਂ ਨੂੰ ਅੱਖਾਂ ਮੀਚ ਕੇ ਹਜ਼ਮ ਨਹੀਂ ਕਰਦੇ ।

ਇਸ ਅੰਕ ਵਿੱਚ ਕੁਝ ਘਾਟਾਂ ਵੀ ਰਹੀਆਂ । ਪਰੂਫ ਰੀਡਿੰਗ ਦੀਆਂ ਕਈ ਗੰਭੀਰ ਗਲਤੀਆਂ ਰੜਕੀਆਂ ਕਾਰਨ ਇਕ ਸ਼ੋਕ ਮਤਾ ਸਮਝ ਨਹੀਂ ਆ ਰਿਹਾ ਅਤੇ ਬੰਬੇਲੀ ਦੀ ਵਧੀਆ ਰਚਨਾ ਰੁਲ ਗਈ । ਇਸ ਦਿਸ਼ਾ ਵਿਚ ਕੁਝ ਸਾਵਧਾਨੀ ਵਰਤਿਆ ਕਰੋ । ਪ੍ਰਾਚੀਨ ਨਾਸਤਿਕ ਸਾਹਿਤ ਜਿਵੇਂ ਚਾਰਵਾਕ ਸਾਖ ਦਰਸ਼ਨ ਜਾਂ ਬੁੱਧ ਆਦਿ ਸੰਬੰਧਤ ਜੇਕਰ ਉਪਲਬਧ ਹੋਵੇ ਤਾਂ ਜਰੂਰ ਛਾਪਿਆ ਕਰੋ ।

***- ਮਹਿੰਦਰ ਸਿੰਘ***
*ਸਕੱਤਰ* (ਇਕਾਈ ਬਰਨਾਲਾ)

ਅਸੀਂ ਮਈ-ਜੂਨ ਤਰਕਸ਼ੀਲ ਅੰਕ ਪੜ੍ਹਿਆ । ਅਸੀਂ ਇੱਕ ਗੱਲ ਦੀ ਵਧਾਈ ਦਿੰਦੇ ਹਾਂ ਕਿ ਮੈਗਜ਼ੀਨ ਦੀ ਟਾਇਟਲ ਦਿਖਣ ਵਿੱਚ ਸੁਧਾਰ ਆਇਆ ਹੈ । ਪਰ ਕੁਝ ਵਿਚਲਾ ਕਾਗਜ਼ ਬਹੁਤ ਹੀ ਹਲਕੇ ਹਨ । ਪਰੂਫ ਰੀਡਿੰਗ ਦੀਆਂ ਗਲਤੀਆਂ ਵਿੱਚ ਵੀ ਕੋਈ ਸੁਧਾਰ ਨਹੀਂ ਕੀਤਾ ਗਿਆ । ਕ੍ਰਿਪਾ ਕਰਕੇ ਚਿੱਠੀਆਂ ਦਾ ਜਵਾਬ ਦੇਣਾ ਵੀ ਤਾਂ ਹੀ ਠੀਕ ਹੈ, ਜੇ ਅਸੀਂ ਚਿੱਠੀ ਵਿੱਚ ਲਿਖੀਆਂ ਗਲਤੀਆਂ ਦਾ ਸੁਧਾਰ ਕਰ ਸਕੀਏ । ਜੇਕਰ ਕੋਈ ਆਪਣੀ ਮਜਬੂਰੀ ਹੈ ਸੁਧਾਰ ਕਰਨ ਵਿੱਚ ਤਾਂ ਸਾਨੂੰ ਖਤ ਦੇ ਜਵਾਬ ਵਿਚ ਲਿਖ ਭੇਜਣਾ । ਅਤੇ ਲਿਖ ਭੇਜਣਾ ਕਿ ਸਾਨੂੰ ਤੁਹਾਡੀ ਇਹ ਰਾਏ ਚੰਗੀ ਨਹੀਂ ਲਗਦੀ, ਅਸੀਂ ਅੱਗੇ ਤੋਂ ਨਹੀਂ ਲਿਖਾਂਗੇ । ਆਪਣੀ ਰਾਏ ।

***- ਸੁਖਬੀਰ ਕੌਰ, ਨਰਿੰਦਰ ਕੌਰ, ਨਰਿੰਦਰ ਸਿੰਘ***
*ਦਾਊਦ ਪੁਰ, ਜਿਲਾ ਲੁਧਿਆਣਾ*

ਵੀਰ ਜੀ ਮੈਨੂੰ ਤਰਕਸ਼ੀਲ ਦੇ ਤਕਰੀਬਨ ਸਾਰੇ ਹੀ ਮੈਗਜ਼ੀਨ ਬਹੁਤ ਪਸੰਦ ਹਨ ਮੈਂ ਆਪ ਤਾ ਇਹ ਤਰਕਸ਼ੀਲ ਪੜਦਾ ਹਾਂ ਨਾਲ-ਨਾਲ ਆਪਣੇ ਸਾਥੀਆਂ ਨੂੰ ਪੜਦਾ ਲਈ ਪ੍ਰੇਰਦਾ ਹਾਂ ।

***- ਪਰਮਜੀਤ ਸਿੰਘ, ਬਾਜੀਗਰ ਬਸਤੀ***
(ਫਰੀਦਕੋਟ)

ਤਰਕਸ਼ੀਲ ਮੈਗਜ਼ੀਨ ਦਾ ਮਈ ਦਾ ਅੰਕ ਪੜ੍ਹਿਆ । ਚੰਗਾ ਲੱਗਿਆ । ਖਾਸ ਕਰ ਬਰਜਿੰਦਰ ਦਾ ਪਿੰਡ ਦੀ ਸੱਥਾਚੋਂ, ਉਸ ਵਿੱਚ ਮਾਸਟਰਾਂ ਬਾਰੇ ਜੋ ਲਿਖਿਆ ਬਿਲਕੁਲ ਠੀਕ ਹੈ । ਅੱਜ-ਕਲ ਮਾਸਟਰ ਸਕੂਲ ਚ ਬੈਠ ਕੇ ਸ਼ਰਾਬ ਪੀਂਦੇ ਹਨ । ਦੂਸਰਾ ਸੰਪਾਦਕੀ ਵਿੱਚ ਆਪਜੀ ਦੇ ਵਿਚਾਰ ਬਹੁਤ ਚੰਗੇ ਲੱਗੇ । ਅਕਾਲੀਆਂ ਨੂੰ ਲੋਕਾਂ ਨਾਲ ਮੋਹ ਨਹੀਂ ਉਹਨਾਂ ਦੀਆਂ ਵੋਟਾਂ ਨਾਲ ਹੈ । ਇਸ ਲਈ ਤ੍ਹਾਂ ਜਸ਼ਨ ਮਨਾਂ ਕੇ ਆਪਣੇ ਆਪ ਨੂੰ ਲੋਕਾਂ ਸਾਹਮਣੇ ਸਿੱਖ ਧਰਮ ਨਾਲ ਹਮਦਰਦੀ ਰੱਖਣ ਵਾਲੇ ਜਾਹਿਰ ਕਰ ਰਹੇ ਹਨ । ਅਫ਼ਜ਼ਲ ਸਾਹਿਰ ਨਾਲ ਮੁਲਾਕਾਤ ਚੰਗੀ ਲੱਗੀ । ਇਸ ਨਾਲ ਸਾਨੂੰ ਸਾਡੇ ਪਾਕਿਸਤਾਨੀ ਭਰਾਵਾਂ ਦੇ ਵਿਚਾਰ ਪਤਾ ਲੱਗੇ । ਭੂਚਾਲ ਬਾਰੇ ਲੇਖ ਬਹੁਤ ਹੀ ਗਿਆਨਵਰਧਕ ਸੀ । ਗੱਲ ਕੀ ਸਾਰੇ ਦਾ ਸਾਰਾ ਮੈਗਜ਼ੀਨ ਬਾਰ-ਬਾਰ ਪੜ੍ਹਨਯੋਗ ਤੇ ਸਾਭਣਯੋਗ ਸੀ । ਅਗੇ ਤੋਂ ਵੀ ਅਸੀਂ ਤੁਹਾਡੇ ਤੋਂ ਆਸ ਕਰਦੇ ਹਾਂ ਕਿ ਸਾਡੇ ਮਨ ਚੋਂ ਗਲਤ ਵਿਚਾਰ ਕੱਢਕੇ, ਚੰਗੇ ਤੇ ਉਸਾਰੂ ਵਿਚਾਰ ਭਰਦੇ ਰਹੋਗੇ । ਮੈਗਜ਼ੀਨ ਵਿੱਚ ਆਮ ਲੋਕਾਂ ਦੇ ਸਮਝ ਆਉਣ ਵਾਲੇ ਲੇਖ ਜਿਆਦਾ ਦਿਆ ਕਰੋ ।

ਕਿਉਂਕਿ ਆਮ ਲੋਕਾਂ ਨੂੰ ਸਹੀ ਜਾਣਕਾਰੀ ਦੀ ਜਰੂਰਤ ਹੈ ਤਾਂ ਕਿ ਉਹ ਲੁੱਟ ਤੋਂ ਬੱਚ ਸਕਣ

***- ਗੋਬਿੰਦ ਸਿੰਘ, ਰਾਜੂ ਰਾਜਨ, ਡਾ. ਜਸਵਿੰਦਰ ਸਿੰਘ***
*ਪਿੰਡ ਵਾਂਦਰ ਡੋਡ, ਜਿਲਾ ਮੋਗਾ, ਤਹਿਸੀਲ ਬਾਘਾਪੁਰਾਣਾ*

ਮੈਗਜ਼ੀਨ ਦਿਨੋ-ਦਿਨ ਪਿਆਰੀ ਬਣਦਾ ਜਾ ਰਿਹਾ ਹੈ। ਔਰਤਾਂ ਲਈ ਇਹ ਇਕ ਚਾਨਣ-ਮੁਨਾਰਾ ਹੈ। ਸਮਾਜਿਕ ਅਖੋਤੀ ਮਰਿਆਦਾਵਾਂ ਉਤੇ ਤਾਂ ਇਹ ਉਂਗਲ ਰੱਖਦਾ ਹੀ ਹੈ। ਬਲਕਿ ਮੌਜੂਦਾ ਸਿਸਟਮ ਉਤੇ ਵੀ ਸਵਾਲੀਆਂ ਨਿਸ਼ਾਨ ਲਾਕੇ ਸਹੀ ਨਿਸ਼ਾਨੇਦਹੀ ਕਰ ਰਿਹਾ ਹੈ। ਕੀ ਆਮਦਨ ਹਿਤ ਇਸ ਵਿਚ ਇਸ਼ਤਿਹਾਰ ਨਹੀਂ ਦਿਤੇ ਜਾ ਸਕਦੇ। ਕਦੇ ਕਦੇ ਪਰੂਫ ਦੀਆਂ ਗੰਭੀਰ ਗਲਤੀਆਂ ਮਨ ਨੂੰ ਪ੍ਰੇਸ਼ਾਨ ਕਰ ਦਿੰਦੀਆਂ ਹਨ। ਮਈ-ਜੂਨ 1999 ਦੇ ਅੰਕ ਚ ਗੰਭੀਰ ਉਕਤੀਆਂ ਨੋਟ ਕੀਤੀਆ ਗਈਆਂ। ਵਿਜੈ ਬੰਬੇਲੀ ਦੀ ਇਕ ਬਹੁਤ ਹੀ ਵਧੀਆ ਰਚਨਾ ਇਸ ਘਟੀਆ ਕੰਮਪੋਜ਼ਿਗ ਦੀ ਭੇਟ ਚੜ੍ਹ ਗਈ। ਐਤਕੀ ਸਾਰੀਆਂ ਰਚਨਾਵਾਂ ਵੀ ਖੂਬਸੂਰਤ ਸਨ। ਪ੍ਰਬੰਧ ਹੋਣਾ ਚਾਹੀਦਾ ਹੈ ਕਿ ਇਹ ਮੈਗਜ਼ੀਨ ਹਰ ਸਕੂਲ-ਕਾਲਿਜ ਅਤੇ ਪਬਲਿਕ ਲਾਇਬਰੇਰੀ ਪੁਹੰਚੇ। ਉਦਮ ਤੁਹਾਨੂੰ ਹੀ ਕਰਨਾ ਪੈਣਾ ਹੈ, ਸਰਕਾਰ ਉਤੇ ਟੇਕ ਨਾ ਰੱਖੋ।

***- ਰਵਨੀਤ ਕੌਰ, ਜਗਮੋਹਨੀ , ਵੰਦਨਾ***
*ਗੜ੍ਹਸ਼ੰਕਰ*

ਤਰਕਸ਼ੀਲ ਦਾ ਇਕ ਛੋਟਾ ਜਿਹਾ ਮੈਂਬਰ ਹਾਂ, ਅਤੇ ਆਪਦਾ ਮੈਗਜ਼ੀਨ ਮੈਂ ਪਿਛਲੇ ਕਾਫੀ ਸਮੇਂ ਤੋਂ ਪੜ੍ਹ ਰਿਹਾ ਹਾਂ। ਇਸ ਵਾਰ ਮਈ-ਜੂਨ ਦਾ ਅੰਕ ਪੜ੍ਹਕੇ ਮਨ ਨੂੰ ਬਹੁਤ ਖੁਸ਼ੀ ਹੋਈ। ਖਾਸ ਕਰਕੇ ਮੈਨੂੰ ਪਾਕਿਸਤਾਨੀ ਕਵੀ ਅਫਜ਼ਲ ਸਾਹਿਰ ਨਾਲ ਛਾਪੀ ਹੋਈ ਮੁਲਾਕਾਤ ਬਹੁਤ ਹੀ ਜਿਆਦਾ ਪਸੰਦ ਆਈ ਕਿ ਕਿਸ ਤਰਾਂ ਧਰਮ ਨੇ ਇਕ ਹੀ ਮਾਂ ਦੇ ਦੋ ਪੁੱਤਾਂ ਦਾ ਆਪਸ ਵਿਚ ਵਿਛੋੜਾ ਪਾ ਦਿੱਤਾ। ਹੋਰ ਇਸ ਅੰਕ ਦੀ ਸਾਰੀ ਸਮਗਰੀ ਹੀ ਪੜ੍ਹਨਯੋਗ ਸੀ। ਪੜ੍ਹਕੇ ਮਨ ਨੂੰ ਸਕੂਨ ਮਿਲਦਾ ਹੈ। ਕੇਸ ਰਿਪੋਰਟਾਂ ਅਤੇ ਵਿਗਿਆਨ ਜਾਣਕਾਰੀ ਵੱਧ ਤੋਂ ਵੱਧ ਛਾਪਿਆ ਕਰੋਂ ਤਾਂ ਕਿ ਆਮ ਜਨਤਾ ਸਾਧਾਂ ਦੀ ਲੁੱਟ-ਖਸੁਟ ਤੋਂ ਬਚੀ ਰਹੇ।

***- ਰਾਜੂ*** *(ਮੌੜ)*

ਮੈਂ ਨਾਸਤਿਕ ਹਾਂ ਅਤੇ ਕਈ ਸਾਲਾਂ ਤੋਂ ਤਰਕਸ਼ੀਲ ਮੈਗਜ਼ੀਨ ਪੜ੍ਹਦਾ ਹਾਂ। ਜਨਵਰੀ ਫਰਵਰੀ 99 ਦੇ ਅੰਕ ਚ ਹਿਸਟਰੀਆ ਰੋਗ ਡ.ਅਜੀਤਪਾਲ ਦਾ, ਤੇ ਕੇਸ ਰਿਪੋਰਟ (ਗੁੰਗਾ ਤੋਤਾ ਬੋਲ ਪਿਆ) ਕਾਫੀ ਜਾਣਕਾਰੀ ਭਰਪੂਰ ਸੀ।

ਮਾਰਚ 99 ਦੇ ਮੈਟਰ ਵਿੱਚ (ਸਮਾਜ ਵਿੱਚ ਔਰਤਾਂ ਦੀ ਸਥਿਤੀ, ਗਹਿਣ ਬਾਰੇ ਅਤੇ ਇਕਾਈਆਂ ਦੀ ਚੋਣ ਪੜ੍ਹ ਕੇ ਜਾਣਕਾਰੀ ਵਧਣ ਦੇ ਨਾਲ ਗੀਤ ਪੜ੍ਹ ਕੇ ਖੁਸ਼ੀ ਹੋਈ। ਕਹਾਣੀ ਇੱਕ ਘਟਨਾ ਇੱਕ ਸਿਲਸਿਲਾ ਤੇ ਬਚਨੋ ਦਾ ਭੂਤ-ਨਾਟਕ ਵੀ ਸਲਾਘਾਯੋਗ ਸੀ। ਕਲੰਡਰ 1999 ਜੋ ਅਮਲੀ ਕੈਮਰੇ ਦੁਆਰਾ ਖਿੱਚੀਆਂ ਤਰਵੀਰਾਂ ਦਿੰਦੇ ਤਾਂ ਜਨਤਾ ਤੇ ਕਾਫੀ ਪ੍ਰਭਾਵ ਪੈਣਾ ਸੀ।

***- ਯਾਦਵਿੰਦਰ ਯਾਦੂ***
*ਰਾਜਸਥਾਨ*

ਮਾਰਚ-ਅਪ੍ਰੈਲ ਅਤੇ ਮਈ-ਜੂਨ 99 ਦੇ ਅੰਕਾਂ ਵਿੱਚ ਕੁਝ ਘਾਟਾਂ ਰੜਕੀਆਂ ਹਨ। ਮਾਰਚ-ਅਪ੍ਰੈਲ ਦੇ ਅੰਕ ਵਿੱਚ 23 ਮਾਰਚ ਦੇ ਸ਼ਹੀਦਾਂ ਅਤੇ ਪਾਸ਼ ਬਾਰੇ ਜਿਕਰ ਤੱਕ ਨਹੀਂ ਕੀਤਾ ਗਿਆ। 23 ਮਾਰਚ 1940 ਨੂੰ ਊਧਮ ਸਿੰਘ ਨੇ 21 ਸਾਲ ਬਾਦ ਪੰਜਾਬੀਆਂ ਦੇ ਖੂਨ ਦਾ ਬਦਲਾ ਲਿਆ ਸੀ। 10 ਅਪ੍ਰੈਲ ਨੂੰ ਡਾਕਟਰ ਕਾਵੂਰ ਦਾ ਜਨਮ ਦਿਨ ਸੀ। ਪਹਿਲੀ ਮਈ ਨੂੰ ਮਜ਼ਦੂਰ ਦਿਵਸ ਸੀ, 5 ਮਈ ਕਾਰਲ ਮਾਰਕਸ ਤਾ ਜਨਮ ਦਿਨ ਸੀ।
ਪਰਮਿੰਦਰ ਕੌਰ ਜੀ ਵਲੋਂ ਸ਼ਰੀਰ ਦਾਨ ਕਰਨ ਦਾ ਫੈਸਲਾ ਅਤੇ ਭਜਨ ਸਿੰਘ ਜੀ ਵਲੋਂ ਬੇਟੀ ਦੀ ਸ਼ਾਦੀ ਸਮੇਂ ਕੰਬਲਾਂ, ਮੁੰਦੀਆਂ ਦੀ ਥਾਂ ਸ਼ਹੀਦ ਭਗਤ ਸਿੰਘ ਜੀ ਦੀ ਤਸਵੀਰ ਭੇਂਟ ਕਰਕੇ ਸਾਡੇ ਸਾਰਿਆਂ ਵਲੋਂ ਪ੍ਰਸ਼ੰਸ਼ਾ ਦੇ ਹੱਕਦਾਰ ਹਨ। ਮਈ-ਜੂਨ ਅੰਕ ਵਿੱਚ ਡਾ. ਬਿਲੂ ਰਾਇਸਰ, ਜਗਦੀਤ ਲੱਡਾ, ਤਸਲੀਮਾ ਨਸਰੀਨ ਅਤੇ ਅਮਨਪਾਲ ਸਾਰਾ ਦਿਆਂ ਰਚਨਾਵਾਂ ਬਹੁਤ ਚੰਗੀਆਂ ਲੱਗੀਆਂ। ਪਰੂਫ ਰੀਡਿੰਗ ਵੱਲ ਹੋਰ ਵੱਧ ਧਿਆਣ ਦੇਣਾ ਬਣਦਾ ਹੈ। ਤਰਕਸ਼ੀਲ ਭਵਨ ਲਈ ਹਰ ਅਗਾਂਹਵਧੂ ਸੋਚ ਵਾਲੇ ਵਿਅਕਤੀ ਨੂੰ ਵੱਧ ਤੋਂ ਵੱਧ ਯੋਗਦਾਨ ਪਾਊਣਾਂ ਚਾਹੀਦਾ ਹੈ।

***- ਭਾਰਤ ਭੂਸ਼ਨ ਲਾਂਬੜਾ***
*ਇੰਗਲੈਂਡ*

ਮਈ-99 ਦਾ ਅੰਕ ਮਿਲਿਆ ਪਸੰਦ ਆਇਆ। ਖਾਸ ਤੌਰ ਤੇ ਪਾਕਿਸਤਾਨੀ ਕਵੀ ਅਫਜ਼ਲ ਸਾਹਿਰ ਨਾਲ ਮੁਲਾਕਾਤ ਕਾਫੀ ਚੰਗੀ ਲੱਗੀ। ਵਿਗਿਆਨ ਨਾਲ ਸਬੰਧਤ ਲੇਖ ਭੁਚਾਲਾਂ ਦੇ ਕਾਰਣ ਅਤੇ ਅਗੇਤ ਸੂਚਨਾਂ ਕਾਫੀ ਜਾਣਕਾਰੀ ਭਰਪੂਰ ਸੀ। ਕੇਸ ਰਿਪੋਰਟ ਮੁੰਡੇ ਦਾ ਅਸਲ ਦੁੱਖ ਪੜ੍ਹਕੇ ਅਸਲੀਅਤ ਦਾ ਪਤਾ ਲੱਗਾ। ਹੱਡਬੀਤੀਆਂ ਪੜ੍ਹਕੇ ਮਨ ਨੂੰ ਬੜੀ ਹੈਰੀਨੀ ਹੋਈ। ਤਰਕਸ਼ੀਲ ਮੈਗਜ਼ੀਨ ਮੈਂ ਖੁਦ ਆਪ ਹੀ ਨਹੀਂ ਪੜਦਾ ਸਗੋਂ ਦੂਸਰਿਆ ਨੂੰ ਵੀ ਪੜ੍ਹਾਉਂਦਾ ਹਾਂ। ਤੇ ਪੜ੍ਹਨ ਉਪਰੰਤ ਇਥੋਂ ਦੀ ਪਬਲਿਕ ਲਾਇਬਰੇਰੀ ਵਿਚ ਰੱਖ ਆਉਂਦਾ ਹਾਂ। ਪਾਠਕ ਵੀ ਇਸ ਤੋਂ ਫਾਇਦਾ ਉਠਾ ਸਕਣ ਪਰਚੇ ਵਿੱਚ ਕੁਝ ਉਣਤਾਈਆਂ ਵੀਹਨ ਉਮੀਦ ਹੈ ਕਿ ਇਸ ਵੱਲ ਵੀ ਤੱਵਜੋ ਦੇਵੋਗੇ।

***- ਅਵਤਾਰ ਸਿੰਘ ਲਸਾੜਾ***
*ਕਾਵੈਂਨਟੀ, ਇੰਗਲੈਂਡ*

## ਸੂਚਨਾਵਾਂ

ਪਿਛਲੇ ਅੰਕਾ ਵਿੱਚ ਸ਼ਬਦ-ਜੋੜਾਂ (ਪਰੂਫ) ਦੀਆਂ ਗੰਭੀਰ ਕਿਸਮ ਦੀਆਂ ਗਲਤੀਆਂ ਬਾਰੇ ਬਹੁਤ ਸਾਰੇ ਪਾਠਕਾਂ ਦੇ ਸਾਨੂੰ ਖੱਤ ਪ੍ਰਾਪਤ ਹੋਏ ਹਨ। ਤਕਨੀਕੀ ਕਾਰਨਾਂ ਕਰਕੇ ਅਸੀਂ ਇਹਨਾਂ ਨੂੰ ਦੂਰ ਕਰਨ ਵਿਚ ਅਸਮਰਥ ਰਹੇ ਹਾਂ। ਸਾਨੂੰ ਇਸਦਾ ਬਹੁਤ ਖੇਦ ਹੈ। ਭਵਿੱਖ ਵਿਚ ਅਜਿਹਾ ਨਹੀਂ ਵਾਪਰੇਗਾ। ਇਹ ਅਸੀਂ ਯਕੀਨ ਦਵਾਉਂਦੇ ਹਾਂ।

ਪ੍ਰਸਿੱਧ ਚਿੰਤਕ ਅਤੇ ਲੇਖਕ ਡਾ. ਸੁਰਿੰਦਰ ਅਜਨਾਤ (ਬੰਗਾ) ਉਪਰ ਧਾਰਮਿਕ ਮੂਲਵਾਦੀਆਂ ਵਲੋਂ ਅਦਾਲਤ ਵਿਚ ਜੋ ਕੇਸ ਰਜਿਸਟਰ ਕਰਵਾਇਆ ਗਿਆ ਹੈ। ਅਦਾਰਾ ਤਰਕਸ਼ੀਲ ਉਸਦੀ ਨਿਖੇਧੀ ਕਰਦਾ ਹੈ ਅਤੇ ਸਮਝਦਾ ਹੈ ਕਿ ਇਹ ਲੇਖਕ, ਦੇ ਪੜ੍ਹਨ, ਲਿਖਣ ਅਤੇ ਨਿਜੀ ਵਿਚਾਰ ਪ੍ਰਗਟਾਉਣ ਦੀ ਆਜ਼ਾਦੀ ਉਪਰ ਧਾਰਮਿਕ ਭਾਵਨਾਵਾਂ ਦੇ ਨਾਂ ਥੱਲੇ ਹਮਲਾ ਹੈ।



*ਜਾਣ-ਪਛਾਣ*

# ਹਿਪੋਕਰੇਟਜ਼

*- ਅ. ਗੋਦਾਰਾ*

ਯੂਨਾਨ ਦੇ ਕੌਸ ਨਾਮੀ ਟਾਪੂ ਵਿੱਚ ਹਿਪੋਕਰੇਟਸ ਦਾ ਜਨਮ 460 ਈਸਵੀ ਪੂਰਵ 'ਚ ਹੋਇਆ ਸੀ। ਉਸ ਦੀ ਨਿੱਜੀ ਜਿੰਦਗੀ ਬਾਰੇ ਬੜੀ ਘੱਟ ਜਾਣਕਾਰੀ ਮਿਲਦੀ ਹੈ। ਇਹ ਕਿਹਾ ਜਾਂਦ ਹੈ ਕਿ ਉਸ ਨੇ ਵੱਡੇ ਪੱਧਰ ਤੇ ਯਾਤਰਾਵਾਂ ਕੀਤੀਆਂ ਅਤੇ ਦੁਆਈਆਂ ਦੀ ਪੜ੍ਹਾਈ ਲਈ ਉਹ ਥਾਂ-ਥਾਂ ਗਿਆ। ਕੌਸ ਵਿਚਲੇ ਹਿਪੋਕਰੇਟਸ ਦੇ ਸਕੂਲ ਵਿੱਚ, ਉਸ ਨੇ ਵਿਦਿਆਰਥੀਆਂ ਨੂੰ ਡਾਕਟਰ ਅਤੇ ਮਰੀਜ਼ ਵਿੱਚ ਨਿੱਜੀ ਰਿਸ਼ਤੇ ਦੀ ਸਥਾਪਤੀ ਬਾਰੇ ਸਲਾਹ ਦਿੱਤੀ। ਅਤੇ ਵੱਖ-ਵੱਖ ਰੋਗ ਵਿੱਚ ਕੰਮ ਆਉਂਦੀਆਂ ਦੁਆਈਆਂ ਦੀ ਵਰਤੋਂ ਅਤੇ ਸਿਧਾਂਤਾਂ ਬਾਰੇ ਸਿੱਖਿਆ ਦਿੱਤੀ।

ਹਿਪੋਕਰੇਟਸ ਨੂੰ ਆਧੂਨਿਕ ਦੁਆਈਆਂ ਦਾ ਪਿਤਾਮਾ ਕਿਹਾ ਜਾਂਦਾ ਹੈ। ਦੁਨੀਆ ਵਿੱਚ ਰੋਗਾ ਦੀ ਵਿਆਖਿਆ ਬਾਰੇ ਉਸਨੇ ਖੋਜ ਕੀਤੀ। ਉਸਨੇ ਸਲਾਹ ਦਿੱਤੀ ਕਿ ਡਾਕਟਰ ਨੂੰ ਪਹਿਲਾਂ ਮਰੀਜ਼ ਨੂੰ ਧਿਆਨ ਨਾਲ ਦੇਖਣਾ ਚਾਹੀਦਾ ਹੈ। ਬੀਮਾਰੀ ਦੇ ਲੱਛਣ ਨੋਟ ਕਰਨੇ ਚਾਹੀਦੇ ਹਨ ਤਾਂ ਜੋ ਮਰੀਜ਼ ਨੂੰ ਪੜਾਅਵਾਰ ਠੀਕ ਕੀਤਾ ਜਾ ਸਕੇ। ਰੋਗੀਆਂ ਨੂੰ ਦੇਖਣ ਅਤੇ ਪਰਖਣ ਦੇ ਉਸ ਨੇ ਢੰਗ ਤਰੀਕੇ ਸਥਾਪਤ ਕੀਤੇ। ਜਿਸ ਵਿੱਚ ਮਰੀਜ਼ ਦੀਆਂ ਅੱਖਾਂ, ਚਮੜੀ, ਸਰੀਰ ਦਾ ਤਾਪਮਾਨ ਅਤੇ ਭੁੱਖ ਆਦਿ ਦੀ ਪਰਖ ਆਉਂਦੀ ਹੈ। ਉਸਨੇ ਜ਼ੋਰ ਦਿੱਤਾ ਕਿ ਮਰੀਜ਼ ਦੀ ਰੋਜ਼ਾਨਾ ਡਾਇਰੀ ਲਿਖੀ ਜਾਵੇ ਅਤੇ ਉਸ ਦੀ ਸਿਹਤ ਦਾ ਬਿਉਰਾ ਨੋਟ ਕੀਤਾ ਜਾਵੇ। ਉਹ ਮੌਸਮ ਦੇ ਅਸਰ ਇਸ ਵਿਚਲੀਆਂ ਤਬਦੀਲੀਆਂ, ਗਰਮੀ ਅਤੇ ਸਰਦੀ ਦੇ ਵੱਕ-ਵੱਖ ਰੋਗਾਂ ਉਪਰ ਅਸਰ ਬਾਰੇ ਵੀ ਚੇਤੰਨ ਸੀ।

ਹਿਪੋਕਰੇਟਸ ਦੁਆਰਾ ਲਿਖੇ ਦਸੇ ਜਾਂਦੇ ਲੇਖ **Fraction and Dislocations** ਤੋਂ, ਉਸਦੀ ਪੱਠਿਆ ਹੱਡੀਆਂ ਦੀ ਬਣਤਰ ਅਤੇ ਕੰਮ ਬਾਰੇ ਕਮਾਲ ਦੀ ਜਾਣਕਾਰੀ ਸੰਬੰਧੀ ਪਤਾ ਲਗਦਾ ਹੈ। ਉਸ ਦੇ ਟੁਟੀ ਹੱਡੀਆਂ ਨੂੰ ਜੋੜਨ ਲਈ ਪੱਟੀਆਂ ਅਤੇ ਫੱਟੀਆਂ ਬੰਨਣ ਦੀਆਂ ਹਦਾਇਤਾਂ ਹੈਰਾਨੀਜਨਕ ਤੌਰ ਤੇ ਆਧੁਨਿਕ ਹਨ।

ਪੁਰਾਤਨ ਸਮਿਆਂ ਵਿੱਚ ਦੁਆਈਆਂ ਦਾ ਕੰਮ ਅਤੇ ਚੀਰਫਾੜ ਦਾ ਕੰਮ ਆਮ ਤੌਰ ਤੇ ਪਾਦਰੀਆਂ ਅਤੇ ਨਾਈਆਂ ਦੇ ਕੋਲ ਹੁੰਦਾ ਸੀ। ਪਾਦਰੀ ਨੂੰ 'ਆਰਾਮ ਦੇ ਦੇਵਤਾ' ਵਜੋਂ ਜਾਣਿਆ ਜਾਂਦਾ ਸੀ। ਅਤੇ ਰੋਗ ਨੂੰ ਕਿਸੇ ਪਾਪ ਕਰਨ ਦਾ ਸਿੱਟਾ ਸਮਝਿਆ ਜਾਂਦਾ ਸੀ। ਇਹ ਦੰਦ ਕਥਾਵਾਂ ਵੀ ਹਨ ਕਿ ਕਿਵੇਂ ਪਾਦਰੀਆਂ ਨੇ ਮੁਰਦਿਆਂ ਨੂੰ ਜਿੰਦਾ ਕੀਤਾ।

ਬੇਸ਼ੱਕ ਹਿਪੋਕਰੇਟਸ, ਇਕ ਬੁਧੀਮਾਨ ਮਨੁੱਖ ਹੋਣ ਕਰਕੇ, ਦੇਵਤਿਆ ਦੀ ਰੋਗੀ ਨੂੰ ਠੀਕ ਕਰਨ ਦੀ ਸ਼ਕਤੀ ਤੋਂ ਇਨਕਾਰ ਕਰਦਾ ਸੀ। ਫੇਰ ਹੀ ਉਸਨੇ ਚੁਸਤੀ ਨਾਲ ਰੱਬ ਦੇ ਪ੍ਰਭਾਵ ਦੇ ਪੱਖ ਨੂੰ ਡਾਕਟਰਾਂ ਦੁਆਰਾ ਲਈ ਜਾਂਦੀ ਸੁਗੰਧ ਦੇ ਨਾਲ ਜੋੜਿਆ, ਜੋ ਉਹ ਆਪਣਾ ਕਿੱਤਾ ਸ਼ੁਰੂ ਕਰਨ ਵੇਲੇ ਲੈਂਦੇ ਹਨ। ਹਿਪੋਕਰੇਟਸ ਦੀ ਸਹੁੰ ਦੀ ਪੁਰਾਤਨ ਇਬਾਰਤ ਇਸ ਤਰ੍ਹਾਂ ਸ਼ੁਰੂ ਹੁੰਦੀ ਹੈ - ਅਪੋਲੋ ਨਾਮੀ ਚਤਿਸਕ ਦੀ ਸੌਂਹ ਖਾ ਕੇ ਮੈਂ ਇਕਰਾਰ ਕਰਦਾ ਹਾਂ.....।"

ਹਿਪੋਕਰੇਟਸ ਦੁਆਰਾ ਲਿਖੀਆਂ ਲਿਖਤਾਂ ਦਾ ਸੰਗ੍ਰਹਿ ਡਾਕਟਰਾਂ ਲਈ ਪੰਜ ਸੌ ਦੇ ਲਗਭਗ ਬਾਈਬਲ ਬਣਿਆ ਰਿਹਾ। ਇਸ ਵਿੱਚ ਲਗਭਗ 87 ਨਿਬੰਧ ਹਨ, ਜੋ ਡਾਕਟਰੀ ਪ੍ਰੈਕਟਿਸ ਦੇ ਹਰ ਪੱਖ ਉਪਰ ਚਾਨਣਾ ਪਾਉਂਦੇ ਹਨ।

ਮਿਰਗੀ, ਬੇਹੋਸ਼ੀ ਅਤੇ ਕੜਵਲਾਂ ਆਦਿ ਪਵਿੱਤਰ ਬੀਮਾਰੀਆਂ ਬਾਰੇ ਹਿਪੋਕਰੇਟਸ ਦੇ ਮੁਲਵਾਨ ਵਿਚਾਰ ਹਨ, ਜਦੋਂ ਇੰਨਾਂ ਬੀਮਾਰੀਆਂ ਨੂੰ ਦੇਵਤਿਆਂ ਦੀ ਕਰੋਪੀ ਸਰਝਿਆ ਜਾਂਦਾ ਸੀ।

ਹਿਪੋਕਰੇਟਸ, ਆਵਦੇ ਸਮੇਂ ਵਿੱਚ, ਰੋਗਾਂ ਅਤੇ ਇਲਾਜ ਨਾਲ ਸੰਬੰਧਿਤ ਵਹਿਮ-ਭਰਮ ਉੱਪਰ ਕਾਬੂ ਪਾਉਣ ਦੀ ਕੋਸ਼ਿਸ਼ ਕੀਤੀ। ਅਤੇ ਉਸ ਨੇ ਵਾਚਣ ਅਤੇ ਪਰਖਣ ਉਪੱਰ ਹੀ ਭਰੋਸਾ ਕੀਤਾ। ਅੱਜ ਦੇ ਸਭਿਆ ਸੰਸਾਰ ਵਿੱਚ ਹਿਪੋਕਰੇਟਸ ਦੀਆਂ ਯੋਗਤਾਵਾਂ ਦੀ ਪ੍ਰਸ਼ੰਸਾ ਕੀਤੀ ਜਾਂਦੀ ਹੈ।

ਬਰਤਾਨੀਆਂ ਦੇ ਰਾਜੇ ਹੈਨਰੀ ਅਠਵੇਂ ਸਮੇਂ ਨਾਈਆਂ ਉਪੱਰ ਕਿਸੇ ਵੀ ਕਿਸਮ ਦੀ ਚੀਰਫਾੜ ਕਰਣ ਉਪਰ ਪਾਬੰਦੀ ਲਾਈ, ਕਿਉਂਕਿ ਉਹ ਆਪ ਸਾਜੇ ਹੋਏ ਸਰਜਨ ਸਨ।

ਇਸ ਕਾਨੂੰਨ ਦੇ ਪਾਸ ਹੋਣ ਉਪਰੰਤ ਹਿਪੋਕਰਟੇਸ ਦੀ ਸੁਹੰ ਚਕਿਤਸਕ ਅਤੇ ਸਰਜਨ ਦੀਆਂ ਜਿੰਮੇਵਾਰੀਆਂ ਨੂੰ ਵੱਖ-ਵੱਖ ਕਰਦੀ ਹੈ। ਹਿਪੋਕਰੇਟਸ ਸਰਜਨ ਨੂੰ ਚਕਿਤਸਕ ਤੋਂ ਉਪਰ ਰਖਦਾ ਸੀ। ਦੁਆਈਆਂ ਦੇ ਅਧਿਐਨ ਲੀ ਸਰੀਰ ਦਾ ਗਿਆਨ ਹੋਣਾ ਜ਼ਰੂਰੀ ਹੈ।

ਡਾਕਟਰੀ ਦੇ ਵਿਦਿਆਰਥੀ ਗਰੈਜੁਏਸ਼ਨ ਕਰਨ ਉਪਰੰਤ ਹਿਪੋਕਰੇਟਸ ਦੀ ਇਹ ਸਹੁੰ ਖਾਂਦੇ ਹਨ। ਮੈਂ ਸਹੁੰ ਖਾਂਦਾ ਹਾਂ ਕਿ ਮੈਂ ਇਸ ਸੁਗੰਧ ਤੇ ਪੂਰਾ ਉਤਰਾਂਗਾ। ਮੈਂ ਆਪਣੀ ਯੋਗਤਾ ਤੇ ਸੂਝ ਅਨੁਸਾਰ ਬੀਮਾਰ ਦਾ ਇਲਾਜ ਕਰਾਂਗਾ ਅਤੇ ਕੁਝ ਵੀ ਨੁਕਸਾਨ ਦੇਣ ਵਾਲਾ ਨਹੀਂ ਕਰਾਂਗਾ। ਕਹਿਣ ਤੇ ਵੀ ਕਿਸੇ ਨੂੰ ਜਾਨਲੇਵਾ ਦੁਆਈ ਨਹੀਂ ਦੇਵਾਂਗਾ। ਮੈਂ ਜਿਸ ਘਰ ਵੀ ਜਾਵਾਂਗਾ ਮੈਂ ਬੀਮਾਰ ਦੀ ਮਦਦ ਕਰਨ ਲਈ ਦਾਖਲ ਹੋਵਾਂਗਾ। ਆਪਣੇ ਕਿੱਤੇ ਦੌਰਾਨ ਮੈਂ ਜੋ ਵੀ ਦੇਖਾਂਗਾ ਜਾਂ ਸੁਣਾਂਗਾ, ਜੋ ਇਹ ਛਪਣਯੋਗ ਨਾ ਹੋਏ, ਮੈਂ ਇਸ ਬਾਰੇ ਕਿਸੇ ਨੂੰ ਦਸਾਂਗਾ ਨਹੀਂ।

ਹਿਪੋਕਰੇਟਸ ਦੀਆਂ ਕੀਤੀਆਂ ਕਈ ਟਿੱਪਣੀਆਂ ਬੜੀਆਂ ਦਿਲਚਲਪ ਹਨ।

ਕੁਦਰਤੀ ਤੋਰ ਤੇ ਮੋਟੇ ਬੰਦੇ, ਪਤਲਿਆਂ ਨਾਲੋਂ, ਪਹਿਲਾਂ ਮਰਦੇ ਹਨ।

ਨੌਜਵਾਨਾਂ ਦੀ ਬਿਜਾਏ ਬਜ਼ੁਰਗਾਂ ਨੂੰ ਘੱਟ ਖੁਰਾਕ ਦੀ ਲੋੜ ਹੁੰਦੀ ਹੈ।

ਸਰਦੀਆਂ ਵਿੱਚ ਜ਼ਿਆਦਾ ਅਤੇ ਗਰਮੀਆਂ ਵਿੱਚ ਘੱਟ ਖਾਓ। ਪਤਲੇ ਬੰਦਿਆਂ ਨੂੰ ਭਾਰੀ ਖੁਰਾਕ ਦੀ ਲੋੜ ਹੋ ਅਤੇ ਭਾਰੇ ਬੰਦਿਆਂ ਨੂੰ ਹਲਕੀ ਖੁਰਾਕ।

ਹਿਪੋਕਰੇਟਸ ਦੀ ਮੌਤ 370 ਪੁ. ਈ. 'ਚ ਹੋਈ।

ਕਵਿਤਾ

# ਵਿਗਿਆਨ ਹੀ ਹੈ ਸਰਵ ਸ਼ਕਤੀਮਾਨ ਮੀਆਂ

*- ਬਲਤੇਜ ਵਾਂਦਰ*

ਜੇ ਕਿਧਰੇ ਕੋਈ ਸਰਵ-ਸਕਤੀਮਾਨ ਰੱਬਹੁੰਦਾ, ਕਿਉਂ ਨਾ ਸੁਣਦਾ ਕਿਸੇ ਦੀ ਫਰਿਆਦ ਮੀਆਂ ।
ਕਿਉ ਧੀਆਂ ਦਾਜ ਦੀ ਬਲੀ ਚੜਦੀਆਂ, ਕਿਉਂ ਹੁੰਦੀਆਂ ਬਲਾਤਕਾਰ ਦਾ ਸ਼ਿਕਾਰ ਮੀਆਂ ।
ਕਿਉ ਲੋਕ ਸੜਦੇ ਗਰੀਬੀ ਦੀਆਂ ਭੱਠੀਆਂ 'ਚ, ਕਿਉਂ ਹੁੰਦੀ ਭੁੱਖ-ਮਰੀ ਬੇਸ਼ੁਮਾਰ ਮੀਆਂ ।
ਜੇ ਕਿਧਰੇ ...............................................................................................
ਕਿਉਂ ਲੱਖਾਂ ਲੋਕ ਰੋਜ਼ ਮਰਦੇ ਸੜਕਾਂ ਤੇ, ਕਿਉਂ ਹੁੰਦਾ ਬੱਚੀਆਂ ਦਾ ਜਨਮ ਤੋਂ ਪਹਿਲਾਂ ਕਤਲੇ ਆਮ ਮੀਆਂ ।
ਕਿਉਂ ਲੋਕ ਧਰਮਾਂ ਪਿਛੇ ਲੜ-ਲੜ ਮਰਦੇ, ਕਿਉਂ ਹੁੰਦੀ ਲਹੁ ਦੇ ਨਾਲ ਧਰਤੀ ਲਾਲ ਮੀਆਂ ।
ਜੇ ਕਿਧਰੇ ...............................................................................................
ਜੇ ਇਹ ਮੰਦਰ, ਮਸਜਿਦਾਂ ਰੱਬ ਦਾ ਘਰ ਹੁੰਦਾ, ਕਿਉਂ ਇਹ ਢਹਿ-ਢੇਰੀ ਹੁੰਦੇ ਸ਼ਰੇਆਮ ਮੀਆਂ ।
ਜੇ ਰੱਬ ਮੱਕੇ-ਮਦੀਨੇ ਹੁੰਦਾ, ਕਿਉਂ ਮਰਦੇ ਹੱਜ ਤੇ ਗਏ ਲੋਕ ਕਈ ਹਜ਼ਾਰ ਮੀਆਂ ।
ਜੇ ਕਿਧਰੇ ...............................................................................................
ਜੇ ਭਜਨ ਕੀਤਿਆਂ ਮਿਲਦਾ ਰੱਬ ਹੁੰਦਾ, ਕਿਉਂ ਕਰਦੇ ਮਿਹਨਤ ਲੋਕ ਦਿਨ-ਰਾਤ ਮੀਆਂ ।
ਜੇ ਸਾਧਾਂ ਵਿੱਚ ਰੱਬ ਦਾ ਵਾਸਾ ਹੁੰਦਾ, ਕਿਉਂ ਲੁੱਟਦੇ ਜਨਤਾ ਨੂੰ ਰੱਬ ਦੇ ਨਾਮ ਦਾ ਪਾ ਨਕਾਬ ਮੀਆਂ ।
ਜੇ ਕਿਧਰੇ ...............................................................................................
ਜੇ ਰੱਬ ਆਸਰੇ ਮਨੁੱਖ ਬੈਠਾ ਰਹਿੰਦਾ, ਕਿਵੇਂ ਹੁੰਦੀਆਂ ਖੋਜਾਂ ਬੇਸ਼ੁਮਾਰ ਮੀਆਂ ।
ਗ੍ਰਹਿ ਦੇ ਚੱਕਰ ਵਿੱਚ ਲੋਕ ਪਾਏ ਪੰਡਤਾ ਨੇ, ਵਿਗਿਆਨੀ ਜਾ ਆਏ ਵੱਖ-ਵੱਖ ਗ੍ਰਹਿਆਂ ਤੇ ਕਈ ਵਾਰ ਮੀਆਂ ।
ਜੇ ਕਿਧਰੇ ...............................................................................................
ਜੀਵਾਂ ਵਿੱਚ ਜੇ ਆਤਮਾ ਹੁੰਦੀ, ਕਿਵੇ ਹੁੰਦੇ ਟੈਸਟ ਟਿਊਬ ਬੇਬੀ ਅਤੇ ਮਨੁੱਖੀ ਕਲੋਨ ਤਿਆਰ ਮੀਆਂ ।
ਵਿਗਿਆਨ ਨੇ ਬੰਦਾ ਫੋਟੋ ਸਟੇਟ ਕਰਤਾ, ਅਜੇ ਵੀ ਕਿਉਂ ਕਰੀ ਜਾਂਦੇ ਹੋ ਰੱਬ ਦਾ ਪ੍ਰਚਾਰ ਮੀਆਂ ।
ਜੇ ਕਿਧਰੇ ...............................................................................................
ਵਿਗਿਆਨ ਨੇ ਉਹਨਾਂ ਬਿਮਾਰੀਆਂ ਦਾ ਇਲਾਜ ਕੱਢਿਆ, ਮਰਦੇ ਸਨ ਜਿਹਨਾਂ ਨਾਲ ਲੋਕੀ ਬੇਹਿਸਾਬ ਮੀਆਂ ।
'ਬਲਤੇਜ' ਬਾਕੀ ਤਾਂ ਸਭ ਬਕਵਾਸ ਹੈ, ਇਕ ਵਿਗਿਆਨ ਹੀ ਹੈ ਸਰਵ ਸ਼ਕਤੀਮਾਨ ਮੀਆਂ ।

ਮਿੰਨੀ ਕਹਾਣੀ

## ਸੇਵਾ

*- ਸੁਖਚੈਨ ਥਾਂਦੇਵਾਲਾ*

ਮੇਰੇ ਗਵਾਢੋਂ ਹੀ ਸਰਪੰਚ ਦੀ ਗਿਆਰਾਂ ਕੁ ਸਾਲ ਦੀ ਪੋਤਰੀ ਬੱਚਿਆਂ ਨਾਲ ਖੇਡਣ ਸਾਡੀ ਹਵੇਲੀ ਆ ਜਾਂਦੀ ਸੀ । ਖੇਡਦੀ-ਖੇਡਦੀ ਉਹ ਮੈਨੂੰ ਕਈ ਸਵਾਲ ਅਜਿਹੇ ਪੁੱਛਦੀ ਜਿਹੜੇ ਉਸ ਦੇ ਵਿਤ ਤੋਂ ਵੱਡੇ ਹੁੰਦੇ ਸਨ । ਇਸ ਕਰਕੇ ਹੀ ਉਹ ਲੜਕੀ ਮੈਨੂੰ ਬੜੀ ਹੋਣਹਾਰ ਲਗਦੀ । ਹੁਣ ਉਹ ਵੀ ਪੰਜੀ ਦਿਨਾਂ ਤੋਂ ਖੇਡਣ ਨਹੀਂ ਸੀ ਆਈ । ਮੈਂ ਆਪਣੀ ਪਤਨੀ ਨੂੰ ਉਹਦੇ ਨਾਂ ਆਉਣ ਬਾਰੇ ਪੁੱਛਿਆ। ਪਤਨੀ ਕਹਿੰਦੀ, "ਉਹ ਤਾਂ ਵਿਚਾਰੀ ਬਿਮਾਰ ਐ ਬਹੁਤ, ਮੂੰਹ ਵੀ ਸੁੱਜਿਆ ਪਿਆ, ਡਾਕਟਰ ਕਹਿੰਦੇ ਆ ਗੁਰਦਿਆਂ ਦੀ ਅਪ੍ਰੇਸ਼ਨ ਹੋਊਗਾ, ਪੰਡ ਪੈਸਿਆ ਦੀ ਲੱਗੂ ਗੀ । ਤਾਂ ਹੀ ਦਾਂ ਹੁਣ ਘਰ ਲੈ ਆਏ ਨੇ, ਤੁਹਾਨੂੰ ਪਤਾ ਈ ਐ ਸਰਪੰਚ ਚੀਪੜ ਐ ਪੂਰਾ "। ਮੈਂ ਸੋਚਿਆ ਕਿ ਸਰਪੰਚ ਕੋਲ ਤਾਂ ਸੱਤ ਕਿੱਲੇ ਜਮੀਨ ਸੀ ਤੇ ਨਾਲੇ ਮੁੰਡਾ ਵੀ ਇੱਕਲਾ ਤੇ ਅੱਗੇ ਪੋਤਰਾ ਵੀ ਇੱਕਲਾ ਹੀ ਹੈ । ਤੇ ਇੱਕੋ ਵਿਚਾਰੀ ਪੋਤਰੀ ਐ । ਮੈਂ ਪਤਾ ਸੁਰ ਲੈਣ ਦੇ ਰੌਅ ਵਿੱਚ ਸਰਪੰਚ ਦੇ ਘਰ ਨੂੰ ਤੁਰ ਪਿਆ । ਮੇਰੇ ਤੋਂ ਪਹਿਲਾਂ ਸਰਪੰਚ ਦੇ ਨੇੜੇ ਦੇ ਰਿਸ਼ਤੇਦਾਰ ਵੀ ਪਤਾ ਸੁਰ ਲੈਣ ਆਏ ਹੋਏ ਸਨ । ਕੁੜੀ ਦੀ ਮੰਜੀ ਦੇ ਦੁਆਲੇ ਬੈਠੇ ਸਰਪੰਚ ਨੂੰ ਸੁਝਾਅ ਦੇ ਰਹੇ ਸਨ, "ਸਰਦਾਰਾ ਵਿਚਾਰੀ ਦੇ ਕਰਮ ਈ ਮਾੜੇ ਐ, ਹੁਣ ਬੰਦਾ ਕੀ ਕਰ ਸਕਦਾ ਐ । ਹੁਣ ਤਾਂ ਡਾਕਟਰਾਂ ਕੋਲ ਛਿੱਲ ਲਹਾਉਂਣ ਨਾਲੋ ਘਰੇ ਹੀ ਕੁੜੀ ਦੀ ਸੇਵਾ ਕਰੋ, ਨਾਲੇ ਮੁੰਡੇ ਵਿਚਾਰੇ ਦਾ ਅਰੁਗ ਮਾਰੇਗਾ, ਕਿੱਲਾ ਤਾਂ ਲੱਗ ਹੀ ਜਾਊ । ਸਾਡੇ ਪਿੰਡ ਵਾਲੇ ਬਾਬਿਆਂ ਕੋਲੋਂ ਸਹਿਜ ਪਾਠ ਕਰਵਾ ਲਉ, ਚਾਰ ਸ਼ਬਦ ਕੁੜੀ ਦੇ ਕੰਨੀ ਪੈਣਗੇ ਵਿਚਾਰੀ ਦੇ" ।

ਵਿਅੰਗ

## ਸੰਤਾ ਨੇ ਕਰ ਲਿਆ ਸੌਦਾ ਸੰਗਤ ਵੋਟਾ ਦਾ

*- ਮਹਿੰਦਰ ਸਿੰਘ*

ਸੂਹੇ ਵੇ ਚੀਰੇ ਵਾਲਿਆ ਧੋ ਧੋਣਾ ਵੇ,
ਦਾਰੂ ਦੀ ਲੱਗੂ ਛਬੀਲ ਆ ਗਈਆਂ ਚੋਣਾਂ ਵੇ ।

ਸੂਹੇ ਵੇ ਚੀਰੇ ਵਾਲਿਆ ਗੱਲ ਜੋਕਾਂ ਦੀ,
ਚੋਣ ਖਰਚਿਆਂ ਚੂਸ ਲਈ ਰੱਤ ਲੋਕਾਂ ਦੀ ।

ਸੂਹੇ ਵੇ ਚੀਰੇ ਵਾਲਿਆ ਸੱਪ ਜ਼ਹਿਰੀ ਵੇ,
ਨੀਂਵੇਂ ਹੋ ਕੇ ਡੰਗਦੇ ਪੈ ਕੇ ਪੈਰੀ ਵੇ ।

ਸੂਹੇ ਚੀਰੇ ਵਾਲਿਆ ਦਲ ਥੋਥਾ ਵੇ,
ਕੁਰਸੀ ਬਦਲੇ ਵਿਕਜੂ ਦੇ ਜਾਊ ਧੋਖਾ ਵੇ ।

ਸੂਹੇ ਵੇ ਚੀਰੇ ਵਾਲਿਆ ਬਲ ਨੋਟਾਂ ਦਾ,
ਸੰਤਾਂ ਨੇ ਕਰ ਲਿਆ ਸੌਦਾ ਸੰਗਤ-ਵੋਟਾਂ ਦਾ ।

ਸੂਹੇ ਵੇ ਚੀਰੇ ਵਾਲਿਆ ਦਿਨ ਮੰਦੇ ਵੇ,
ਜਾਤ ਧਰਮ ਦੇ ਨਾਂ ਤੇ ਹੋਣਗੇ ਦੰਗੇ ਵੇ ।

ਸੂਹੇ ਵੇ ਚੀਰੇ ਵਾਲਿਆ ਮਨ ਧਿਜਦਾ ਨਾ,
ਕੇਰਾਂ ਜਿੱਤਿਆ ਲੀਡਰ ਮੁੜਕੇ ਮਿਲਦਾ ਨਾ ।

ਸੂਹੇ ਵੇ ਚੀਰੇ ਵਾਲਿਆ ਛੱਡ ਨਾਹਰੇ ਵੇ,
ਵੋਟਾਂ ਖਾਤਰ ਲਾਉਂਦੇ ਨੇਤਾ ਲਾਰੇ ਵੇ ।

ਸੂਹੇ ਵੇ ਚੀਰੇ ਵਾਲਿਆ ਦਿਲ ਧਰੀਏ ਵੇ,
ਕੱਠੇ ਹੋ ਕੇ ਗੱਲ ਤਰਕ ਦੀ ਕਰੀਏ ਵੇ ।



## ਤਰਕਸ਼ੀਲ ਭਵਨ ਦੀ ਉਸਾਰੀ ਲਈ ਸਹਿਯੋਗ ਦਿਓ

ਵਿਗਿਆਨਕ ਸੋਚ ਨੂੰ ਅਪਣਾਈ ਹਰਮਨ ਪਿਆਰੀ ਜਥੇਬੰਦੀ ਤਰਕਸ਼ੀਲ ਸੁਸਾਇਟੀ ਪੰਜਾਬ (ਰਜਿ.) ਪਿਛਲੇ ਸਮੇਂ ਤੁਹਾਡੇ ਬਹੁਪੱਖੀ ਵੱਡਮੁੱਲੇ ਸਹਿਯੋਗ ਨਾਲ ਮਨੁੱਖਤਾ ਨੂੰ ਅੰਧ ਵਿਸ਼ਵਾਸਾਂ, ਵਹਿਮਾਂ-ਭਰਮਾਂ ਦੇ ਜਾਲ ਤੋਂ ਮੁਕਤ ਕਰਕੇ ਵਿਗਿਆਨਕ ਚੇਤਨਾ ਨਾਲ ਲੈਸ ਕਰ ਰਹੀ ਹੈ । ਪਿਛਲੇ ਕਾਫੀ ਸਮੇ ਤੇ ਤਰਕਸ਼ੀਲ ਸੁਸਾਟਿ ਪੰਜਾਬ ਲਈ ਇਕ ਪੱਕੇ ਦਫਤਰ ਦੀ ਲੋੜ ਮਹਿਸੂਸ ਕੀਤੀ ਜਾ ਰਹੀ ਸੀ ।

ਤਰਕਸ਼ੀਲ ਸੁਸਾਇਟੀ ਪੰਜਾਬ ਨੇ ਇਕ ਅਜੇਹੇ ਭਵਨ ਦਾ ਸੁਫਨਾ ਲਿਆ ਸੀ ਜਿਸ ਵਿੱਚ ਤਰਕਸ਼ੀਲ ਦਫਤਰ, ਲਾਇਬ੍ਰੇਰੀ, ਮਨੋਰੋਗੀ ਸਲਾਹ ਕੇਂਦਰ, ਸੈਮੀਨਾਰ ਹਾਲ ਅਤੇ ਬਾਹਰੋਂ ਆਏ ਵਿਅਕਤੀਆਂ ਲਈ ਰੈਣ ਬਸੇਰਾ ਹੋਵੇਗਾ । ਇਹ ਇਕ ਵੱਡਾ ਪ੍ਰੋਜੈਕਟ ਹੈ, ਜੋ ਤੁਹਾਡੇ ਸਹਿਯੋਗ ਨਾਲ ਹੀ ਸਿਰੇ ਚੜ੍ਹਨਾ ਹੈ । ਇਹ ਖੁਸ਼ੀ ਦੀ ਗੱਲ ਹੈ ਕਿ ਅਜਲਾਸ ਵਿੱਚ ਪਾਸ ਹੋਏ ਅਨੁਸਾਰ ਬਰਨਾਲੇ ਬੱਸ ਸਟੈਂਡ ਦੀਆਂ ਕੈਂਚੀਆਂ ਕੋਲ ਹਜ਼ਾਰ ਗਜ਼ ਦਾ ਪਲਾਟ ਸੁਸਾਇਟੀ ਨੇ ਖ੍ਰੀਦ ਲਿਆ ਹੈ । ਇਸ ਦੀ ਅੱਧੀ ਕੀਮਤ ਅਦਾ ਕੀਤੀ ਜਾ ਚੁੱਕੀ ਹੈ । ਬਾਕੀ ਰਹਿੰਦੇ ਪੈਸੇ ਦੀ ਅਦਾਇਗੀ ਅਤੇ ਭਵਨ ਦੀ ਉਸਾਰੀ ਲਈ ਇਕ ਵੱਡੀ ਰਕਮ ਦੀ ਲੋੜ ਹੈ । ਸੁਸਾਇਟੀ ਨੇ ਇਹ ਸੁਫਨਾ ਤਰਕਸ਼ੀਲ ਦੇ ਪਾਠਕਾਂ, ਹਮਦਰਦਾਂ, ਸਹਿਯੋਗੀਆਂ ਅਤੇ ਸਨੇਹੀਆਂ ਦੇ ਬਲਬੂਤੇ ਹੀ ਲਿਆ ਹੈ । ਇਸ ਸੁਫਨੇ ਨੂੰ ਹਕੀਕਤ ਵਿਚ ਬਦਲਣ ਲਈ ਤੁਹਾਡੇ ਸਾਰਿਆਂ ਦੇ ਫੌਰੀ ਸਹਿਯੋਗ ਦੀ ਲੋੜ ਹੈ ।

**ਨੋਟ :**

ਵਿੱਤੀ ਸਹਾਇਤਾ ਤਰਕਸ਼ੀਲ ਸੁਸਾਇਟੀ ਪੰਜਾਬ (ਰਜਿ.) ਦੇ ਨਾਂ ਡਰਾਫਟ, ਮਨੀਆਰਡਰ ਜਾਂ ਨਕਦੀ ਦੇ ਰੂਪ ਵਿੱਚ ਨਿਮਨ ਲਿਖਤ ਪਤੇ ਤੇ ਭੇਜੀ ਜਾਵੇ : (ਨਕਦੀ ਦੀ ਰਸੀਦ ਤੁਰੰਤ ਲੈ ਲਈ ਜਾਵੇ )

**ਦਫਤਰ :**

**ਤਰਕਸ਼ੀਲ ਸੁਸਾਇਟੀ ਪੰਜਾਬ (ਰਜਿ.)**
ਟਾਂਗਾ ਸਟੈਂਡ, ਨੇੜੇ ਬੱਸ ਅੱਡਾ ਲੁਧਿਆਣਾ ।

**ਅਪੀਲ :**

ਰਾਜਿੰਦਰ ਭਦੌੜ, ਬਲਵਿੰਦਰ ਬਰਨਾਲਾ, ਕ੍ਰਿਸ਼ਨ ਬਰਗਾੜੀ, ਸੁਰਿੰਦਰ ਰਾਮਪੁਰਾ, ਪ੍ਰੇਮ ਸਿੰਘ ਮਸਤਾਨਾ
(ਦਫਤਰ ਉਸਾਰੀ ਕਮੇਟੀ)

## ਭਵਨ ਸਹਾਇਤਾ

| | |
|---|---|
| 1. ਡਾ. ਲਖਵਿੰਦਰ ਪਾਲ.ਹੈਪੀ ਪੁਤਰ ਮਾਸਟਰ ਕੁਲਵੰਤ ਗਏ ਬਰਗਾੜੀ ਨੇ ਆਪਣੇ ਵਿਆਹ ਦੀ ਖੁਸ਼ੀ ਵਿੱਚ | 200.00 |
| 2. ***ਇਕਾਈ ਮੁਹਾਲੀ ਰਾਹੀ :*** | |
| (1) ਮਨੋਹਰ ਸਿੰਘ ਪਟਿਆਲਾ | 50.00 |
| (2) ਭੋਪਾਲ ਸਿੰਘ ਦਫਤਰਾ C.E.I. ਪਟਿਆਲਾ | 50.00 |
| (3) ਗੁਰਦੇਵ ਸਿੰਘ, ਗੁਰੂ ਨਾਨਕ ਨਗਰ ਪਟਿਆਲਾ | 100.00 |
| (4) ਪਵਨ ਕੁਮਾਰ | 100.00 |
| (5) ਦਿਨੇਸ਼ ਘਈ, 252-ਦਸ਼ਮੇਸ਼ ਨਗਰ, ਪਟਿਆਲਾ | 100.00 |
| (6) ਕ੍ਰਿਸ਼ਨ ਸਿੰਘ ਸਰਹਿੰਦ | 100.00 |
| 3. ***ਇਕਾਈ ਖਰੜ ਰਾਹੀ*** | |
| (1) ਗੁਰਮੀਤ ਸਿੰਘ ਪ੍ਰਧਾਨ ਰੋਪੜ ਜ਼ੋਨ ਨੇ ਆਪਣੀ ਲੜਕੀ ਰਵਨੀਤ ਦੇ ਪਾਸ ਹੋਣ ਦੀ ਖੁਸ਼ੀ ਵਿੱਚ | 100.00 |
| 4. ***ਤਰਕਸ਼ੀਲ ਮੇਲਾ ਕਮੇਟੀ-ਬਰਨਾਲਾ*** | 5,000.00 |
| 5. ***ਜਸਵੰਤ ਜੀਰਖ ਜ. ਸੱਕਤਰ*** ਤ.ਸ.ਪ. (ਰ) | 500.00 |
| 6. ***ਮਾਸਟਰ ਭਜਨ ਸਿੰਘ*** ਜੋਨਲ ਪ੍ਰਧਾਨ (ਲੁਧਿਆਣਾ) | 500.00 |
| 7. ***ਸੁਰਿੰਦਰ ਰਾਮਪੁਰਾ ਰਾਹੀ :*** | |
| (1) ਮਾਂ. ਬਲਦੇਵ ਸਿੰਘ ਸ.ਹ.ਸ. ਸੁਖਪੁਰਾ | 100.00 |
| (2) ਮਾ. ਸੁਰਿੰਦਰ ਰਾਮਪੁਰਾ | 100.00 |
| (3) ਪੇਮ ਚੰਦ ਟੇਲੀਫੋਨ ਐਕਸਚੇਂਜ ਰਾਮਪੁਰਾ | 100.00 |
| (4) ਰਾਜਵਿੰਦਰ ਜਲਾਲ, ਰਾਮਪੁਰਾ | 100.00 |
| (5) ਪ੍ਰਮੇਸ਼ਵਰ ਪੇਸ਼ੀ ਲੈਕਚਰਾਰ, ਬਾਲਾਂਵਾਲੀ | 100.00 |
| (6) ਭੋਲਾ ਸਿੰਘ ਮੈਜਿਕ ਕਲਾਕਾਰ, ਰਾਮਪੁਰਾ | 50.00 |
| (7) ਅਮਰਜੀਤ ਸਿੰਘ, ਰਾਮਪੁਰਾ | 50.00 |
| (8) ਸੁਖਵਿੰਦਰ ਦੀਦਾ, ਰਾਮਪੁਰਾ | 100.00 |
| (9) ਮਾ. ਗੁਰਬਚਨ ਸਿੰਘ, ਮਾਨਸਾ ਵਾਲੇ | 200.00 |

## ਸਹਾਇਤਾ

| | |
|---|---|
| 1. ਸ੍ਰੀ ਮੋਹਨ ਲਾਲ ਜਸਦੀਪ ਕੌਰ ਵਿਰਦੀ ਪਿੰਡ ਕੋਟ ਗਰੇਵਾਲ (ਜਲੰਧਰ) ਕੇ ਆਪਣੇ ਵਿਆਹ ਦੀ ਖੁਸ਼ੀ ਵਿਚ ਸ੍ਰੀ ਬਲਵਿੰਦਰ ਬਰਨਾਲਾ ਰਾਹੀਂ | 1000.00 |
| 2. ਮਿਸਤਰੀ ਬਲਵੰਤ ਸਿੰਘ ਅਜੀਤ ਰੋਡ, ਬਠਿੰਡਾ | 50.00 |








1. ਟਾਂਡਾ ਵਿਖੇ ਤਰਕਸ਼ੀਲ ਮਘਦੇ ਕੋਲਿਆਂ ਤੇ' ਤੁਰਦੇ ਹੋਏ 2. ਪੱਟੀ ਇਕਾਈ ਵਲੋਂ ਚੇਤਨਾ ਮੁਹਿੰਮ
3. ਮਾਹਲਪੁਰ ਇਕਾਈ ਵਲੋਂ ਵਿਦਿਆਰਥੀਆਂ ਦਾ ਟ੍ਰੇਨਿੰਗ ਕੈਂਪ

*If Undelivered please return to :*

**TARKSHEEL**

NEAR BUS STAND,
LUDHIANA.

**BOOK POST**
**(Printed Matter)**

To.............................................

.................................................

.................................................

.................................................